## ਲੇਖਕਾਵਾਂ ਦੀਆਂ ਹੋਰ ਰਚਨਾਵਾਂ :

### ਡਾ. ਜਸਪਾਲ ਕੌਰ ਕਾਂਗ

- ਗਲਪ ਚੇਤਨਾ
- ਕਿੱਸਾ-ਸੰਵਾਦ
- ਭਾਈ ਵੀਰ ਸਿੰਘ ਦਾ ਗਲਪ ਸ਼ਾਸਤਰ
- ਮਧਕਾਲੀ ਪੰਜਾਬੀ ਸਾਹਿਤ ਵਿਵੇਕ
- ਗਲਪ ਚੇਤਨਾ ਤੋਂ ਗਲਪ ਸ਼ਾਸਤਰ ਤਕ
- ਬਰਜਿੰਦਰ ਸਿੰਘ ਹਮਦਰਦ ਰਚਿਤ ਧਰਤੀਆਂ ਦੇ ਗੀਤ

### ਬਲਜੀਤ ਕੌਰ

- ਨਾਨਕ ਬਾਣੀ ਦਾ ਸ਼ਬਦ-ਚਿੰਤਨ

# ਬਾਣੀ-ਸੰਵੇਦਨਾ

ਡਾ. ਜਸਪਾਲ ਕੌਰ ਕਾਂਗ
ਬਲਜੀਤ ਕੌਰ



ਨਾਨਕ ਸਿੰਘ
ਪੁਸਤਕ ਮਾਲਾ

**BANI-SAMVEDNA**

*by*

**Dr. Jaspal Kaur Kaang**

**Baljit Kaur**

© ਡਾ. ਜਸਪਾਲ ਕੌਰ ਕਾਂਗ, ਬਲਜੀਤ ਕੌਰ

ਪਹਿਲੀ ਵਾਰ: ਜਨਵਰੀ 2007

*ਪ੍ਰਕਾਸ਼ਕ :*

ਕੁਲਬੀਰ ਸਿੰਘ ਸੂਰੀ,

ਨਾਨਕ ਸਿੰਘ ਪੁਸਤਕਮਾਲਾ,

5-ਸਿਟੀ ਸੈਂਟਰ,

ਨਜ਼ਦੀਕ ਗੁਰੂ ਨਾਨਕ ਭਵਨ,

ਅੰਮ੍ਰਿਤਸਰ।

ਫ਼ੋਨ: 0183-2553697, 2501003

*ਛਾਪਕ :*

ਪ੍ਰਿੰਟਵੈੱਲ

ਅੰਮ੍ਰਿਤਸਰ।

ਮੁੱਲ: 150/- ਰੁਪਏ

## ਸਮਰਪਣ

ਪਰਮ ਸਤਿਕਾਰਯੋਗ

(ਸ੍ਵ.) ਮਾਤਾ ਸਰਦਾਰਨੀ ਰਾਜ ਕੌਰ ਜੀ ਨੂੰ

ਜਿਨ੍ਹਾਂ ਨੇ ਆਪਣੇ ਆਰਾਮ-ਸੁੱਖ ਤਿਆਗ ਕੇ

ਪੂਜਨੀਕ ਬਾਊ ਜੀ

(ਸ੍ਵ. ਸਰਦਾਰ ਨਾਨਕ ਸਿੰਘ ਨਾਵਲਿਸਟ)

ਨੂੰ

ਸਾਹਿਤ-ਸਿਰਜਣਾ ਨਾਲ ਜੋੜੀ ਰੱਖਿਆ।

# ਤਤਕਰਾ

# ਬਾਣੀ-ਸੰਵੇਦਨਾ

ਵਰਤਮਾਨ ਯੁੱਗ ਗਿਆਨ ਵਿਗਿਆਨ ਵਾਲਾ ਹੈ। ਪ੍ਰਕ੍ਰਿਤੀ ਨਾਲ ਸੰਘਰਸ਼ ਕਰਦਿਆਂ ਮਨੁੱਖ ਨੇ ਸੰਸਕ੍ਰਿਤੀ ਦੀ ਸਿਖਰ ਪ੍ਰਾਪਤ ਕੀਤੀ ਹੈ। ਜੋ ਪਹਿਲਾਂ ਮਨੁੱਖ ਲਈ ਰਹੱਸ ਸੀ, ਉਹ ਗਿਆਨ ਵਿਗਿਆਨ ਦੇ ਸੰਸਾਰ ਵਿਚ ਮਨੁੱਖ ਲਈ ਯਥਾਰਥ ਬਣ ਗਿਆ ਹੈ। ਧਰਤ ਆਕਾਸ਼ ਉਪਰ ਮਨੁੱਖ ਇੰਜ ਫੈਲ ਗਿਆ ਹੈ ਕਿ ਪ੍ਰਕ੍ਰਿਤੀ ਦਾ ਰਹੱਸ ਮਨੁੱਖੀ ਸ਼ਕਤੀ ਦੀ ਪਕੜ ਵਿਚ ਆ ਗਿਆ ਹੈ। ਇੱਕੀਵੀਂ ਸਦੀ ਇਨ੍ਹਾਂ ਅਰਥਾਂ ਵਿਚ ਹੀ ਗਿਆਨ ਵਿਗਿਆਨ ਦੀ ਸਦੀ ਹੈ। ਇਸ ਸਦੀ ਵਿਚ ਵਿਸ਼ਵੀਕਰਣ ਮਨੁੱਖ ਦੀ ਪ੍ਰਾਪਤੀ ਹੈ। ਸੰਸਾਰ ਦੀਆਂ ਪ੍ਰਸਪਰ ਦੂਰੀਆਂ ਨਜ਼ਦੀਕੀਆਂ ਬਣ ਗਈਆਂ ਹਨ। ਸਮੁੱਚਾ ਵਿਸ਼ਵ ਇਕ ਦੂਜੇ ਦੇ ਸੰਪਰਕ ਵਿਚ ਆ ਗਿਆ ਹੈ। ਸਾਇੰਸ ਦੀ ਭਾਸ਼ਾ ਵਿਚ ਇਹ ਕਿਹਾ ਜਾ ਰਿਹਾ ਹੈ ਕਿ ਵਰਤਮਾਨ ਸੰਸਾਰ ਇਕ "ਗਲੋਬਲ ਵਿਲੇਜ" ਹੈ। ਜੋ ਅਪਹੁੰਚ ਸੀ, ਉਹ ਅੱਜ ਪਹੁੰਚ ਵਿਚ ਹੈ। ਗਿਆਨ ਪਲਾਂ ਛਿੰਨਾਂ ਵਿਚ ਇਕ ਦੂਜੇ ਤੱਕ ਸੰਚਾਰਿਤ ਹੋ ਰਿਹਾ ਹੈ, ਰਹੱਸ ਹੁਣ ਰਹੱਸ ਨਹੀਂ ਰਹੇ। ਮਨੁੱਖੀ ਅਨੁਭਵ ਬਦਲ ਰਹੇ ਹਨ, ਮਨੁੱਖ ਦੀ ਯਾਤਰਾ ਧਰਤੀਆਂ ਤੋਂ ਆਕਾਸ਼ ਵੱਲ ਵਧ ਰਹੀ ਹੈ। ਪਦਾਰਥ ਵਿਕਾਸ ਅਸੀਮ ਹੋ ਰਿਹਾ ਹੈ। ਵਿਸ਼ਵੀਕਰਣ ਦੇ ਇਸ ਦੌਰ ਵਿਚ ਮਨੁੱਖ ਨੇ ਪਦਾਰਥ ਦੀਆਂ ਅਨੰਤ ਸਿੱਖਰਾਂ ਪ੍ਰਾਪਤ ਕੀਤੀਆਂ ਹਨ। ਜ਼ਾਹਰਾ ਰੂਪ ਵਿਚ ਇੰਜ ਪ੍ਰਤੀਤ ਹੁੰਦਾ ਹੈ ਕਿ ਮਨੁੱਖ ਦੀ ਧਰਤੀ ਉਪਰ ਸਿਕਦਾਰੀ ਹੈ। ਨਿਰਸੰਦੇਹ ਇਸ ਸਿਕਦਾਰੀ ਵਿੱਚੋਂ ਮਨੁੱਖੀ ਸ਼ਕਤੀਆਂ ਦਾ ਬਿੰਬ ਪ੍ਰਗਟ ਹੁੰਦਾ ਹੈ। ਪਦਾਰਥਕ ਸੰਸਾਰ ਵਿਚ ਇਹ ਸ਼ਕਤੀਆਂ ਜਿਸ ਮਨੁੱਖ ਨੂੰ ਉਦੈ ਕਰਦੀਆਂ ਹਨ, ਉਹ ਮਨੁੱਖ ਅਜਿਹਾ ਹੈ ਜਿਸ ਨੇ ਪ੍ਰਕ੍ਰਿਤੀ ਨੂੰ ਅਧੀਨ ਕਰਕੇ ਸੰਸਕ੍ਰਿਤੀ ਦਾ ਪਾਸਾਰਾ ਸਿਰਜ ਲਿਆ ਹੈ। ਪ੍ਰਕ੍ਰਿਤੀ ਵਿਚ ਜੋ ਵਿਕਰਾਲ ਸੀ, ਸੰਸਕ੍ਰਿਤੀ ਵਿਚ ਉਸ ਦੀ ਵਿਕਰਾਲਤਾ ਢਲ ਜਾਂਦੀ ਹੈ। ਇਨ੍ਹਾਂ ਅਰਥਾਂ ਵਿਚ ਹੀ ਤਾਂ ਮਨੁੱਖ ਸਿਕਦਾਰ ਬਣ ਗਿਆ ਹੈ।

ਮਨੁੱਖੀ ਪ੍ਰਾਪਤੀਆਂ ਦੇ ਅਜਿਹੇ ਸੰਸਾਰ ਵਿਚ ਪ੍ਰਤੀਤੀ ਇਹ ਹੁੰਦੀ ਹੈ ਕਿ ਮਨੁੱਖੀ ਵਿਕਾਸ ਨੇ ਮਾਨਵੀ ਦਰਦ ਸੰਤਾਪ ਮੁਕਾ ਦਿੱਤੇ ਹਨ ਪਰ ਯਥਾਰਥ ਦੀ ਪੱਧਰ ਉਪਰ ਅਜਿਹਾ ਨਹੀਂ। ਮਨੁੱਖ ਨੇ ਵਿਸ਼ਵੀਕਰਣ ਦੇ ਦੌਰ ਵਿਚ ਪਦਾਰਥਕ ਵਿਕਾਸ ਤਾਂ ਅਵੱਸ਼ ਕੀਤਾ ਹੈ ਪਰ ਪਦਾਰਥ ਦੀਆਂ ਅਸੀਮ ਪ੍ਰਾਪਤੀਆਂ ਵਿਚ ਮਨੁੱਖ ਨੇ ਆਤਮਕ ਵਿਕਾਸ ਗੁਆ ਲਿਆ ਹੈ। ਵਿਕਾਸ ਦੀਆਂ ਸਿੱਖਰਾਂ ਛੂਹ ਕੇ ਵੀ ਮਨੁੱਖ ਅੰਦਰੋਂ ਗਵਾਚਾ ਹੋਇਆ ਹੈ। ਆਤਮਕ ਖਿੜਾਓ ਅਤੇ ਵਿਕਾਸ ਦੀ ਅਣਹੋਂਦ ਵਿਚ ਮਨੁੱਖ ਦੀ

ਪਦਾਰਥਕ ਪ੍ਰਾਪਤੀ ਕੇਵਲ ਦਮੜੀ ਅਤੇ ਚਮੜੀ ਤਕ ਸੀਮਤ ਹੋ ਗਈ ਹੈ। ਬਾਹਰਲੇ ਸ਼ੋਰ ਵਿਚ ਅੰਦਰਲੇ ਸੁਰ ਖੀਣ ਹੋ ਗਏ ਹਨ। ਹੰਕਾਰ ਵਧ ਰਿਹਾ ਹੈ। ਨਿਰੰਕਾਰੀ ਗੁਣ ਗੁੰਮ ਹੋ ਰਹੇ ਹਨ। ਇਸ ਸਥਿਤੀ ਵਿੱਚੋਂ ਅਜਿਹਾ ਮਨੁੱਖ ਉਦੈ ਹੋ ਰਿਹਾ ਹੈ ਜੋ ਅੰਦਰੋਂ ਗਵਾਚਿਆ ਹੈ ਅਤੇ ਬਾਹਰੋਂ ਸਰਾਪਿਆ ਹੋਇਆ ਹੈ। ਮਨ ਤਨ ਦਾ ਸਹਿਜ ਥਿੜਕ ਰਿਹਾ ਹੈ, ਬੇਚੈਨੀ ਅਤੇ ਸੰਤਾਪ ਪਲ ਪਲ ਵੱਧ ਰਿਹਾ ਹੈ। ਪਦਾਰਥ ਦੇ ਆਤੰਕ ਵਿਚ ਰੱਬੀ ਰਹਿਮਤ ਵਾਲਾ ਮਨੁੱਖ ਗਵਾਚ ਗਿਆ ਹੈ। ਪਦਾਰਥ ਦੀਆਂ ਸਿਖਰਲੀਆਂ ਪ੍ਰਾਪਤੀਆਂ ਵਿਚ ਵੀ ਮਨੁੱਖ ਭਟਕ ਰਿਹਾ ਹੈ। ਇਕ ਸਦੀਵੀ ਆਨੰਦ ਦੀ ਲੋਚਾ ਲਈ ਮਨੁੱਖ ਤਰਸ ਰਿਹਾ ਹੈ। ਪਦਾਰਥ ਦੀ ਪ੍ਰਾਪਤੀ ਵਿਚ ਤਨ ਦਾ ਸੁੱਖ ਤਾਂ ਹੈ, ਪਰ ਮਨ ਦਾ ਟਿਕਾਓ ਅਤੇ ਖਿੜਾਓ ਨਹੀਂ। ਅਜਿਹੀ ਸਥਿਤੀ ਵਿਚ ਮਨੁੱਖ ਨੇ ਜੋ ਮਨ ਤਨ ਦਾ ਟਿਕਾਓ ਪ੍ਰਾਪਤ ਕਰਨਾ ਹੈ ਤਾਂ ਉਸ ਨੂੰ ਬਾਣੀ-ਸੰਸਾਰ ਵੱਲ ਪਰਤਣਾ ਪਵੇਗਾ। ਬਾਣੀ-ਸੰਸਾਰ ਅਜਿਹਾ ਸਰਬਕਾਲੀ ਸੰਸਾਰ ਹੈ ਜੋ ਮਨੁੱਖ ਨੂੰ ਆਤਮਕ ਖਿੜਾਓ ਦੀ ਸਿਖਰ ਉਪਰ ਲੈ ਜਾਂਦਾ ਹੈ, ਤਨ ਦੇ ਰੋਗ ਮਿੱਟ ਜਾਂਦੇ ਹਨ ਅਤੇ ਮਨ ਟਿਕਾਓ ਠਹਿਰਾਓ ਵਿਚ ਆ ਜਾਂਦਾ ਹੈ। ਮਨੁੱਖ ਦੇ ਮੂਲ ਰੋਗ ਮਾਨਸਿਕ ਹਨ ਜੋ ਬਾਅਦ ਵਿਚ ਤਨ ਦੇ ਰੋਗ ਬਣ ਜਾਂਦੇ ਹਨ। ਬਾਣੀ-ਸੰਸਾਰ "ਸਰਬ ਰੋਗ ਦਾ ਅਉਖਧ ਨਾਮ" ਦਾ ਮਾਡਲ ਸਿਰਜਦੀ ਹੈ। ਇਹ ਮਾਡਲ ਪਦਾਰਥਕ ਸੰਸਾਰ ਵਿਚ ਭਟਕ ਰਹੇ ਮਨੁੱਖ ਲਈ ਦਿਸ਼ਾ ਬਣਦਾ ਹੈ। **ਬਾਣੀ-ਸੰਵੇਦਨਾ** ਪੁਸਤਕ ਦੀ ਪ੍ਰਾਪਤੀ ਇਹ ਹੈ ਕਿ ਇਸ ਵਿਚ ਉਨ੍ਹਾਂ ਮਾਡਲਾਂ ਦੀ ਉਸਾਰੀ ਕੀਤੀ ਗਈ ਹੈ ਜੋ ਵਿਸ਼ਵੀਕਰਣ ਦੇ ਦੌਰ ਵਿਚ ਮਨੁੱਖ ਦੇ ਸੰਤਾਪ ਨੂੰ ਸ਼ਾਂਤ ਕਰ ਸਕਦੇ ਹਨ। ਇਸ ਪੁਸਤਕ ਵਿਚ ਬਾਣੀ ਦਾ ਗਹਿਰ-ਗੰਭੀਰ ਵਿਚਾਰਧਾਰਕ ਅਧਿਐਨ ਹੈ ਅਤੇ ਇਸ ਧਾਰਨਾ ਦੀ ਪੁਸ਼ਟੀ ਕੀਤੀ ਗਈ ਹੈ ਕਿ ਬਾਣੀ-ਸੰਸਾਰ ਦੇ ਸੱਚ ਸਰਬਕਾਲੀ ਹਨ। ਇਨ੍ਹਾਂ ਸਰਬਕਾਲੀ ਸੱਚਾਂ ਦਾ ਰਹੱਸ ਉਜਾਗਰ ਕਰਨ ਵਾਲੀ ਇਹ ਪੁਸਤਕ ਗਿਆਨ-ਚਿੰਤਨ ਦੇ ਖੇਤਰ ਵਿਚ ਵਡਮੁੱਲੀ ਪ੍ਰਾਪਤੀ ਹੈ। ਇਸ ਪੁਸਤਕ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਬਾਣੀ-ਸੰਸਾਰ ਨੂੰ ਸਮਕਾਲੀ ਪ੍ਰਾਸੰਗਿਕਤਾ ਦੇ ਪ੍ਰਸੰਗ ਵਿਚ ਸਾਕਾਰ ਕੀਤਾ ਹੈ। ਬਾਣੀ ਦੇ ਮੂਲ ਮਾਡਲਾਂ ਨੂੰ ਮਨੁੱਖੀ ਮੁਕਤੀ ਨਾਲ ਜੋੜ ਕੇ ਵਿਦਵਾਨ ਲੇਖਕਾਵਾਂ ਨੇ ਆਪਣੇ ਵਿਰਸੇ ਦੇ ਗੌਰਵ ਨੂੰ ਸਥਾਪਤ ਕੀਤਾ ਹੈ। ਇਹ ਪੁਸਤਕ ਬਾਣੀ ਚਿੰਤਨ ਦਾ ਅਜਿਹਾ ਰਚਨਾਤਮਕ ਝਰੋਖਾ ਉਸਾਰਦੀ ਹੈ ਜੋ ਵਰਤਮਾਨ ਅਤੇ ਭਵਿੱਖ ਲਈ ਸਰਬਕਾਲੀ ਬਣਦਾ ਹੈ।

20.10.2006

**ਅਮਰਜੀਤ ਸਿੰਘ ਕਾਂਗ**
*ਸੀਨੀਅਰ ਪ੍ਰੋਫੈਸਰ,*
*ਪੰਜਾਬੀ ਵਿਭਾਗ, ਕੁਰੂਕਸ਼ੇਤਰ ਯੂਨੀਵਰਸਿਟੀ,*
*ਕੁਰੂਕਸ਼ੇਤਰ।*

# ਬਾਣੀ-ਸੰਵੇਦਨਾ ਦੇ ਮੂਲ ਸਰੋਕਾਰ

ਬਾਣੀ-ਚਿੰਤਨ ਭਾਰਤੀ ਇਤਿਹਾਸਾਂ ਵਿਚ ਇਕ ਅਜਿਹੀ ਗੌਰਵਮਈ ਰਚਨਾਤਮਕ ਪ੍ਰਾਪਤੀ ਹੈ ਜਿਸ ਨੇ ਭਾਰਤੀ ਧਰਮ ਚਿੰਤਨ ਨੂੰ ਨਵਾਂ ਪਰਿਪੇਖ, ਨਵਾਂ ਪ੍ਰਵਚਨ ਅਤੇ ਨਵੀਂ ਦਿਸ਼ਾ ਦਿੱਤੀ ਹੈ। ਬਾਣੀਕਾਰ ਬੜੇ ਸੰਵੇਦਨਸ਼ੀਲ ਵਾਲੇ ਪਰਮ ਮਨੁੱਖ ਸਨ। ਉਨ੍ਹਾਂ ਦੇ ਮੂਲ ਸਰੋਕਾਰ ਮਾਨਵੀ ਦੁੱਖ-ਦਰਦਾਂ ਨੂੰ ਮਿਟਾ ਕੇ ਮਨੁੱਖ ਅੰਦਰ ਬ੍ਰਹਮ-ਸ਼ਕਤੀ ਨੂੰ ਸਾਕਾਰ ਕਰਨਾ ਸੀ। ਇਸੇ ਲਈ ਇਹ ਮੰਨਿਆ ਗਿਆ ਹੈ ਕਿ ਬਾਣੀ-ਸੰਵੇਦਨਾ ਦੇ ਕੇਂਦਰ ਵਿਚ ਬ੍ਰਹਮ ਹੈ ਪਰ ਇਸ ਦੇ ਆਰ-ਪਾਰ ਮਨੁੱਖੀ ਜ਼ਿੰਦਗੀ ਦੀ ਗੱਲ ਕੀਤੀ ਗਈ ਹੈ। ਅਸਲ ਵਿਚ ਬਾਣੀ-ਸੰਵੇਦਨਾ ਦੇ ਅੰਤਰਗਤ ਮਨੁੱਖ ਬ੍ਰਹਿਮੰਡ ਦੀ ਅਜਿਹੀ ਸੁਹਜਮਈ ਰਚਨਾ ਹੈ ਜੋ ਆਪਣੀ ਬੁਧਿ-ਵਿਵੇਕ ਰਾਹੀਂ ਆਪਣਾ ਕਾਇਆਂ-ਕਲਪ ਕਰ ਸਕਦੀ ਹੈ। ਪ੍ਰਕ੍ਰਿਤੀ ਦੀਆਂ ਦੂਸਰੀਆਂ ਕਿਰਤਾਂ ਵਿਚ ਵਿਕਾਸ ਦੀ ਬੜੀ ਘੱਟ ਸੰਭਾਵਨਾ ਹੈ ਜਦ ਕਿ ਮਨੁੱਖ ਦੀ ਪ੍ਰਕ੍ਰਿਤੀ ਵਿਕਾਸ ਉਪਰ ਹੀ ਟਿਕੀ ਹੋਈ ਹੈ। ਬਾਣੀ-ਸੰਵੇਦਨਾ ਦਾ ਮੂਲ ਕੇਂਦਰੀ ਸਰੋਕਾਰ ਹੀ ਮਨੁੱਖ ਦੇ ਵਿਕਾਸ ਨੂੰ ਸਾਕਾਰ ਕਰਨਾ ਹੈ। "ਮਾਨਸ ਤੋਂ ਦੇਵਤਾ" ਬਣਨ ਦੀ ਯਾਤਰਾ ਇਸੇ ਵਿਕਾਸ ਦਾ ਪ੍ਰਤੀਕ ਹੈ। ਬਾਣੀ-ਸੰਵੇਦਨਾ ਦੇ ਆਰ-ਪਾਰ ਫੈਲੇ ਸਰੋਕਾਰ ਇਸੇ ਤੱਥ ਦੀ ਪੁਸ਼ਟੀ ਕਰਦੇ ਹਨ ਕਿ ਬਾਣੀਕਾਰਾਂ ਨੇ ਮਨੁੱਖ ਦੀ ਹੋਂਦ ਦੇ ਮਾਨਸ ਰੂਪ ਨੂੰ ਮਿਟਾ ਕੇ ਉਸ ਅੰਦਰ ਰੱਬੀ ਰੰਗਾਂ ਨੂੰ ਉਘਾੜਿਆ ਹੈ। ਇਹ ਵਿਕਾਸ ਦੀ ਯਾਤਰਾ ਏਨੀ ਬਹੁ-ਰੰਗੀ ਹੈ ਕਿ ਇਸ ਵਿੱਚੋਂ ਧਰਤ ਤੇ ਅਕਾਸ਼ ਦੇ ਸਾਰੇ ਮਸਲੇ ਸਪੱਸ਼ਟ ਹੋ ਜਾਂਦੇ ਹਨ।

ਬਾਣੀ-ਸੰਵੇਦਨਾ ਦਾ ਮੁੱਖ ਸਰੋਕਾਰ ਮਨੁੱਖੀ ਦਰਦ ਦਾ ਨਿਵਾਰਣ ਕਰਨਾ ਹੈ। ਇਸ ਦਰਦ ਦੇ ਬਹੁ-ਪਰਤੀ ਸਨ। ਬਾਣੀਕਾਰਾਂ ਨੇ ਇਨ੍ਹਾਂ ਬਹੁ-ਪਰਤੀ ਪਾਸਾਰਾਂ ਨੂੰ ਆਪਣੇ ਚਿੰਤਨ ਰਾਹੀਂ ਚਿਤਵਿਆ ਅਤੇ ਫਿਰ ਅਜਿਹੇ ਮਾਡਲ ਸਿਰਜੇ ਜੋ ਮਨੁੱਖ ਨੂੰ ਦੁੱਖ-ਦਰਦ ਤੋਂ ਪਾਰ ਲਿਜਾ ਕੇ ਅਗੰਮੀ ਰਿਸ਼ਤੇ ਨਾਲ ਜੋੜ ਦੇਂਦੇ ਹਨ। ਬਾਣੀ-ਸੰਦੇਵਨਾ ਵਿਚ ਮਨੁੱਖ ਨੂੰ ਸਚਿਆਰ ਬਣਾਉਣਾ ਅਤੇ ਉਸ ਅੰਦਰੋਂ ਗੁਰਮੁਖ ਦੀ ਅਵਸਥਾ ਨੂੰ ਸਾਕਾਰ ਕਰਨਾ ਪਹਿਲਾ ਸਰੋਕਾਰ ਸੀ। ਬਾਣੀ-ਚਿੰਤਨ ਇਸ ਰਹੱਸ ਨੂੰ ਸਮਝਦਾ ਹੈ ਕਿ ਮਨੁੱਖ ਦੀ ਕਾਰਜ-ਭੂਮੀ ਮਾਇਆ-ਗ੍ਰਸਤ ਹੈ। ਮਨੁੱਖ ਦੇ ਅੰਦਰ ਅਤੇ ਬਾਹਰ ਦੋਹਾਂ ਧਰਾਤਲਾਂ ਉਪਰ ਮਾਇਆ ਦਾ ਪਾਸਾਰਾ ਹੈ। ਇਹੀ ਮਾਇਆ ਮਨੁੱਖ ਨੂੰ ਭਟਕਾਉਂਦੀ ਅਤੇ ਆਵਾਗੌਣ ਵਿਚ ਉਲਝਾਉਂਦੀ ਹੈ। ਬਾਣੀਕਾਰਾਂ ਨੇ ਮਨੁੱਖ ਦੀ ਇਸ ਸਥਿਤੀ ਨੂੰ ਦੁੱਖ ਦੀ ਸਥਿਤੀ ਮੰਨਿਆ ਹੈ। ਬਾਣੀ-ਸੰਵੇਦਨਾ ਦਾ ਕੇਂਦਰੀ

ਸਰੋਕਾਰ ਹੀ ਮਨੁੱਖ ਨੂੰ ਇਸ ਦੁੱਖ ਤੋਂ ਪਾਰ ਲਿਜਾਣਾ ਹੈ। ਚਿੰਤਾ ਦਾ ਚਿੰਤਨ ਰਾਹੀਂ ਸਮਾਧਾਨ ਕਰਨਾ ਹੈ। ਬਾਣੀ-ਸੰਵੇਦਨਾ ਵਿਚ ਪਹਿਲਾ ਪ੍ਰਸ਼ਨ ਹੀ ਉਠਾਇਆ ਹੈ, "ਕਿਵ ਸਚਿਆਰਾ ਹੋਇਐ, ਕਿਵ ਕੂੜੈ ਤੁਟੈ ਪਾਲਿ" ਅਤੇ ਇਸ ਪ੍ਰਸ਼ਨ ਨੂੰ ਸੁਲਝਾਉਣ ਲਈ ਬਾਣੀਕਾਰਾਂ ਨੇ ਮਨੁੱਖ ਨੂੰ ਦੋ ਧਰਾਤਲਾਂ ਉਪਰ ਸੰਬੋਧਿਤ ਕੀਤਾ ਹੈ। ਪਹਿਲੀ ਧਰਾਤਲ ਮਨੁੱਖ ਨੂੰ ਇਹ ਸੁਚੇਤ ਕਰਦੀ ਹੈ ਕਿ ਉਸ ਦੀ ਹੋਂਦ ਦਾ ਅਰਥ ਵਡੇਰੀ ਹੋਂਦ ਵਿਚ ਲੀਨ ਹੋਣ ਨਾਲ ਪ੍ਰਾਪਤ ਹੋਣਾ ਹੈ। ਜੇ ਮਨੁੱਖ ਆਪਣੀ ਹੋਂਦ ਉਪਰ ਹੀ ਕੇਂਦਰਿਤ ਰਹਿੰਦਾ ਹੈ ਤਾਂ ਫਿਰ ਆਵਾਗੌਣ ਹੈ ਅਤੇ ਜੇ ਉਹ ਆਪਣੀ ਹੋਂਦ ਨੂੰ ਨਿਰਮਾਣ ਭਾਵ ਨਾਲ ਵਡੇਰੀ ਹੋਂਦ ਵਿਚ ਅਭੇਦ ਕਰਦਾ ਹੈ ਤਾਂ ਦੁੱਖ ਤੋਂ ਪਾਰ ਹੋਣਾ ਸਹਿਜ ਹੋ ਜਾਂਦਾ ਹੈ। ਮਨੁੱਖ ਦਾ ਸਾਰਾ ਦੁੱਖ ਮਾਇਆ ਵਿਚ ਲੀਨ ਹੋਣ ਵਿਚ ਹੈ।

ਬਾਣੀ-ਸੰਵੇਦਨਾ ਦਾ ਕੇਂਦਰੀ ਪੈਰਾਡਾਈਮ ਪਾਰਲੌਕਿਕਤਾ ਵਿੱਚੋਂ ਲੌਕਿਕਤਾ ਅਤੇ ਲੌਕਿਕਤਾ ਵਿੱਚੋਂ ਪਾਰਲੌਕਿਕਤਾ ਦੀ ਪ੍ਰਤੀਤੀ ਕਰਵਾਉਣਾ ਹੈ। ਬਾਣੀ-ਚਿੰਤਨ ਦੇ ਕੇਂਦਰ ਵਿਚ ਬ੍ਰਹਮ ਪਾਸਾਰਾ ਹੈ ਪਰੰਤੂ ਇਸ ਪਾਸਾਰੇ ਦੇ ਆਰ-ਪਾਰ ਮਨੁੱਖੀ ਮਸਲਿਆਂ ਦਾ ਪਰਿਪੇਖ ਉਸਾਰਿਆ ਹੋਇਆ ਹੈ। ਬਾਣੀ-ਚਿੰਤਨ ਨੇ ਇਕ ਬ੍ਰਹਮ ਦੀ ਹੋਂਦ ਵੱਲ ਸੰਕੇਤ ਕਰ ਕੇ ਉਨ੍ਹਾਂ ਸਾਰਿਆਂ ਭਰਮਾਂ ਨੂੰ ਰੱਦ ਕਰ ਦਿੱਤਾ ਹੈ ਜੋ ਬ੍ਰਹਮ ਦੀ ਹੋਂਦ ਦੇ ਦੁਆਲੇ ਸਿਰਜੇ ਗਏ ਸਨ। ਇਹ ਪਰਮਾਤਮਾ ਇਕ ਹੈ ਅਤੇ ਉਸ ਦੀ ਹੋਂਦ ਸਦੀਵੀ ਹੈ। ਬਾਣੀ-ਸੰਵੇਦਨਾ ਵਿਚ ਜਿਸ ਪਰਮਾਤਮਾ ਦਾ ਸੰਕਲਪ ਉਸਾਰਿਆ ਗਿਆ ਹੈ, ਉਹ ਸੰਕਲਪ ਪਰਮਾਤਮਾ ਦੇ ਅਜੂਨੀ ਅਤੇ ਆਕਾਲ ਹੋਣ ਵਾਲਾ ਹੈ। ਇਹ ਪਰਮਾਤਮਾ ਭਾਵੇਂ ਮਨੁੱਖ ਤੋਂ ਦੂਰੀ ਉਪਰ ਰਹਿੰਦਾ ਹੈ ਪਰੰਤੂ ਇਹ ਦੂਰੀ ਉਦੋਂ ਸਮਾਪਤ ਹੋ ਜਾਂਦੀ ਹੈ ਜਦੋਂ ਪਰਮਾਤਮਾ ਦੇ ਪਾਸਾਰੇ ਨੂੰ ਧਰਤੀ ਨਾਲ ਜੋੜ ਦਿੱਤਾ ਜਾਂਦਾ ਹੈ। ਬਾਣੀ-ਚਿੰਤਨ ਵਿਚ ਪਰਮਾਤਮਾ ਉਸ ਮਨੁੱਖ ਦੇ ਅੰਗ-ਸੰਗ ਹੈ ਜੋ ਆਪਣੇ ਅੰਤਰ-ਮਨ ਵਿਚ ਉਸ ਨੂੰ ਧਿਆਉਂਦਾ ਹੈ। ਇਸੇ ਕਰਕੇ ਬਾਣੀਕਾਰਾਂ ਨੇ ਇਹ ਵਿਚਾਰ ਪ੍ਰਗਟਾਇਆ ਹੈ ਕਿ ਮਨੁੱਖ ਜਦੋਂ ਪਾਰਗਾਮੀ ਅਵਸਥਾ ਵਿਚ ਪਹੁੰਚਦਾ ਹੈ ਤਾਂ ਉਹ ਪਰਮਾਤਮਾ ਵਿਚ ਅਭੇਦ ਹੋ ਕੇ ਉਸੇ ਵਰਗਾ ਹੋ ਜਾਂਦਾ ਹੈ। ਇਸੇ ਲਈ ਬ੍ਰਹਮ ਗਿਆਨੀ ਨੂੰ ਆਪ ਪਰਮੇਸ਼ਰ ਕਿਹਾ ਗਿਆ ਹੈ। ਬਾਣੀ-ਚਿੰਤਨ ਵਿਚ ਬ੍ਰਹਮ ਗਿਆਨੀ ਦਾ ਸੰਕਲਪ ਇਹ ਹੈ ਕਿ ਮਨੁੱਖ ਬ੍ਰਹਮ ਦਾ ਗਿਆਨ ਪ੍ਰਾਪਤ ਕਰ ਕੇ ਪ੍ਰਭੂ ਦੀ ਹੋਂਦ ਦਾ ਅੰਗ ਬਣ ਜਾਂਦਾ ਹੈ। ਇਹ ਮਨੁੱਖ ਨਿਰਭਉ ਵੀ ਹੈ ਅਤੇ ਨਿਰਵੈਰ ਵੀ, ਨਿਰਮਾਣਤਾ ਇਸ ਮਨੁੱਖ ਦੀ ਜੀਵਨ-ਸ਼ੈਲੀ ਹੈ। ਬਾਣੀ-ਸੰਵੇਦਨਾ ਸਮੁੱਚੇ ਚਰਿੱਤਰ ਵਿਚ ਅਧਿਆਤਮਕ ਝਰੋਖਾ ਉਸਾਰਦੀ ਹੈ, ਪਰੰਤੂ ਇਸ ਝਰੋਖੇ ਦੇ ਆਰ-ਪਾਰ ਵਰਤਮਾਨ ਜ਼ਿੰਦਗੀ ਨੂੰ ਉਸਾਰਿਆ ਗਿਆ ਹੈ। ਇਹੀ ਰਹੱਸ ਹੈ ਕਿ ਬਾਣੀ-ਚਿੰਤਨ ਨੂੰ ਸਮਕਾਲੀ ਸੰਸਾਰ ਵਿਚ ਪ੍ਰਾਸੰਗਿਕ ਮੰਨਿਆ ਗਿਆ ਹੈ। ਇਹ ਉਹ ਵਿਚਾਰਧਾਰਾ ਹੈ ਜੋ ਸਮਾਜਕ ਸਰੋਕਾਰਾਂ ਨਾਲ ਜੁੜੀ ਹੋਈ ਹੈ। ਇਸ ਵਿਚਾਰਧਾਰਾ ਵਿੱਚੋਂ ਜਿਹੜਾ ਮਨੁੱਖ ਉੱਭਰਦਾ ਹੈ ਉਹ ਕਰਮ ਵਿਸ਼ਵਾਸੀ ਹੈ, ਸ਼ੁਭ ਆਚਰਣ ਵਾਲਾ ਹੈ, ਸ਼ੁਭ ਵਿਚਾਰਾਂ ਵਾਲਾ ਹੈ, ਨੈਤਿਕ ਮੁੱਲਾਂ ਦੀ ਪਾਲਣਾ ਕਰਨ ਵਾਲਾ ਹੈ। ਜੋ ਮਨੁੱਖ ਨੈਤਿਕ ਮੁੱਲਾਂ ਦੀ ਪਾਲਣਾ ਕਰਦਾ ਹੈ, ਉਹ ਬਾਣੀ-ਚਿੰਤਨ ਅਨੁਸਾਰ ਪ੍ਰਭੂ ਮਾਰਗ ਦਾ ਅਭਿਆਸੀ ਹੋ ਜਾਂਦਾ

ਹੈ। ਉਸ ਅੰਦਰੋਂ ਹਉਮੈ ਮੁੱਕ ਜਾਂਦੀ ਹੈ ਅਤੇ ਹੁਕਮ ਦੀ ਪਹਿਚਾਣ ਹੋ ਜਾਂਦੀ ਹੈ। ਹੁਕਮ ਅਤੇ ਹਉਮੈ ਦੇ ਰਹੱਸਾਂ ਤੋਂ ਵਾਕਿਫ਼ ਹੋ ਕੇ ਮਨੁੱਖ ਆਤਮ-ਵਿਸ਼ਵਾਸੀ ਹੋ ਜਾਂਦਾ ਹੈ। ਬਾਣੀ-ਚਿੰਤਨ ਵਿਚ ਆਤਮ-ਪਛਾਣ ਹੀ ਪ੍ਰਭੂ ਮਾਰਗ ਹੈ। ਬਾਣੀ-ਸੰਵੇਦਨਾ ਵਿਚ ਮਨੁੱਖ ਨੂੰ ਆਪਣੇ ਮੂਲ ਦੀ ਪਛਾਣ ਕਰਨ ਵੱਲ ਪ੍ਰੇਰਿਆ ਗਿਆ ਹੈ। ਮਨੁੱਖ ਅਸਲ ਵਿਚ ਪ੍ਰਭੂ ਦਾ ਹੀ ਇਕ ਅੰਗ ਹੈ। ਆਪਣੇ ਪੂਰਬਲੇ ਕਰਮਾਂ ਕਰਕੇ ਉਹ ਆਵਾਗੌਣ ਵਿਚ ਭਟਕਦਾ ਹੈ। ਜਦੋਂ ਮਨੁੱਖ ਨੂੰ ਆਪਣੇ ਆਪੇ ਦੀ ਸੋਝੀ ਹੋ ਜਾਂਦੀ ਹੈ ਤਾਂ ਉਹ ਪ੍ਰਭੂ ਮਾਰਗ ਉਪਰ ਤੁਰਨ ਦਾ ਅਭਿਲਾਸ਼ੀ ਹੋ ਜਾਂਦਾ ਹੈ। ਇਹ ਪ੍ਰੇਰਣਾ ਅੰਦਰੋਂ ਜਾਗਦੀ ਹੈ ਅਤੇ ਇਹ ਜਾਗੀ ਹੋਈ ਪ੍ਰੇਰਣਾ ਨੂੰ ਗੁਰੂ ਦੇ ਗਿਆਨ ਰਾਹੀਂ ਦਿਸ਼ਾ ਮਿਲਦੀ ਹੈ। ਗਿਆਨ ਦੀ ਦਿਸ਼ਾ ਮਨੁੱਖ ਨੂੰ ਇਕ ਉਚੇਰੀ ਮਾਨਸਿਕ ਅਵਸਥਾ ਉਪਰ ਲੈ ਜਾਂਦੀ ਹੈ, ਜਿਥੇ ਪਹੁੰਚ ਕੇ ਉਸਨੂੰ ਆਪਣੇ ਅਤੀਤ, ਵਰਤਮਾਨ ਅਤੇ ਭਵਿੱਖ ਦੀ ਪ੍ਰਤੀਤੀ ਹੋ ਜਾਂਦੀ ਹੈ। ਬਾਣੀ-ਸੰਵੇਦਨਾ ਵਿਚ ਗਿਆਨ ਨੂੰ ਇਕ ਮਾਧਿਅਮ ਵਜੋਂ ਚਿਤਵਿਆ ਗਿਆ ਹੈ ਜੋ ਮਨੁੱਖ ਨੂੰ ਉਸ ਦੇ ਅਸਲ ਮਾਰਗ ਨਾਲ ਜੋੜਦਾ ਹੈ। ਗਿਆਨਵਾਨ ਮਨੁੱਖ ਉਨ੍ਹਾਂ ਸਾਰੇ ਪਾਸਾਰਾਂ ਤੋਂ ਆਜ਼ਾਦ ਹੋ ਜਾਂਦਾ ਹੈ ਜੋ ਉਸ ਦੇ ਮਾਰਗ ਨੂੰ ਭਟਕਾਉਂਦੇ ਹਨ। ਬਾਣੀ-ਸੰਵੇਦਨਾ ਅਨੁਸਾਰ ਗਿਆਨਵਾਨ ਮਨੁੱਖ ਹੀ ਮਾਇਆ ਤੋਂ ਪਾਰ ਜਾਂਦਾ ਹੈ। ਇਸ ਮਨੁੱਖ ਨੂੰ ਮਾਇਆ ਦੇ ਪਰਪੰਚ ਦੀ ਪ੍ਰਤੀਤੀ ਹੋ ਜਾਂਦੀ ਹੈ। ਉਹ ਇਕ ਅਜਿਹੀ ਅਵਸਥਾ ਦਾ ਮਾਲਕ ਬਣ ਜਾਂਦਾ ਹੈ ਕਿ ਮਾਇਆ ਅੰਦਰ ਰਹਿੰਦੇ ਹੋਇਆਂ ਵੀ ਉਹ ਕੇਵਲ ਫੁੱਲ ਵਾਂਗ ਨਿਰਲੇਪ ਹੋ ਜਾਂਦਾ ਹੈ। ਕਰਮ-ਕਾਂਡ, ਭੇਖ-ਭੇਦ, ਵਹਿਮ-ਭਰਮ ਅਤੇ ਭਰਾਂਤੀਆਂ ਮਿੱਟ ਜਾਂਦੀਆਂ ਹਨ। ਇਸੇ ਲਈ ਇਹ ਮੰਨਿਆ ਗਿਆ ਹੈ ਕਿ ਬਾਣੀ-ਸੰਵੇਦਨਾ ਦੀ ਯਾਤਰਾ ਅਗਿਆਨ ਤੋਂ ਗਿਆਨ ਵੱਲ, ਮਨਮੁਖ ਤੋਂ ਗੁਰਮੁਖ ਵੱਲ ਅਤੇ ਕੂੜ ਤੋਂ ਸੱਚ ਵੱਲ ਹੈ। ਬਾਣੀ-ਸੰਵੇਦਨਾ ਅਨੁਸਾਰ ਮਨ ਮਰ ਜਾਵੇ ਤਾਂ ਮੁਕਤੀ ਪ੍ਰਾਪਤ ਹੋ ਜਾਂਦੀ ਹੈ। ਮਨ ਦੀ ਮੌਤ ਪਰਮਾਤਮਾ ਦੀ ਪ੍ਰਤੀਤੀ ਹੈ। ਮਨ ਦੇ ਇਕਾਗਰ ਹੋ ਜਾਣ ਨਾਲ ਸਾਰਾ ਇੰਦ੍ਰਾਵੀ ਜਗਤ ਇਕਾਗਰ ਹੋ ਜਾਂਦਾ ਹੈ। ਪੰਜੇ ਵਿਕਾਰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਨਿਯੰਤਰਣ ਵਿਚ ਹੋ ਜਾਂਦੇ ਹਨ। ਜਿਸ ਮਨੁੱਖ ਨੇ ਇਨ੍ਹਾਂ ਵਿਕਾਰਾਂ ਨੂੰ ਆਪਣੇ ਅਧਿਕਾਰ ਵਿਚ ਲੈ ਲਿਆ ਹੈ, ਉਹੀ ਅਸਲ ਵਿਚ ਗੁਰਮੁਖ ਹੈ। ਜੋ ਮਨ ਦੇ ਅਧੀਨ ਹੈ, ਉਹ ਮਨਮੁਖ ਹੈ, ਮਨ ਅਨੁਸਾਰ ਤੁਰ ਰਿਹਾ ਵਿਅਕਤੀ ਭਟਕ ਰਿਹਾ ਵਿਅਕਤੀ ਹੈ। ਬਾਣੀ-ਚਿੰਤਨ ਦਾ ਮੂਲ ਸੰਬੋਧਨ ਹੀ ਮਨੁੱਖੀ ਮਨ ਨੂੰ ਹੈ, ਮਨ ਦੀ ਇਕਾਗਰਤਾ ਨੂੰ ਬਾਰ-ਬਾਰ ਸਿਮਰਿਆ ਗਿਆ ਹੈ। ਜੋ ਮਨੁੱਖ ਮਨ ਦੇ ਪ੍ਰਭਾਵ ਤੋਂ ਪਾਰ ਚਲਾ ਜਾਂਦਾ ਹੈ ਉਸਨੂੰ ਕਿਸੇ ਕਿਸਮ ਦਾ ਭੈਅ ਨਹੀਂ ਰਹਿੰਦਾ, ਮਨੁੱਖ ਦੇ ਸਾਰੇ ਭੈਅ ਵਿਕਾਰਾਂ ਵਿੱਚੋਂ ਪੈਦਾ ਹੁੰਦੇ ਹਨ ਅਤੇ ਵਿਕਾਰਾਂ ਦਾ ਮੂਲ ਮਨ ਹੈ। ਮਨ ਫੁਰਨਿਆਂ ਦਾ ਸੰਸਾਰ ਹੈ ਅਤੇ ਮਨ ਇਕ ਅਜਿਹੀ ਹੋਂਦ ਹੈ ਜੋ ਮਨੁੱਖ ਦੇ ਸੌਣ ਸਮੇਂ ਵੀ ਗਤੀਸ਼ੀਲ ਰਹਿੰਦੀ ਹੈ। ਬਾਣੀ-ਸੰਵੇਦਨਾ ਵਿਚ ਇਹ ਕਿਹਾ ਗਿਆ ਹੈ ਕਿ ਮਨ ਦੀ ਮੌਤ ਹੀ ਜੀਵਨ ਮੁਕਤੀ ਹੈ।

ਬਾਣੀ-ਸੰਵੇਦਨਾ ਵਿਚ ਜਿਸ ਮਨੁੱਖ ਦਾ ਸੰਕਲਪ ਚਿਤਵਿਆ ਗਿਆ ਹੈ, ਉਹ

ਮਨੁੱਖ ਕਰਮਸ਼ੀਲ ਹੈ, ਦਇਆਵਾਨ ਹੈ ਅਤੇ ਸੰਤੋਖ ਉਸ ਦੀ ਟੇਕ ਹੈ, ਸੱਚ-ਸੁੱਚ ਉਸਦੀ ਪਹਿਚਾਣ ਹੈ, ਗਿਆਨ ਉਸਦੀ ਮਾਰਗੀ ਟੇਕ ਹੈ, ਇਹ ਉਹ ਮਨੁੱਖ ਹੈ ਜੋ ਦੁੱਖ-ਸੁੱਖ ਨੂੰ ਇੱਕੋ ਜਿਹਾ ਮੰਨਦਾ ਹੈ। ਇਹ ਮਨੁੱਖ ਨਾ ਸੁੱਖ ਵਿਚ ਭਟਕਦਾ ਹੈ ਅਤੇ ਨਾ ਹੀ ਦੁੱਖ ਵਿਚ ਦੁੱਖ ਮਨਾਉਂਦਾ ਹੈ। ਇਹ ਮਨੁੱਖ ਦੁੱਖ ਨੂੰ ਦਾਰੂ ਸਮਝਦਾ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਪ੍ਰਮਾਣਿਕ ਮਨੁੱਖ ਦੀ ਪਹਿਚਾਣ ਇਹ ਦੱਸੀ ਹੈ ਜੋ ਦੁੱਖ-ਸੁੱਖ ਅਤੇ ਮਾਨ-ਅਪਮਾਨ ਸਮੇਂ ਅਡੋਲ ਰਹਿੰਦਾ ਹੈ। ਅਡੋਲ ਮਨੁੱਖ ਉਹ ਹੈ ਜਿਸ ਨੇ ਆਪਣੇ ਆਪੇ ਉਪਰ ਸਵੈ-ਸੰਜਮ ਪ੍ਰਾਪਤ ਕਰ ਲਿਆ ਹੈ। ਉਸਦੀ ਚੇਤਨਾ ਬ੍ਰਹਮ ਧਰਮੀ ਹੋ ਗਈ ਹੁੰਦੀ ਹੈ। ਨਾਮ ਮੰਨਣ ਸੁਣਨ ਨਾਲ ਉਸ ਅੰਦਰ ਆਤਮਿਕ ਸ਼ਕਤੀ ਜਾਗ ਪੈਂਦੀ ਹੈ। ਬਾਣੀ-ਸੰਵੇਦਨਾ ਅਜਿਹੇ ਮਨੁੱਖ ਲਈ ਗੁਰਮੁਖ ਸ਼ਬਦ ਵਰਤਦੀ ਹੈ।

ਬਾਣੀ-ਸੰਵੇਦਨਾ ਵਿਚ ਜੋ ਵਿਚਾਰ ਬ੍ਰਹੁਤ ਪ੍ਰਾਸੰਗਿਕ ਹੈ, ਉਹ ਸਮਾਜਕ ਚਿੰਤਨ ਨਾਲ ਜੁੜੇ ਰਹਿਣਾ ਹੈ। ਵਿਭਿੰਨ ਧਰਮਾਂ ਵਿਚ ਸਮਾਜ ਦੇ ਤਿਆਗ ਦਾ ਉਪਦੇਸ਼ ਦਿੱਤਾ ਗਿਆ ਹੈ। ਬੁੱਧ ਧਰਮ ਅਤੇ ਜੈਨ ਧਰਮ ਵਰਗੇ ਵੱਡੇ ਧਰਮਾਂ ਵਿਚ ਵੀ ਸੰਨਿਆਸ ਦਾ ਮਾਰਗ ਪ੍ਰਵਾਨ ਹੈ। ਬਾਣੀ ਅਜਿਹੇ ਸੰਨਿਆਸੀ ਨੂੰ ਰੱਦ ਕਰਦੀ ਹੈ। ਇਸੇ ਲਈ ਬਾਣੀ ਸੰਸਾਰ ਵਿਚ ਸੰਨਿਆਸ ਦਾ ਅਰਥ ਆਪਣੇ ਸੰਸਾਰ ਨਾਲ ਜੁੜਨਾ ਹੈ, ਸਮਾਜ ਦਾ ਤਿਆਗ ਕਰਨਾ ਨਹੀਂ, ਸਮਾਜ ਬਾਣੀ-ਸੰਵੇਦਨਾ ਦਾ ਕੇਂਦਰ-ਬਿੰਦੂ ਹੈ। ਬਾਣੀ-ਚਿੰਤਨ ਵਿਚ ਸਮਾਜ ਮਨੁੱਖ ਦੀ ਕਰਮ-ਭੂਮੀ ਹੈ, ਜੀਵਨ-ਮੁਕਤੀ ਦਾ ਆਧਾਰ ਹੈ ਜੋ ਮਨੁੱਖ ਸਮਾਜਕ ਨਿਯਮਾਂ ਤੋਂ ਬਾਹਰ ਜਾਂਦਾ ਹੈ, ਬਾਣੀ ਉਸਨੂੰ ਰੱਦ ਕਰਦੀ ਹੈ, ਬਾਣੀ-ਸੰਵੇਦਨਾ ਵਿਚ ਸਮਾਜ ਇਸ ਤਰ੍ਹਾਂ ਫੈਲਿਆ ਹੋਇਆ ਹੈ ਕਿ ਕੋਈ ਵੀ ਵਿਚਾਰ ਇਸ ਤੋਂ ਬਾਹਰ ਨਹੀਂ। ਇਹ ਉਹ ਇੱਕੋ ਇਕ ਵਿਚਾਰਧਾਰਾ ਹੈ ਜਿਸ ਵਿਚ ਔਰਤ ਦੀ ਆਜ਼ਾਦੀ ਦੀ ਗੱਲ ਕੀਤੀ ਗਈ ਹੈ। ਬਾਣੀ ਉਨ੍ਹਾਂ ਧਰਮਾਂ ਨਾਲ ਸੰਵਾਦ ਰਚਾਉਂਦੀ ਹੈ ਜੋ ਔਰਤ ਨੂੰ ਦੁਜੈਲੀ ਹੋਂਦ ਮੰਨਦੇ ਹਨ। ਬਾਣੀ-ਸੰਵੇਦਨਾ ਵਿਚ ਔਰਤ ਦੀ ਪ੍ਰਥਮ ਹੋਂਦ ਹੈ, ਉਹ ਸਾਰੇ ਰਿਸ਼ਤਿਆਂ ਦਾ ਆਧਾਰ ਹੈ ਅਤੇ ਗੁਰੂ ਨਾਨਕ ਵਰਗਾ ਸੰਤ ਸ਼ਾਇਰ ਉਸਨੂੰ 'ਮਾਤਾ ਧਰਤ' ਮੰਨਦਾ ਹੈ, ਭਾਵ ਅਜਿਹੀ ਸ਼ਕਤੀ ਜਿਸ ਵਿਚੋਂ ਸਾਰੀਆਂ ਸ਼ਕਤੀਆਂ ਵਿਕਸਿਤ ਹੁੰਦੀਆਂ ਹਨ। 'ਆਸਾ ਦੀ ਵਾਰ' ਵਿਚ ਗੁਰੂ ਨਾਨਕ ਨੇ ਔਰਤ ਨੂੰ ਅਜਿਹੀ ਇਕਾਈ ਮੰਨਿਆ ਹੈ ਜੋ ਮਨੁੱਖੀ ਹੋਂਦ ਦਾ ਆਧਾਰ ਹੈ, ਸਮਾਜ ਦੀ ਜੜ੍ਹ ਹੈ ਅਤੇ ਔਰਤ ਬਿਨਾਂ ਸਾਰਾ ਸੰਸਾਰ ਅਰਥਹੀਣ ਹੈ। ਬਾਣੀ-ਸੰਵੇਦਨਾ ਵਿਚ ਔਰਤ ਨੂੰ ਜੋ ਉਚੇਰਾ ਅਰਥ ਦਿੱਤਾ ਗਿਆ ਹੈ, ਉਹ ਬੜਾ ਪ੍ਰਾਸੰਗਿਕ ਹੈ। ਮੂਲ ਭਾਵ ਇਹ ਹੈ ਕਿ ਬਾਣੀ-ਚਿੰਤਨ ਸਮਾਜਕ ਸਰੋਕਾਰਾਂ ਵਾਲਾ ਹੈ। ਇਸੇ ਲਈ ਇਹ ਕਿਹਾ ਗਿਆ ਹੈ ਕਿ ਇਹ ਉਹ ਧਰਮ ਹੈ ਜੋ ਧਰਤੀ ਨਾਲ ਜੁੜਿਆ ਹੋਇਆ ਹੈ, ਧਰਤੀ ਨੂੰ ਧਰਮਸਾਲ ਬਣਾਉਣਾ ਚਾਹੁੰਦਾ ਹੈ। ਅਜਿਹੀ ਧਰਮਸਾਲ ਜਿਸ ਵਿਚ ਕਰਮ ਪ੍ਰਧਾਨ ਹੈ, ਕਰਮ ਹੀ ਧਰਮ ਹੈ, ਇਸੇ ਲਈ ਜਿਸ ਮਨੁੱਖ ਦੀ ਯਾਤਰਾ ਗਿਆਨ-ਮਈ ਹੋ ਗਈ ਹੈ, ਉਸਨੂੰ ਪ੍ਰਭੂ ਦਰ ਦੀ ਸੋਝੀ ਮਿਲ ਜਾਂਦੀ ਹੈ। ਉਸ ਲਈ ਤਪ-ਤਪੱਸਿਆ, ਕਰੜੀ ਸਾਧਨਾ ਅਤੇ ਸਰੀਰਕ ਯੋਗ ਕਿਰਿਆਵਾਂ ਅਰਥਹੀਣ ਹੋ ਜਾਂਦੀਆਂ ਹਨ। ਉਹ ਆਪਣੀ ਮੁਕਤੀ ਦਾ ਆਪ ਮੁਕਤੀ-ਦਾਤਾ ਬਣ ਜਾਂਦਾ ਹੈ।

ਬਾਣੀ-ਸੰਵੇਦਨਾ ਇਸੇ ਮਨੁੱਖ ਨੂੰ ਹੀ ਗੁਰਮੁਖ ਅਤੇ ਆਦਰਸ਼ਕ ਮਾਨਵ ਕਹਿੰਦੀ ਹੈ।

ਬਾਣੀ-ਸੰਵੇਦਨਾ ਦੇ ਰਹੱਸ ਦੀ ਪ੍ਰਤੀਤੀ ਕਰੀਏ ਤਾਂ ਇਹ ਪਤਾ ਚੱਲਦਾ ਹੈ ਕਿ ਬਾਣੀ-ਚਿੰਤਨ ਵਿਚ ਜੀਵਨ ਮੁਕਤੀ ਦਾ ਸੰਕਲਪ ਹੈ। ਭਾਵ ਸੰਸਾਰ ਵਿਚ ਰਹਿੰਦਿਆਂ ਹੋਇਆਂ ਜੀਵਨ ਦਾ ਮੁਕਤ ਹੋਣਾ ਭਾਰਤੀ ਧਰਮਾਂ ਵਿਚ ਅਤੇ ਵਿਸ਼ੇਸ਼ ਰੂਪ ਵਿਚ ਸਾਮੀ ਸੋਚ ਅਨੁਸਾਰ ਮਨੁੱਖ ਦੀ ਮੁਕਤੀ ਜੀਵਨ ਉਪਰੰਤ ਹੈ। ਬਾਣੀ ਮੁਕਤੀ ਦਾ ਅਜਿਹਾ ਸੰਕਲਪ ਰੱਦ ਕਰਦੀ ਹੈ। ਬਾਣੀ ਅਨੁਸਾਰ ਜੋ ਮਨੁੱਖ ਮਾਇਆ ਵਿਚ ਰਹਿੰਦਿਆਂ ਹੋਇਆਂ ਵੀ ਨਿਰਲੇਪ ਰਹਿੰਦਾ ਹੈ, ਉਹ ਮਨੁੱਖ ਜੀਵਨ ਦੇ ਅੰਦਰ ਹੀ ਮੁਕਤੀ ਪ੍ਰਾਪਤ ਕਰਦਾ ਹੈ। ਅਸਲ ਵਿਚ ਜੀਵਨ ਮੁਕਤੀ ਦਾ ਸੰਕਲਪ ਉਚੇਰੀ ਬ੍ਰਹਮ ਗਿਆਨ ਦੀ ਅਵਸਥਾ ਪ੍ਰਾਪਤ ਕਰਨਾ ਹੈ, ਆਪਣੇ ਮੂਲ ਵਿਚ ਅਭੇਦ ਹੋ ਜਾਣਾ ਹੈ। ਬਾਣੀ-ਚਿੰਤਨ ਜੀਵਨ ਮੁਕਤੀ ਨੂੰ ਖੇੜੇ ਦੀ ਅਵਸਥਾ ਨਾਲ ਜੋੜਦੀ ਹੈ। ਖੇੜਾ ਉਸ ਆਨੰਦ ਵਿੱਚੋਂ ਪੈਦਾ ਹੁੰਦਾ ਹੈ ਜੋ ਆਨੰਦ ਮਨੁੱਖ ਨੂੰ ਗਿਆਨਵਾਨ ਹੋਣ ਵਿੱਚੋਂ ਮਿਲਦਾ ਹੈ। ਆਪੇ ਦਾ ਗਿਆਨ ਹੀ ਮਨੁੱਖ ਨੂੰ ਬ੍ਰਹਮ ਗਿਆਨੀ ਬਣਾਉਂਦਾ ਹੈ। ਬ੍ਰਹਮ ਗਿਆਨੀ ਮੁਕਤ ਵਿਅਕਤੀ ਹੈ। ਉਹ ਅਜਿਹਾ ਮਨੁੱਖ ਹੈ ਜਿਸਨੇ ਆਪਣੀ ਸੁਰਤਿ ਅਤੇ ਮਤਿ ਮਨ ਨੂੰ ਸੰਵਾਰ ਲਿਆ ਹੈ। ਇਸੇ ਕਰਕੇ ਬਾਣੀ ਵਿਚ ਮਨ ਨੂੰ ਸੰਬੋਧਨ ਕੀਤਾ ਗਿਆ ਹੈ। "ਮਨ ਤੂੰ ਜੋਤਿ ਸਰੂਪੁ ਹੈ" ਦਾ ਮੂਲ ਭਾਵ ਹੀ ਇਹ ਹੈ ਕਿ ਜਦੋਂ ਮਨੁੱਖ ਦਾ ਮਨ ਟਿਕਾਓ ਵਿਚ ਆ ਜਾਂਦਾ ਹੈ, ਇੱਛਾਵਾਂ ਟਿਕ ਜਾਂਦੀਆਂ ਹਨ ਤਾਂ ਉਸ ਮਨੁੱਖ ਦੀ ਭਟਕਣ ਮਿੱਟ ਜਾਂਦੀ ਹੈ। ਮੂਲ ਮਸਲਾ ਹੀ ਮਨ ਨੂੰ ਟਿਕਾਉਣਾ ਹੈ। ਮੁਕਤ ਵਿਅਕਤੀ ਉਹ ਹੈ ਜਿਸ ਦਾ ਆਪਣੇ ਮਨ ਉਪਰ ਅਧਿਕਾਰ ਹੈ। ਗਿਆਨੀ ਨੂੰ ਕਰਮਸ਼ੀਲ ਮੰਨਿਆ ਗਿਆ ਹੈ। ਅਜਿਹਾ ਕਰਮਸ਼ੀਲ ਜੋ ਆਪ ਵੀ ਮੁਕਤ ਹੁੰਦਾ ਹੈ ਅਤੇ ਦੂਸਰਿਆਂ ਨੂੰ ਵੀ ਮੁਕਤ ਕਰਦਾ ਹੈ। ਸਮਾਜ ਬਾਣੀ-ਸੰਵੇਦਨਾ ਦਾ ਬੁਨਿਆਦੀ ਬੋਲ ਹੈ। ਜੀਵਨ ਮੁਕਤੀ ਸਮਾਜ ਵਿਚ ਹੀ ਹੈ। ਅਸਲ ਵਿਚ ਸਮਾਜ ਮਨੁੱਖ ਦੀ ਪ੍ਰੀਖਿਆ ਹੈ। ਸਮਾਜ ਵਿਚ ਰਹਿੰਦਿਆਂ ਹੀ ਇਸ ਤੱਤ ਦੀ ਪ੍ਰਤੀਤੀ ਹੁੰਦੀ ਹੈ ਕਿ ਮਨੁੱਖ ਮਾਇਆ ਵਿਚ ਰਹਿੰਦਿਆਂ ਹੋਇਆਂ ਵੀ ਨਿਰਲੇਪ ਹੈ। ਜੋ ਨਿਰਲੇਪ ਹੈ, ਉਹੀ ਅਨੰਦ ਦੀ ਪ੍ਰਤੀਤੀ ਕਰਦਾ ਹੈ। ਇਸੇ ਅਨੰਦ ਵਿੱਚੋਂ ਹੀ ਖੇੜਾ ਪੈਦਾ ਹੁੰਦਾ ਹੈ। ਬਾਣੀ-ਸੰਵੇਦਨਾ ਵਿਚ ਅਨਹਦ ਨਾਦ ਦੀ ਪ੍ਰਤੀਤੀ ਉਸੇ ਵਿਅਕਤੀ ਨੂੰ ਹੋਵੇਗੀ ਜੋ ਇਸ ਖੇੜੇ ਵਾਲੀ ਅਵਸਥਾ ਦਾ ਭਾਗੀ ਬਣੇਗਾ। ਬਾਣੀ-ਚਿੰਤਨ ਵਿਚ ਖੇੜਾ ਸਮਾਜ ਤੋਂ ਬਾਹਰ ਨਹੀਂ ਬਲਕਿ ਇਕਾਗਰ ਹੋਈ ਅਵਸਥਾ ਦਾ ਪ੍ਰਤੀਕ ਹੈ। ਬਾਣੀ-ਸੰਵੇਦਨਾ ਵਿਚ ਸਭ ਤੋਂ ਅਹਿਮ ਵਿਚਾਰ ਮਨੁੱਖ ਅੰਦਰੋਂ ਪ੍ਰੇਮਾ-ਭਗਤੀ ਜਗਾਉਣਾ ਹੈ। ਪ੍ਰੇਮਾ-ਭਗਤੀ ਨੂੰ ਬਾਣੀ-ਚਿੰਤਨ ਵਿਚ ਕੇਂਦਰੀ ਮਹੱਤਵ ਪ੍ਰਾਪਤ ਹੈ। ਪ੍ਰਭੂ ਪ੍ਰਾਪਤੀ ਦਾ ਇੱਕੋ ਇਕ ਮਾਰਗ ਪ੍ਰਭੂ ਪ੍ਰੇਮ ਵਿਚ ਲੀਨ ਰਹਿਣਾ ਹੈ। ਸੂਫ਼ੀਆਂ ਵਿਚ ਇਸ ਪ੍ਰੇਮ ਦੀ ਲੀਲ੍ਹਾ ਇਸ਼ਕ ਵਾਲੀ ਹੈ। ਬਾਣੀ ਵਿਚ ਪ੍ਰੇਮ ਦਾ ਪ੍ਰਗਟਾ ਬੜਾ ਸਹਿਜ ਹੈ। ਜਿਸ ਅੰਦਰ ਪ੍ਰੇਮ ਭਾਵਨਾ ਜਾਗ ਪੈਂਦੀ ਹੈ, ਉਸ ਅੰਦਰੋਂ ਦਵੈਤ-ਭਾਵ ਮੁੱਕ ਜਾਂਦਾ ਹੈ। ਹਰ ਹੋਂਦ ਵਿੱਚੋਂ ਰੱਬੀ ਪ੍ਰਕਾਸ਼ ਦਾ ਝਲਕਾਰਾ ਝਲਕਣ ਲੱਗਦਾ ਹੈ। ਅਜਿਹੇ ਝਲਕਾਰੇ ਵਿਚ ਨਾ ਕੋਈ ਵੈਰੀ ਹੈ ਨਾ ਹੀ ਕੋਈ ਬੇਗਾਨਾ ਹੈ। ਗੁਰੂ ਨਾਨਕ ਨੇ ਸਗਲ ਜਮਾਤੀ

ਦਾ ਮਾਡਲ ਦੇ ਕੇ ਪ੍ਰੇਮ ਨੂੰ ਇਸ ਮਾਡਲ ਦੀ ਬੁਨਿਆਦ ਮੰਨਿਆ ਹੈ। ਜਿਸ ਮਨੁੱਖ ਅੰਦਰ ਪ੍ਰੇਮ-ਭਾਵ ਝਲਕ ਪੈਂਦਾ ਹੈ, ਉਹ ਭਾਵਾਂ ਵਿਚ ਕੋਮਲ ਹੋ ਜਾਂਦਾ ਹੈ, ਉਸਦੀ ਬੋਲ-ਬਾਣੀ ਮਿਠਾਸ ਭਰੀ ਹੋ ਜਾਂਦੀ ਹੈ ਅਤੇ ਉਹ ਗੁਣਾਂ ਦਾ ਮਾਲਕ ਹੋ ਜਾਂਦਾ ਹੈ। ਬਾਣੀਕਾਰਾਂ ਨੇ ਇਹ ਸਪੱਸ਼ਟ ਕਿਹਾ ਹੈ ਕਿ ਪ੍ਰਭੂ ਪ੍ਰਾਪਤੀ, ਪ੍ਰੇਮ ਖੇਲਣ ਦੇ ਚਾਓ ਵਿੱਚੋਂ ਪੈਦਾ ਹੁੰਦੀ ਹੈ। ਮਨੁੱਖ ਜਦੋਂ ਦੂਸਰੇ ਪ੍ਰਤੀ ਪ੍ਰੇਮ-ਭਾਵਨਾ ਵਿਚ ਵਿਚਰਦਾ ਹੈ ਤਾਂ ਸੰਪ੍ਰਦਾਇਕ ਸੋਚ ਮਿਟ ਜਾਂਦੀ ਹੈ। ਅੰਦਰ ਪ੍ਰੇਮ-ਭਾਵ ਅਜਿਹਾ ਜਾਗਦਾ ਹੈ ਕਿ ਨੈਣ-ਨਕਸ਼ ਕੋਮਲ- ਭਾਵੀ ਹੋ ਜਾਂਦੇ ਹਨ, ਮਨ ਦੀ ਮੈਲ ਉਤਰ ਜਾਂਦੀ ਹੈ ਅਤੇ ਨਾਮ ਨਾਲ ਜੁੜਨ ਦੀ ਚੇਤਨਾ ਜਾਗ ਪੈਂਦੀ ਹੈ। ਪ੍ਰੇਮ-ਭਾਵ ਵਿਚ ਵਿਚਰ ਰਿਹਾ ਵਿਅਕਤੀ ਦੂਜੇ ਦੀ ਹੋਂਦ ਨੂੰ ਸਵੀਕਾਰ ਕਰਦਾ ਹੈ। ਹਉਮੈ ਮਿਟ ਜਾਂਦੀ ਹੈ ਅਤੇ ਅੰਦਰ-ਬਾਹਰ ਚਾਨਣ ਰੁਸ਼ਨਾਉਣ ਲੱਗਦਾ ਹੈ। ਬਾਣੀ-ਸੰਵੇਦਨਾ ਵਿਚ ਪ੍ਰੇਮਾ-ਭਗਤੀ ਮੂਲ ਮਾਰਗ ਹੈ। ਉਹੀ ਵਿਅਕਤੀ ਪ੍ਰਭੂ ਦਾ ਨਾਮ ਸੁਣ ਅਤੇ ਮੰਨ ਸਕਦਾ ਹੈ ਜੋ ਪ੍ਰੇਮ-ਭਾਵ ਵਿਚ ਲੀਨ ਹੈ। ਦਰਅਸਲ ਪ੍ਰੇਮ ਦਾ ਜਾਗਣਾ ਮਨੁੱਖ ਅੰਦਰੋਂ ਪ੍ਰਭੂ ਦਾ ਪ੍ਰਗਟਾਵਾ ਹੋਣਾ ਹੈ, ਪ੍ਰਭੂ ਦਾ ਪ੍ਰਗਟਾਵਾ ਪ੍ਰੇਮ ਰਾਹੀਂ ਹੀ ਹੁੰਦਾ ਹੈ। ਜਿਸ ਜਗਿਆਸੂ ਅੰਦਰ ਪ੍ਰੇਮਾ-ਭਗਤੀ ਜਾਗ ਪੈਂਦੀ ਹੈ, ਉਹ ਕਿਸੇ ਲਈ ਅਜਨਬੀ ਨਹੀਂ ਰਹਿੰਦਾ। ਜਿਸ ਸਮਾਜ ਵਿਚ ਵਿਅਕਤੀਆਂ ਅੰਦਰ ਪ੍ਰੇਮਾ-ਭਗਤੀ ਦਾ ਵਾਸ ਹੁੰਦਾ ਹੈ, ਉਥੇ ਪਰਾਇਆ ਹੱਕ ਵੀ ਪਾਪ ਪ੍ਰਤੀਤ ਹੋਣ ਲੱਗਦਾ ਹੈ। ਧਰਮ ਚਿੰਤਨ ਦੇ ਵਿਚ ਪ੍ਰੇਮ ਮੂਲ ਧਰਾਤਲ ਹੈ ਅਤੇ ਬਾਣੀ ਦਾ ਸਾਰਾ ਉਸਾਰ ਇਸੇ ਧਰਾਤਲ ਉਪਰ ਹੋਇਆ ਹੈ। ਬਾਣੀਕਾਰਾਂ ਨੇ ਤਾਂ ਬੜੇ ਸਪੱਸ਼ਟ ਸ਼ਬਦਾਂ ਵਿਚ ਕਿਹਾ ਹੈ ਕਿ ਇਹ ਉਹ ਮਾਰਗ ਹੈ ਜਿਸ ਉਪਰ ਚੱਲਣ ਸਮੇਂ ਸੀਸ ਤਲੀ ਉਪਰ ਧਰਨਾ ਪੈਂਦਾ ਹੈ ਜੋ ਜਗਿਆਸੂ ਇਸ ਮਾਰਗ ਦਾ ਧਾਰਨੀ ਹੋ ਜਾਂਦਾ ਹੈ ਉਹੀ ਮੁਕਤੀ ਦਾ ਹੱਕਦਾਰ ਬਣਦਾ ਹੈ। ਅਜਿਹੇ ਜਗਿਆਸੂ ਨੂੰ ਪਰਮਾਤਮਾ ਖ਼ੁਦ ਆਪ ਮਿਲਣ ਲਈ ਪਹਿਲ ਕਰਦਾ ਹੈ। ਪ੍ਰੇਮਾ-ਭਗਤੀ ਦੇ ਭਾਵਾਂ ਵਿੱਚੋਂ ਗੁਜ਼ਰ ਰਹੇ ਵਿਅਕਤੀ ਲਈ ਪਰਮਾਤਮਾ ਮਾਤਾ ਵੀ ਹੈ, ਪਿਤਾ ਵੀ ਹੈ, ਭ੍ਰਾਂਤਾ ਵੀ ਹੈ ਅਤੇ ਬੰਧਵ ਵੀ, ਭਾਵ ਸਾਰੇ ਰਿਸ਼ਤਿਆਂ ਦੀ ਜੜ੍ਹ ਪ੍ਰੇਮਾ-ਭਗਤੀ ਹੈ। ਪ੍ਰੇਮਾ-ਭਗਤੀ ਬਾਣੀ-ਸੰਵੇਦਨਾ ਦਾ ਮੂਲ ਸਰੋਕਾਰ ਹੈ।

ਬਾਣੀ-ਸੰਵੇਦਨਾ ਦਾ ਮੂਲ ਸਰੋਕਾਰ ਸਮਾਜਕ ਧਰਾਤਲ ਦੇ ਆਰ-ਪਾਰ ਫੈਲਣਾ ਹੈ। ਅਕਸਰ ਇਹ ਧਾਰਨਾ ਪ੍ਰਗਟਾਈ ਗਈ ਹੈ ਕਿ ਪਰਮਾਤਮਾ ਜੀ ਪ੍ਰਾਪਤੀ ਉਸ ਵਿਅਕਤੀ ਨੂੰ ਹੁੰਦੀ ਹੈ ਜੋ ਸਮਾਜਿਕਤਾ ਦਾ ਤਿਆਗ ਕਰ ਕੇ ਉਦਾਸੀਨ ਹੋ ਜਾਂਦਾ ਹੈ। ਜੈਨ ਅਤੇ ਬੁੱਧ ਧਰਮ ਵਰਗੇ ਵੱਡੇ ਧਰਮਾਂ ਵਿਚ ਵੀ ਅਜਿਹੀ ਧਾਰਨਾ ਪ੍ਰਗਟਾਈ ਗਈ ਹੈ। ਬਾਣੀ-ਸੰਵੇਦਨਾ ਅਜਿਹੇ ਧਰਮਾਂ ਦਾ ਵਿਰੋਧ ਕਰਦੀ ਹੈ। ਬਾਣੀ-ਚਿੰਤਨ ਵਿਚ ਪਹਿਲਾ ਪ੍ਰਤੀਮਾਨ ਆਪੇ ਦੀ ਪਹਿਚਾਣ ਅਤੇ ਆਪੇ ਦਾ ਪਰਿਵਰਤਨ ਹੈ। ਜਿਥੇ ਸਮਾਜਕ ਧਰਾਤਲ ਉਪਰ ਵਿਅਕਤੀ ਆਦਰਸ਼ ਨਾਲ ਜੁੜੇ ਹੁੰਦੇ ਹਨ, ਉਥੇ ਅਨਾਚਾਰ ਨਹੀਂ ਵਾਪਰਦੇ। ਬਾਣੀਕਾਰ ਬੜੇ ਸੰਵੇਦਨਸ਼ੀਲ ਮਨ ਵਾਲੇ ਅਵਤਾਰੀ ਪੁਰਸ਼ ਸਨ। ਉਨ੍ਹਾਂ ਨੂੰ ਇਹ ਚਾਨਣ ਸੀ ਕਿ ਜਿੰਨੀ ਦੇਰ ਮਨੁੱਖ ਆਪਣੇ ਆਪ ਨੂੰ ਅਤੇ ਸਮਾਜ ਨੂੰ ਪਵਿੱਤਰ ਨਹੀਂ ਕਰਦਾ, ਉਨੀ ਦੇਰ ਤੱਕ ਬ੍ਰਹਮ ਦੀ ਪ੍ਰਤੀਤੀ ਅਤੇ

ਬ੍ਰਹਮ ਪ੍ਰਾਪਤੀ ਸੰਭਵ ਨਹੀਂ। ਬ੍ਰਹਮ ਪ੍ਰਾਪਤੀ ਤੋਂ ਭਾਵ ਮਨੁੱਖ ਅੰਦਰ ਰੱਬੀ ਗੁਣਾਂ ਦਾ ਪ੍ਰਵੇਸ਼ ਕਰਨਾ ਹੈ। ਜੇ ਮਨੁੱਖ ਨੇ ਕਾਇਆਂ ਦੀ ਪੱਧਰ ਉਪਰ ਆਪਣੇ ਆਪ ਨੂੰ ਨਿਰਮਲ ਨਹੀਂ ਕੀਤਾ ਤਾਂ ਅਜਿਹੇ ਮਨੁੱਖ ਨੂੰ ਉਚੇਰੀ ਅਵਸਥਾ ਦਾ ਅਨੁਭਵ ਨਹੀਂ ਹੋ ਸਕਦਾ। ਸਮਾਜ ਵਿਚ ਰਹਿੰਦਿਆਂ ਹੀ ਮਾਇਆ ਇਕ ਚੁਣੌਤੀ ਬਣਦੀ ਹੈ। ਅਸਲ ਵਿਚ ਸਮਾਜ ਵਿਚ ਰਹਿੰਦਿਆਂ ਹੋਇਆਂ ਆਪਣੇ ਆਪ ਨੂੰ ਨਿਰਲੇਪ ਰੱਖ ਸਕਣਾ ਹੀ ਇਕ ਵੱਡੀ ਪ੍ਰੀਖਿਆ ਹੈ। ਬਾਣੀਕਾਰ ਇਹ ਮੰਨਦੇ ਹਨ ਕਿ ਜੋ ਵਿਅਕਤੀ ਪ੍ਰੀਖਿਆ ਤੋਂ ਦੂਰ ਜਾ ਕੇ ਸਮਾਜ ਦਾ ਤਿਆਗ ਕਰਦੇ ਹਨ, ਉਹ ਮੁਕਤੀ ਦੇ ਹੱਕਦਾਰ ਨਹੀਂ ਹੋ ਸਕਦੇ। ਮੁਕਤੀ ਉਨ੍ਹਾਂ ਲਈ ਹੈ ਜੋ ਰਿਸ਼ਤਿਆਂ ਦੇ ਮੋਹ ਅਤੇ ਮਾਇਆ ਦੇ ਬੰਧਨ ਤੋਂ ਉਦਾਸ ਹੋ ਜਾਂਦੇ ਹਨ। ਬਾਣੀ-ਸੰਵੇਦਨਾ ਵਿਚ ਉਹ ਮਨੁੱਖ ਮੁਕਤੀ ਪ੍ਰਾਪਤ ਕਰਦਾ ਹੈ ਜੋ ਸਮਾਜ ਵਿਚ ਰਹਿੰਦਿਆਂ ਹੋਇਆਂ ਮਾਇਆ ਦੇ ਦੂਸ਼ਿਤ ਪ੍ਰਭਾਵ ਤੋਂ ਨਿਰਲੇਪ ਹੋ ਜਾਂਦਾ ਹੈ। ਇਸੇ ਕਰਕੇ ਬਾਣੀ-ਚਿੰਤਨ ਨੂੰ ਸਮਾਜਕ ਪਿੱਠ-ਭੂਮੀ ਵਿਚ ਹੀ ਚਿਤਵਿਆ ਅਤੇ ਚਿਤਰਿਆ ਗਿਆ ਹੈ। ਬਾਣੀ ਸੰਸਾਰ ਵਿਚ ਜਦੋਂ ਗੁਰੂ ਨਾਨਕ ਨੇ ਸਗਲ ਜਮਾਤੀ ਦਾ ਸੰਕਲਪ ਦਿੱਤਾ ਸੀ ਤਾਂ ਉਸਦਾ ਅਰਥ ਹੀ ਇਹ ਸੀ ਕਿ ਉਹ ਬਰਾਬਰੀ ਵਾਲਾ ਸਮਾਜ ਲੋਚਦੇ ਹਨ। ਜਿਸ ਧਰਮ ਵਿਚ ਸਮਾਜ ਕੇਂਦਰੀ ਅਹਿਮੀਅਤ ਰੱਖਦਾ ਹੈ, ਉਸ ਧਰਮ ਦਾ ਭਵਿੱਖ ਨਿਰਸੰਦੇਹ ਮਾਨਵੀ ਮੁੱਲਾਂ ਵਾਲਾ ਹੋਵੇਗਾ।

ਬਾਣੀ-ਸੰਵੇਦਨਾ ਵਿਚ ਕਰਮ ਸਿਧਾਂਤ ਮੂਲ ਸਿਧਾਂਤ ਹੈ, ਕਰਮਾਂ ਦੀ ਗਤੀ ਅਤੇ ਇਨ੍ਹਾਂ ਦਾ ਫਲ ਹੀ ਮਨੁੱਖ ਦੀ ਹੋਣੀ ਬਣਦਾ ਹੈ। ਬਾਣੀ ਸੰਸਾਰ ਵਿਚ ਕਰਮ ਸਿਧਾਂਤ ਦਾ ਜੋ ਦਰਸ਼ਨ ਉਸਾਰਿਆ ਗਿਆ ਹੈ, ਉਸ ਅਨੁਸਾਰ ਮਨੁੱਖੀ ਕਰਮ ਦੋ ਰੂਪਾਂ ਵਿਚ ਗਤੀਮਾਨ ਹੁੰਦੇ ਹਨ ਅਤੇ ਮਨੁੱਖ ਦੀ ਜ਼ਿੰਦਗੀ ਦਾ ਸਾਰਾ ਪਾਸਾਰਾ ਇਨ੍ਹਾਂ ਕਰਮਾਂ ਦੁਆਲੇ ਫੈਲਦਾ ਹੈ। ਮਨੁੱਖ ਦੇ ਕੁਝ ਕਰਮ ਪੂਰਬਲੇ ਕਰਮ ਹਨ ਜੋ ਉਸਦੀ ਪਿਛਲੀ ਕਰਮਗਤੀ ਦਾ ਫਲ ਹੁੰਦੇ ਹਨ ਅਤੇ ਕੁਝ ਕਰਮ ਅਜਿਹੇ ਹੁੰਦੇ ਹਨ ਜੋ ਉਹ ਵਰਤਮਾਨ ਵਿਚ ਕਰਦਾ ਹੈ ਅਤੇ ਆਪਣੇ ਜੀਵਨ ਕਾਲ ਵਿਚ ਹੀ ਉਨ੍ਹਾਂ ਦਾ ਫਲ ਪ੍ਰਾਪਤ ਕਰਦਾ ਹੈ। ਬਾਣੀਕਾਰ ਜਦੋਂ ਇਹ ਕਹਿੰਦੇ ਹਨ ਕਿ "ਆਪੇ ਬੀਜਿ ਆਪੇ ਹੀ ਖਾਹੁ" ਤਾਂ ਇਸਦਾ ਮੂਲ ਅਰਥ ਹੀ ਇਹ ਹੈ ਕਿ ਮਨੁੱਖ ਜੋ ਬੀਜਦਾ ਹੈ, ਉਸੇ ਬੀਜੇ ਹੋਏ ਦਾ ਫਲ ਹੀ ਪ੍ਰਾਪਤ ਕਰਦਾ ਹੈ। ਕਰਮ ਸਿਧਾਂਤ ਦੇ ਨਾਲ ਬਾਣੀਕਾਰਾਂ ਨੇ ਇਹ ਨਿਸਚਿਤ ਕਰ ਦਿੱਤਾ ਹੈ ਕਿ ਮਨੁੱਖ ਦੇ ਹਰ ਕਰਮ ਦਾ ਲੇਖਾ ਹੋਣਾ ਹੈ ਅਤੇ ਕਰਮਾਂ ਅਨੁਸਾਰ ਹੀ ਉਸਦੀ ਜੀਵਨ ਮੁਕਤੀ ਹੁੰਦੀ ਹੈ। ਬਾਣੀ ਵਿਚ ਵਰਤਮਾਨ ਦੇ ਕਰਮ ਹੀ ਪੂਰਬਲੇ ਕਰਮ ਬਣ ਜਾਂਦੇ ਹਨ। ਮਨੁੱਖ ਆਪਣੇ ਜੀਵਨ ਕਾਲ ਵਿਚ ਜੋ ਬੀਜਦਾ ਹੈ ਉਸੇ ਅਨੁਸਾਰ ਹੀ ਉਹ ਆਪਣੀ ਜੀਵਨ ਪ੍ਰਾਪਤੀ ਕਰਦਾ ਹੈ। ਜਿਹੜਾ ਧਰਮ ਕਰਮ ਸਿਧਾਂਤ ਨੂੰ ਮੰਨਦਾ ਹੈ ਉਹ ਧਰਮ ਅਸਲ ਵਿਚ ਧਰਤੀ ਨਾਲ ਜੁੜਿਆ ਹੁੰਦਾ ਹੈ। ਬਾਣੀਕਾਰਾਂ ਨੇ ਕਰਮ ਦੀ ਪਵਿੱਤਰਤਾ ਅਤੇ ਕਰਮ ਦੀ ਭਾਵਨਾ ਨੂੰ ਧਰਮ ਦਾ ਆਧਾਰ ਮੰਨਿਆ ਹੈ। ਇਸੇ ਕਰਕੇ ਬਾਣੀ ਸੰਸਾਰ ਵਿਚ ਮਨੁੱਖ ਨੂੰ ਕਰਮ ਕਮਾਉਣ ਵੱਲ ਪ੍ਰੇਰਿਆ ਗਿਆ ਹੈ।

ਬਾਣੀ-ਚਿੰਤਨ ਵਿਚ ਇਹ ਵਿਚਾਰ ਬੜਾ ਸਪੱਸ਼ਟ ਹੈ ਕਿ ਮਨੁੱਖ ਦੀ ਘਾੜਤ ਹੋਣੀ ਹੈ। ਮਨੁੱਖ ਆਪਣੇ ਮੂਲ ਰੂਪ ਵਿਚ ਮਾਨਸ ਹੈ ਜਿਸ ਨੂੰ ਗੁਰੂ ਆਪਣੀ ਦਿਸ਼ਾ ਰਾਹੀਂ ਦੇਵਤਾ ਬਣਾ ਦਿੰਦਾ ਹੈ। ਇਸੇ ਕਰਕੇ ਇਹ ਕਿਹਾ ਗਿਆ ਹੈ ਕਿ ਬਾਣੀ-ਚਿੰਤਨ ਦੀ ਯਾਤਰਾ ਅਗਿਆਨ ਤੋਂ ਗਿਆਨ ਵੱਲ ਹੈ, ਕੂੜ ਤੋਂ ਸੱਚ ਵੱਲ ਹੈ, ਮਨੁੱਖ ਆਪਣੀ ਮਿੱਟੀ ਦੇ ਰੂਪ ਵਿਚ ਮਾਨਸ ਹੈ ਪਰੰਤੂ ਆਪਣੇ ਕਰਮ ਦੀ ਪਵਿੱਤਰਤਾ ਸਦਕਾ ਦੇਵਤਾ ਬਣਦਾ ਹੈ। ਬਾਣੀ-ਸੰਵੇਦਨਾ ਵਿਚ ਮਨੁੱਖ ਦੀ ਮਾਨਸ ਤੋਂ ਦੇਵਤਾ ਬਣਨ ਦੀ ਯਾਤਰਾ ਨੂੰ ਉਲੀਕਿਆ ਗਿਆ ਹੈ। ਗਿਆਨ ਅਤੇ ਗੁਰੂ ਮੂਲ ਭੂਮਿਕਾ ਨਿਭਾਉਂਦੇ ਹਨ। ਬਾਣੀਕਾਰਾਂ ਨੇ ਤਾਂ ਗਿਆਨ ਨੂੰ ਹੀ ਪਰਮੇਸ਼ਰ ਮੰਨ ਲਿਆ ਹੈ। ਬੜਾ ਸਪੱਸ਼ਟ ਵਿਚਾਰ ਹੈ ਕਿ "ਪੋਥੀ ਪਰਮੇਸਰ ਕਾ ਥਾਨੁ" ਭਾਵ ਸ਼ਬਦ ਗਿਆਨ ਹੀ ਅਸਲ ਵਿਚ ਪਰਮੇਸ਼ਰ ਹੈ। ਬਾਣੀ-ਚਿੰਤਨ ਦੇ ਇਸੇ ਆਧਾਰ ਨੂੰ ਸਵੀਕਾਰ ਕਰਦਿਆਂ ਸਿੱਖ ਧਰਮ ਵਿਚ ਸ਼ਬਦ ਨੂੰ ਗੁਰੂ ਮੰਨਿਆ ਹੈ। ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਦਾ ਦਰਜਾ ਦੇਣਾ ਹੀ ਇਸ ਵਿਚਾਰ ਦੀ ਪੁਸ਼ਟੀ ਹੈ ਕਿ ਗੁਰੂ ਹੀ ਬ੍ਰਹਮ ਹੈ। ਵੇਦਾਂ ਵਿਚ ਵੀ ਸ਼ਬਦ ਨੂੰ ਬ੍ਰਹਮ ਦਾ ਦਰਜਾ ਦਿੱਤਾ ਗਿਆ ਹੈ। ਬਾਣੀ-ਸੰਵੇਦਨਾ ਵਿਚ ਗਿਆਨ ਸਭ ਤੋਂ ਵਧੇਰੇ ਸਵੀਕਾਰਿਆ ਗਿਆ ਹੈ। ਗਿਆਨ ਆਪਣੇ ਆਪੇ ਦਾ, ਬ੍ਰਹਿਮੰਡ ਦਾ ਅਤੇ ਮਾਨਵੀ ਮੁੱਲਾਂ ਦਾ ਹੈ। ਜੋ ਵਿਅਕਤੀ ਗਿਆਨ ਦੇ ਉਚੇਰੇ ਬਿੰਦੂ ਨੂੰ ਛੂੰਹਦਾ ਹੈ, ਉਹ ਆਪਣੀ ਮਿੱਟੀ ਨੂੰ ਨਵਾਂ ਚਰਿੱਤਰ ਦੇ ਲੈਂਦਾ ਹੈ। ਗਿਆਨ ਹੀ ਉਹ ਮਾਰਗ ਹੈ ਜੋ ਮਨੁੱਖ ਨੂੰ ਇੰਦਰੀਆਵੀ ਸੋਝੀ ਦਿੰਦਾ ਹੈ ਅਤੇ ਦਸਮ ਦੁਆਰ ਦੀ ਪ੍ਰਤੀਤੀ ਕਰਵਾਉਂਦਾ ਹੈ। ਗਿਆਨ ਨੂੰ ਤੀਸਰਾ ਨੇਤਰ ਕਿਹਾ ਗਿਆ ਹੈ। ਅਜਿਹਾ ਨੇਤਰ ਜੋ ਅਤੀਤ, ਵਰਤਮਾਨ ਅਤੇ ਭਵਿੱਖ ਦਾ ਬੋਧ ਕਰਵਾ ਦਿੰਦਾ ਹੈ। ਸੋ ਇਹ ਕਿਹਾ ਜਾ ਸਕਦਾ ਹੈ ਕਿ ਬਾਣੀ-ਸੰਵੇਦਨਾ ਦੇ ਆਰ-ਪਾਰ ਗਿਆਨ ਦਾ ਮਾਡਲ ਸਿਰਜਿਆ ਗਿਆ ਹੈ। ਮਨੁੱਖੀ ਹੋਂਦ ਨੂੰ ਅਰਥ ਵੀ ਇਸੇ ਗਿਆਨ ਰਾਹੀਂ ਮਿਲਦੇ ਹਨ।

ਬਾਣੀ ਸੰਸਾਰ ਨਿਰਗੁਣ ਪਰਮਾਤਮਾ ਦੇ ਸੰਕਲਪ ਵਾਲਾ ਹੈ। ਇਸੇ ਲਈ ਇਸ ਚਿੰਤਨ ਵਿਚ ਅਵਤਾਰਵਾਦ ਰੱਦ ਹੈ। ਭਾਰਤੀ ਧਰਮ ਚਿੰਤਨ ਵਿਚ ਬਹੁ-ਅਵਤਾਰਵਾਦ ਦਾ ਬੜਾ ਜ਼ੋਰ ਸੀ। ਇਸੇ ਲਈ ਹਿੰਦੂ ਧਰਮ ਵਿਚ ਪਰਮਾਤਮਾ ਦਾ ਕੋਈ ਵੀ ਸੰਕਲਪ ਸਪੱਸ਼ਟ ਨਹੀਂ। ਅਨੇਕਤਾ ਦੇ ਪ੍ਰਪੰਚ ਵਿਚ ਏਕਤਾ ਮਿੱਟ ਜਾਂਦੀ ਹੈ। ਬਾਣੀ-ਸੰਵੇਦਨਾ ਇਸ ਬਿੰਦੂ ਉਪਰ ਟਿਕੀ ਹੋਈ ਹੈ ਕਿ ਪਰਮਾਤਮਾ ਇਕ ਹੈ ਅਤੇ ਉਸਦਾ ਕੋਈ ਅਵਤਾਰ ਨਹੀਂ। ਇਹ ਪਰਮਾਤਮਾ ਸੈਭੰ ਹੈ ਅਤੇ ਸਾਰੇ ਬ੍ਰਹਿਮੰਡ ਦੀ ਸਿਰਜਨਾ ਕਰਦਾ ਹੈ, ਬ੍ਰਹਿਮੰਡ ਦੀ ਸਿਰਜਨਾ ਉਸਦੀ ਨਿਰੰਤਰ ਚੱਲਣ ਵਾਲੀ ਕਲਮ ਰਾਹੀਂ ਹੋਈ ਹੈ। ਪਰਮਾਤਮਾ ਸਿਰਜਕ ਹੀ ਨਹੀਂ ਸਗੋਂ ਚਲਾਉਣ ਵਾਲਾ ਵੀ ਹੈ। ਸਾਰੀ ਕਾਇਨਾਤ ਉਸਦੀ ਸਿਰਜਨਾ ਵੀ ਹੈ ਅਤੇ ਉਸਦੇ ਹੁਕਮ ਅੰਦਰ ਗਤੀਸ਼ੀਲ ਹੈ। ਜਪੁਜੀ ਦੀ ਹੁਕਮ ਵਾਲੀ ਪਉੜੀ ਵਿਚ ਬੜਾ ਸਪੱਸ਼ਟ ਨਿਰਣਾ ਦਿੱਤਾ ਹੈ ਕਿ ਹਰ ਪ੍ਰਾਣਵੰਤ ਹੋਂਦ ਉਸ ਪ੍ਰਭੂ ਦੇ ਹੁਕਮ ਵਿਚ ਹੈ। ਜੋ ਉਸਦੇ ਹੁਕਮ ਦੀ ਉਲੰਘਣਾ ਕਰਦਾ ਹੈ, ਉਹ ਆਵਾਗੌਣ ਦਾ ਪਾਤਰ ਬਣਦਾ ਹੈ। ਹੁਕਮ ਦੀ ਪਹਿਚਾਣ ਵਿੱਚੋਂ ਹੀ ਹਉਮੈ ਮਿੱਟਣੀ ਹੈ। ਮਨੁੱਖ ਅੰਦਰੋਂ ਜਦੋਂ ਹਉਮੈ ਮਿੱਟ ਜਾਂਦੀ ਹੈ ਤਾਂ ਉਸਨੂੰ ਰਹੱਸ

ਦੀ ਪ੍ਰਤੀਤੀ ਹੁੰਦੀ ਹੈ। ਹਿੰਦੂ ਧਰਮ ਵਿਚ ਤਿੰਨ ਦੇਵਤੇ ਮੰਨੇ ਗਏ ਹਨ। ਇਕ ਸਿਰਜਦਾ ਹੈ, ਦੂਜਾ ਸਿਰਜੇ ਹੋਏ ਨੂੰ ਚਲਾਉਂਦਾ ਹੈ ਅਤੇ ਤੀਸਰਾ ਸਿਰਜੇ ਹੋਏ ਨੂੰ ਸਮਾਪਤ ਕਰਦਾ ਹੈ। ਸੰਕੇਤ ਇਹ ਹੈ ਕਿ ਇਕ ਸੰਸਾਰੀ, ਇਕ ਭੰਡਾਰੀ ਅਤੇ ਇਕ ਦੀਵਾਨ ਲਾਉਂਦਾ ਹੈ। ਬਾਣੀ-ਸੰਵੇਦਨਾ ਵਿਚ ਇਨ੍ਹਾਂ ਤਿੰਨਾਂ ਦੀ ਹੋਂਦ ਨੂੰ ਰੱਦ ਕੀਤਾ ਗਿਆ ਹੈ। ਇਹ ਵਿਚਾਰ ਅਵਤਾਰਵਾਦ ਨੂੰ ਰੱਦ ਕਰਦਾ ਹੈ। ਬਾਣੀ-ਚਿੰਤਨ ਵਿਚ ਆਦਿ ਵੀ ਇੱਕੋ ਹੈ ਅਤੇ ਅੰਤ ਵੀ ਇੱਕੋ ਹੈ। ਇਸ ਪਰਮਾਤਮਾ ਦੇ ਸਮਵਿੱਥ ਹੋਰ ਕੋਈ ਸ਼ਕਤੀ ਨਹੀਂ ਜੋ ਰੱਬੀ ਕਰਮ ਦੀ ਸ਼ਕਤੀ ਰੱਖਦੀ ਹੋਵੇ। ਬਾਣੀਕਾਰਾਂ ਨੇ ਬ੍ਰਹਮ ਦਾ ਸੰਕਲਪ ਹੀ ਅਜਿਹਾ ਉਸਾਰਿਆ ਹੈ ਕਿ ਸੰਸਾਰੀ ਭੰਡਾਰੀ ਵਾਲਾ ਸਾਰਾ ਪ੍ਰਪੰਚ ਆਪਣੇ ਆਪ ਹੀ ਅਰਥਹੀਣ ਹੋ ਗਿਆ ਹੈ, ਇਹ ਪਰਮਾਤਮਾ ਮਨੁੱਖ ਤੋਂ ਦੂਰ ਨਹੀਂ ਬਲਕਿ ਹਰ ਸਮੇਂ ਅੰਗ-ਸੰਗ ਰਹਿਣ ਵਾਲੀ ਜੀਵੰਤ ਹੋਂਦ ਹੈ। ਬਾਣੀ-ਸੰਵੇਦਨਾ ਵਿਚ ਬ੍ਰਹਮ ਕਿਸੇ ਉਚੇਰੇ ਰਹੱਸ ਵਿਚ ਨਾ ਹੋ ਕੇ ਮਨੁੱਖ ਦੀ ਜ਼ਿੰਦਗੀ ਦੇ ਆਰ-ਪਾਰ ਫੈਲਿਆ ਹੋਇਆ ਹੈ। ਬਾਣੀ-ਚਿੰਤਨ ਵਿਚ ਪਰਮਾਤਮਾ ਚਾਨਣ ਦਾ ਪ੍ਰਤੀਕ ਹੈ, ਗਿਆਨ ਦਾ ਪ੍ਰਤੀਕ ਹੈ, ਸਿਰਜਨਾ ਦਾ ਸੱਚ ਹੈ, ਧਰਤੀ ਦਾ ਸੱਚ ਹੈ। ਇਸੇ ਕਰਕੇ ਬਾਣੀ-ਸੰਵੇਦਨਾ ਵਿਚ ਰੱਬ ਅਜਿਹੀ ਧਿਰ ਹੈ ਜੋ ਸੱਜਣ ਦੇ ਰੂਪ ਵਿਚ ਹੈ, ਪ੍ਰੀਤਮ ਦੇ ਬਿੰਬ ਵਿਚ ਹੈ। ਬਾਣੀਕਾਰਾਂ ਨੇ ਤਾਂ ਰੱਬ ਨੂੰ ਹਰ ਛਿਣ ਆਪਣੇ ਨਾਲ ਵਿਚਰਦਾ ਮੰਨਿਆ ਹੈ। ਅਸਲ ਵਿਚ ਰੱਬ ਕੋਈ ਸਥੂਲ ਮੁਕਤੀ ਨਹੀਂ। ਇਹ ਤਾਂ ਮਨੁੱਖ ਦੀ ਜਾਗੀ ਹੋਈ ਚੇਤਨਾ ਦਾ ਰੂਪ ਹੈ, ਇਸੇ ਲਈ ਮਨੁੱਖ ਨੂੰ ਮੂਲ ਦਾ ਸਰੂਪ ਕਿਹਾ ਗਿਆ ਹੈ ਅਤੇ ਬਾਰ-ਬਾਰ ਇਹ ਉਪਦੇਸ਼ ਦਿੱਤਾ ਗਿਆ ਹੈ ਕਿ ਉਹ ਰੱਬੀ ਜੋਤ ਕੀ ਹੈ, ਕਿਰਨ ਹੈ। ਬਾਣੀ-ਸੰਵੇਦਨਾ ਵਿਚ ਰੱਬ ਪ੍ਰੇਮ ਦਾ ਸਾਗਰ ਹੈ, ਗਿਆਨ ਦਾ ਪ੍ਰਗਟਾਵਾ ਹੈ। ਇਸ ਪ੍ਰਭੂ ਦੀ ਪ੍ਰਾਪਤੀ ਲਈ ਮਨੁੱਖ ਨੂੰ ਸਚਿਆਰਾ ਬਣਨ ਦੀ ਲੋੜ ਹੈ। ਸਚਿਆਰਾ ਉਹ ਹੈ ਜਿਸਨੇ ਆਪਣੇ ਆਪ ਨੂੰ ਹੁਕਮ ਅਨੁਕੂਲ ਕਰ ਲਿਆ ਹੈ, ਆਪਣੇ ਅੰਦਰਲੇ ਦੀ ਤਲਾਸ਼ ਅਤੇ ਪਛਾਣ ਕਰ ਲਈ ਹੈ, ਆਪਣੇ ਕਰਮ ਨੂੰ ਨਿਰਮਲ ਕਰ ਲਿਆ ਹੈ ਅਤੇ ਆਪਣੇ ਮਨ ਉਪਰ ਅਧਿਕਾਰ ਪ੍ਰਾਪਤ ਕਰ ਲਿਆ ਹੈ। ਇਹ ਸਚਿਆਰਾ ਮਨੁੱਖ ਹੀ ਬਾਣੀ ਪ੍ਰਵਚਨ ਦਾ ਆਦਰਸ਼ ਰੂਪ ਹੈ। ਬਾਣੀ ਅਨੁਸਾਰ ਮਨ ਉਪਰ ਜਿੱਤ ਹੀ ਅਸਲ ਵਿਚ ਸਚਿਆਰਾ ਬਣਨਾ ਹੈ। ਸਚਿਆਰਾ ਉਹ ਵਿਅਕਤੀ ਹੈ ਜੋ ਨਾਮ ਦੇ ਸਹਾਰੇ ਆਪਣੀ ਜੀਵਨ-ਸ਼ੈਲੀ ਨਿਸਚਿਤ ਕਰਦਾ ਹੈ। ਨਾਮ ਸੁਣਦਾ ਅਤੇ ਮੰਨਦਾ ਹੈ। ਨਾਮ ਦੇ ਸਹਾਰੇ ਹੀ ਉਹ ਆਪਣੇ ਮਨ ਦੀ ਮੈਲ ਨੂੰ ਦੂਰ ਕਰਦਾ ਹੈ। ਨਾਮ ਤੋਂ ਭਾਵ ਪ੍ਰਭੂ ਦੇ ਨੇਮ ਵਿਚ ਰਹਿਣਾ ਹੈ, ਨੇਮ ਦੇ ਵਿਚ ਹੀ ਮਨੁੱਖ ਨੂੰ ਅਮਲੇ ਦੀ ਸੋਝੀ ਹੁੰਦੀ ਹੈ। ਪ੍ਰਭੂ ਦਾ ਨਾਮ ਅਜਿਹੇ ਮਨੁੱਖ ਲਈ ਦਿਸ਼ਾ ਬਣਦਾ ਹੈ। ਨਾਮ ਦੇ ਸਹਾਰੇ ਮਨੁੱਖੀ ਸੰਤਾਪ ਮਿੱਟ ਜਾਂਦੇ ਹਨ। ਸਾਰੇ ਕਰਮ-ਕਾਂਡ, ਭੇਖ-ਵਾਦ, ਥੋਥੇ ਪ੍ਰਤੀਤ ਹੋਣ ਲੱਗਦੇ ਹਨ। ਪ੍ਰਭੂ ਦੀ ਰਜ਼ਾ ਵਿਚ ਰਹਿਣ ਵਾਲਾ ਵਿਅਕਤੀ ਹੀ ਅਸਲ ਵਿਚ ਨਾਮ ਨੇਮੀ ਹੈ। ਇਹ ਆਦਰਸ਼ਕ ਮਨੁੱਖ ਹੈ।

ਬਾਣੀ-ਸੰਵੇਦਨਾ ਅਨੁਸਾਰ ਆਦਰਸ਼ਕ ਮਨੁੱਖ ਉਹ ਹੈ ਜਿਸਨੇ ਜਤ, ਸਤ ਨੂੰ ਧਾਰਨ ਕੀਤਾ ਹੈ। ਦਯਾ, ਸੰਤੋਖ ਉਸਦੇ ਸੁਭਾਅ ਦੀ ਨਿਸ਼ਾਨੀ ਹੁੰਦੇ ਹਨ। ਗੁਰੂ ਨਾਨਕ

ਨੇ ਜਪੁਜੀ ਦੀ ਆਖ਼ਰੀ ਪਉੜੀ ਵਿਚ ਆਦਰਸ਼ਕ ਮਨੁੱਖ ਦਾ ਮਾਡਲ ਉਸਾਰਦਿਆਂ ਜਤ-ਸਤ, ਜਪ, ਗਿਆਨ, ਵੇਦ, ਧੀਰਜ, ਦਇਆ ਅਤੇ ਸੰਤੋਖ ਨੂੰ ਆਦਰਸ਼ਕ ਮਨੁੱਖ ਦੀ ਪਛਾਣ ਕਿਹਾ ਹੈ। ਇਸੇ ਤਰ੍ਹਾਂ ਨੈਤਿਕਤਾ ਆਦਰਸ਼ਕ ਮਨੁੱਖ ਦੀ ਸ਼ਕਤੀ ਹੈ। ਜਿਸ ਮਨੁੱਖ ਅੰਦਰ ਸੰਜਮ ਅਤੇ ਅਨੁਸ਼ਾਸਨ ਨਹੀਂ, ਉਹ ਮਨੁੱਖ ਮਨਮੁਖ ਹੈ, ਭਟਕ ਰਿਹਾ ਪ੍ਰਾਣੀ ਹੈ। ਬਾਣੀ-ਸੰਵੇਦਨਾ ਦੇ ਆਰ-ਪਾਰ ਨੈਤਿਕ ਮੁੱਲਾਂ ਦਾ ਪਾਸਾਰਾ ਬੜਾ ਅਰਥ ਭਰਪੂਰ ਹੈ। ਇਸ ਨੈਤਿਕਤਾ ਦੇ ਝਰੋਖੇ ਵਿੱਚੋਂ ਹੀ ਆਦਰਸ਼ਕ ਮਨੁੱਖ ਨੇ ਆਪਣੀ ਕਰਮ ਭੂਮੀ ਨੂੰ ਸਾਕਾਰ ਕਰਨਾ ਹੈ।

ਬਾਣੀ-ਸੰਵੇਦਨਾ ਜਿਥੇ ਮਨੁੱਖ ਨੂੰ ਸੰਬੋਧਿਤ ਹੈ, ਉਥੇ ਇਸ ਦਾ ਮੂਲ ਸੁਭਾਅ ਸਥਾਪਤੀ ਦੇ ਵਿਰੋਧ ਵਾਲਾ ਹੈ। ਬਾਣੀ-ਚਿੰਤਨ ਵਿਚ "ਰਾਜੇ ਸੀਹ ਮੁਕਦਮ ਕੁਤੇ" ਹਨ ਅਤੇ ਉਹ ਸਾਰੀ ਮਾਨਵਤਾ ਨੂੰ ਦੁੱਖ ਦੇਣ ਦਾ ਕੰਮ ਕਰਦੇ ਹਨ। ਵਿਸ਼ਵ ਵਿਚ ਇਹ ਅਜਿਹਾ ਪਹਿਲਾ ਧਰਮ ਹੈ, ਜਿਸਨੇ ਸਥਾਪਤੀ ਦੇ ਵਿਰੋਧ ਵਿਚ ਸਿਰਫ਼ ਸ਼ਬਦ ਦੀ ਸਿਰਜਨਾ ਨਹੀਂ ਕੀਤੀ ਬਲਕਿ ਸ਼ਹਾਦਤ ਦਾ ਮਾਡਲ ਵੀ ਉਸਾਰਿਆ ਹੈ। ਬਾਣੀਕਾਰਾਂ ਨੇ ਰਾਜੇ ਅਤੇ ਰਾਜੇ ਦੀ ਭਾਸ਼ਾ ਨੂੰ ਰੱਦ ਕਰ ਕੇ ਲੋਕ ਵਰਗ ਨੂੰ ਉਭਾਰਿਆ ਹੈ। ਬਾਣੀ-ਸੰਵੇਦਨਾ ਵਿਚ ਸਿਰਫ਼ ਸੰਤ ਹੀ ਨਹੀਂ ਚਿਤਵਿਆ ਗਿਆ ਬਲਕਿ ਸੰਤ ਦੇ ਨਾਲ ਨਾਲ ਸਿਪਾਹੀ ਦਾ ਵੀ ਬਿੰਬ ਜੋੜਿਆ ਹੈ। ਇਸੇ ਕਰਕੇ ਬਾਣੀ-ਸੰਵੇਦਨਾ ਵਿਚ ਸੰਤ ਸਿਪਾਹੀ ਦਾ ਮਾਡਲ ਹੈ। ਬਾਣੀ-ਸੰਵੇਦਨਾ ਵਿਚ ਜਿਸ ਮਨੁੱਖ ਨੂੰ ਚਿਤਵਿਆ ਗਿਆ ਹੈ, ਉਸਦੇ ਮੁੱਖ ਵਿਚ ਤਾਂ ਹਰੀ ਦਾ ਬੋਲ ਹੈ ਪਰੰਤੂ ਚਿੱਤ ਵਿਚ ਯੁੱਧ ਦਾ ਵਿਚਾਰ ਵੀ ਹੈ, ਭਾਵ 'ਮੁਖ ਵਿਚ ਹਰਿ ਅਤੇ ਚਿੱਤ ਵਿਚ ਯੁੱਧ ਵਿਚਾਰੋ' ਦਾ ਸੰਕਲਪ ਹੈ। ਇਸੇ ਕਰਕੇ ਬਾਣੀ ਸੰਸਾਰ ਵਿਚ ਸੰਤ ਦਾ ਜੋ ਬਿੰਬ ਉਭਰਦਾ ਹੈ, ਉਸ ਵਿੱਚੋਂ ਸੂਰਮੇ ਦੀ ਝਲਕ ਵੀ ਦਿਖਾਈ ਦਿੰਦੀ ਹੈ। ਗੁਰੂ ਨਾਨਕ ਨੇ ਜਦੋਂ ਬਾਬਰ ਨੂੰ ਪਾਪ ਕੀ ਜੰਞ ਲੈ ਕੇ ਆਉਣ ਵਾਲਾ ਕਿਹਾ ਸੀ ਤਾਂ ਉਦੋਂ ਉਹ ਸੰਤ ਇਕ ਸੂਰਮੇ ਵਾਂਗ ਬੋਲ ਰਿਹਾ ਸੀ। ਇਸੇ ਤਰ੍ਹਾਂ ਸ਼ਹਾਦਤ ਵਰਗਾ ਕਰਮ ਉਹੀ ਕਰ ਸਕਦਾ ਹੈ ਜੋ ਸੰਤ ਦੇ ਰੂਪ ਵਿਚ ਸੂਰਮਾ ਹੈ। ਬਾਣੀ-ਸੰਵੇਦਨਾ ਵਿਚ ਸੰਤ ਅਤੇ ਸੂਰਮਾ ਇਕ-ਦੂਜੇ ਦੇ ਨਾਲ-ਨਾਲ ਵਿਚਰ ਰਹੇ ਹਨ। ਅਸਲ ਵਿਚ ਬਾਣੀ-ਸੰਵੇਦਨਾ ਵਿਚ ਸ਼ਾਸਤਰ ਅਤੇ ਸ਼ਸਤਰ ਦਾ ਸੁਮੇਲ ਹੈ। ਸ਼ਸਤਰ ਨੂੰ ਸ਼ਾਸਤਰ ਦਿਸ਼ਾ ਦੇ ਰਿਹਾ ਹੈ ਤੇ ਸ਼ਾਸਤਰ ਦੀ ਪ੍ਰਮਾਣਿਕਤਾ ਲਈ ਸ਼ਸਤਰ ਆਧਾਰ ਬਣ ਰਿਹਾ ਹੈ। ਬਾਣੀ ਸੰਸਾਰ ਦਾ ਆਦਿ ਬਿੰਦੂ ਭਾਵੇਂ ਸੰਤ ਚਰਿੱਤਰ ਵਾਲਾ ਹੈ ਪਰੰਤੂ ਇਹ ਸੰਤ ਅਮਾਨਵੀ ਸਥਿਤੀਆਂ ਵਿਚ ਸੂਰਮਾ ਬਣ ਜਾਂਦਾ ਹੈ। ਇਹੀ ਰਹੱਸ ਹੈ ਕਿ ਬਾਣੀ ਸੰਸਾਰ ਵਿਚ ਸ਼ਬਦ ਅਤੇ ਸ਼ਹਾਦਤ ਇਕ ਦੂਜੇ ਦੀ ਪਿੱਠ-ਭੂਮੀ ਬਣੇ ਹਨ। ਬਾਣੀ ਸੰਸਾਰ ਵਿਚ ਭੈਅ ਨਾ ਦੇਣਾ ਅਤੇ ਨਾ ਭੈਅ ਮੰਨਣ ਦਾ ਮਾਡਲ ਹੈ। ਇਹ ਉਹ ਵਿਅਕਤੀ ਹੀ ਕਰ ਸਕਦਾ ਹੈ ਜੋ ਆਤਮਿਕ ਤੌਰ 'ਤੇ ਬਲਵਾਨ ਹੈ। ਆਤਮ ਵਿਸ਼ਵਾਸ ਅਤੇ ਆਤਮਿਕ ਬਲ ਬਾਣੀ ਦੇ ਆਦਰਸ਼ਕ ਮਨੁੱਖ ਦੀ ਪਛਾਣ ਹੈ। ਇਤਿਹਾਸ ਇਸ ਗੱਲ ਦਾ ਪ੍ਰਮਾਣ ਹੈ ਕਿ ਭਾਰਤ ਦੀ ਗੌਰਵਤਾ ਨੂੰ ਬਣਾਈ ਰੱਖਣ ਵਿਚ ਬਾਣੀਕਾਰਾਂ ਦਾ ਸਭ ਤੋਂ ਵੱਡਾ ਹੱਥ ਹੈ। ਇਹ ਵੀ ਮੰਨਿਆ ਗਿਆ ਹੈ ਕਿ ਅਗਰ ਭਾਰਤ ਵਿਚ ਇਹ ਵਿਚਾਰਧਾਰਾ ਨਾ

ਹੁੰਦੀ ਤਾਂ ਸਾਰਾ ਭਾਰਤੀ ਸਮਾਜ ਇਸਲਾਮੀ ਰੰਗ ਵਾਲਾ ਹੋ ਜਾਣਾ ਸੀ। ਗੁਰੂ ਗੋਬਿੰਦ ਸਿੰਘ ਦਾ 'ਜ਼ਫ਼ਰਨਾਮਾ' ਇਕ ਅਜਿਹੇ ਸੂਰਮੇ ਦੀ ਕਲਮ ਦੀ ਕਰਾਮਾਤ ਹੈ, ਜਿਸ ਨੇ ਔਰੰਗਜ਼ੇਬ ਵਰਗੇ ਜ਼ਾਲਮ ਹੁਕਮਰਾਨ ਨੂੰ ਭੈ-ਭੀਤ ਕਰ ਦਿੱਤਾ ਸੀ, ਸਿੱਖ-ਇਤਿਹਾਸ ਦੀ ਗੌਰਵਤਾ ਅਸਲ ਵਿਚ ਬਾਣੀ-ਚਿੰਤਨ ਦੀ ਗੌਰਵਤਾ ਹੈ। ਬਾਣੀ ਦੀ ਯਾਤਰਾ ਸ਼ਸਤਰ ਅਤੇ ਸ਼ਾਸਤਰ ਦੇ ਸੁਮੇਲ ਵਾਲੀ ਹੈ। ਇਹ ਉਹ ਵਿਚਾਰਧਾਰਾ ਹੈ, ਜਿਸਨੇ ਸਾਰੀ ਮਾਨਵਤਾ ਨੂੰ ਇਕ ਰੰਗ ਵਿਚ ਰੰਗਣ ਦਾ ਪ੍ਰਣ ਕੀਤਾ ਸੀ। ਭਾਰਤੀ ਸਮਾਜ ਜਿਸ ਵਰਗ-ਵੰਡ ਵਿਚ ਵੰਡਿਆ ਹੋਇਆ ਸੀ, ਉਸ ਦੇ ਵਿਰੋਧ ਵਿਚ ਬਾਣੀਕਾਰਾਂ ਨੇ ਇਕ ਅਜਿਹੇ ਸਮਾਜ ਦੀ ਕਲਪਨਾ ਕੀਤੀ ਹੈ, ਜਿਸ ਵਿਚ ਨਾ ਰੰਗ ਦਾ, ਨਾ ਰੂਪ ਦਾ, ਨਾ ਜਾਤ ਦਾ ਅਤੇ ਨਾ ਹੀ ਧਰਮ ਦਾ ਭੇਦ ਹੈ। ਇਹ ਸਮਾਜ ਬਰਾਬਰੀ ਉਪਰ ਟਿਕਿਆ ਸਮਾਜ ਹੈ, ਬਾਣੀਕਾਰਾਂ ਨੇ ਅਜਿਹੇ ਸਮਾਜ ਨੂੰ ਖ਼ਾਲਸੇ ਦੇ ਰੂਪ ਵਿਚ ਸਾਕਾਰ ਕੀਤਾ ਹੈ। ਸੰਗਤ ਅਤੇ ਪੰਗਤ ਦਾ ਸੰਕਲਪ ਵੀ ਸਮਾਜਕ ਬਰਾਬਰੀ ਵਾਲਾ ਹੈ। ਪੰਗਤ ਵਿਚ ਬੈਠ ਕੇ ਸੰਗਤ ਬਣਨਾ ਆਪਣੇ ਆਪ ਨੂੰ ਸਭ ਦੇ ਬਰਾਬਰ ਕਰਨਾ ਹੈ। ਅਕਬਰ ਵਰਗਾ ਬਾਦਸ਼ਾਹ ਵੀ ਗੁਰੂ ਘਰ ਦੀ ਪੰਗਤ ਬਣ ਕੇ ਹੀ ਦਰਸ਼ਨਾਂ ਲਈ ਆਇਆ ਸੀ। ਸਿੱਖ ਧਰਮ ਵਿਚ ਵਰਗ ਵੰਡ ਦਾ ਨਾ ਹੋਣਾ ਇਸ ਤੱਥ ਦਾ ਪ੍ਰਤੀਕ ਹੈ ਕਿ ਇਸ ਧਰਮ ਵਿਚ ਮੰਨੂ ਸ਼ਸਤਰ ਦੀ ਕੋਈ ਥਾਂ ਨਹੀਂ। ਖ਼ਾਲਸਾ ਪੰਥ ਸਾਜਣ ਸਮੇਂ ਇੱਕੋ ਬਾਟੇ ਵਿੱਚੋਂ ਸਾਰਿਆਂ ਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਰੂਪ ਦੇਣਾ ਵੀ ਇਸੇ ਬਰਾਬਰੀ ਦਾ ਪ੍ਰਤੀਕ ਹੈ। ਬਾਣੀਕਾਰਾਂ ਨੇ ਦੱਬੇ-ਕੁਚਲੇ ਦਲਿਤਾਂ ਨੂੰ ਨੀਚੋਂ ਊਚ ਕਰਨ ਦਾ ਕਾਰਜ ਕੀਤਾ ਹੈ। ਬਾਣੀ-ਸੰਵੇਦਨਾ ਵਿਚ ਕੋਈ ਵੀ ਵਿਅਕਤੀ ਆਪਣੀ ਜਾਤ ਕਰਕੇ ਨੀਵਾਂ ਨਹੀਂ, ਬਲਕਿ ਆਪਣੇ ਕਰਮ ਕਰਕੇ ਨੀਵਾਂ ਜਾਂ ਉੱਤਮ ਹੈ। ਜੇ ਕਰਮ ਉੱਤਮ ਹੈ ਤਾਂ ਉਹ ਮਨੁੱਖ ਪ੍ਰਭੂ ਦੀ ਨਜ਼ਰ ਵਿਚ ਸਵੀਕਾਰ ਹੈ। ਬਾਣੀਕਾਰ ਇਸ ਪੱਖੋਂ ਬੜੇ ਸੁਚੇਤ ਸਨ ਕਿ ਜੇਕਰ ਇਕ ਉਚੇਰਾ ਸਮਾਜ ਸਿਰਜਨਾ ਹੈ ਤਾਂ ਲੋਕਾਂ ਅੰਦਰੋਂ ਹੀਣ-ਭਾਵ ਮੁਕਾਉਣੇ ਪੈਣਗੇ। ਇਸੇ ਲਈ ਉਨ੍ਹਾਂ ਨੇ ਰੰਗ ਰੂਪ ਅਤੇ ਜਾਤ-ਪਾਤ ਦੀ ਸੋਚਣੀ ਨੂੰ ਕਰੜੇ ਸ਼ਬਦਾਂ ਵਿਚ ਰੱਦ ਕੀਤਾ ਹੈ। ਬਾਣੀਕਾਰ ਤਾਂ ਅਨੇਕਤਾ ਵਿੱਚੋਂ ਏਕਤਾ ਦੇ ਦਰਸ਼ਨ ਕਰਦੇ ਹਨ। ਇਸੇ ਲਈ ਉਨ੍ਹਾਂ ਨੇ ਚੰਗੇਰੇ ਸਮਾਜ ਦਾ ਮਾਡਲ ਮਨੁੱਖੀ ਅਮਲ ਉਪਰ ਉਸਾਰਿਆ ਹੈ। ਗੁਰੂ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਇਕ ਅਜਿਹੇ ਸਮਾਜ ਦੀ ਕਲਪਨਾ ਕੀਤੀ ਹੈ ਜਿਸ ਵਿਚ ਕੋਈ ਡਰ ਨਹੀਂ, ਲੁੱਟੇ ਜਾਣ ਦਾ ਖ਼ਤਰਾ ਨਹੀਂ, ਵੈਰ-ਵਿਰੋਧ ਨਹੀਂ ਅਤੇ ਨਾ ਹੀ ਜਾਤ-ਪਾਤ ਦਾ ਦਖ਼ਲ ਹੈ। ਇਸ ਸਮਾਜ ਦਾ ਮੂਲ-ਸੂਤਰ ਬ੍ਰਹਮ ਚੇਤਨਾ ਹੈ। ਜਿਸ ਧਰਤੀ ਉਪਰ ਪ੍ਰਭੂ ਦਾ ਵਾਸ ਹੈ, ਉਹ ਹੀ ਧਰਤੀ ਅਸਲ ਵਿਚ ਪਵਿੱਤਰ ਅਤੇ ਭਵਿੱਖ-ਮੁਖੀ ਹੈ। ਬਾਣੀਕਾਰਾਂ ਨੇ ਉਸ ਸਮਾਜ ਦੀ ਕਲਪਨਾ ਕੀਤੀ ਹੈ ਜੋ ਦਇਆ ਉਪਰ ਉਸਰਿਆ ਹੈ, ਸੰਤੋਖ ਜਿਸ ਦੀ ਕੁੰਜੀ ਹੈ ਅਤੇ ਜਤਿ-ਸਤਿ ਅਜਿਹੇ ਸਮਾਜ ਦਾ ਮਾਰਗ ਹੈ। ਬਾਣੀ-ਚਿੰਤਨ ਵਿਚ ਸੇਵਾ ਅਤੇ ਕੁਰਬਾਨੀ ਇਸੇ ਲਈ ਉਚੇਰੀ ਅਵਸਥਾ ਦਾ ਪ੍ਰਤੀਕ ਮੰਨੇ ਗਏ ਹਨ। ਜਿਸ ਸਮਾਜ ਵਿਚ ਸੇਵਾ ਅਤੇ ਸਹਿਨਸ਼ੀਲਤਾ ਹੈ, ਉਹ ਸਮਾਜ ਨਿਰਸੰਦੇਹ ਮਾਨਵੀ ਮੁੱਲਾਂ ਵਾਲਾ ਹੈ। ਬਾਣੀ-ਸੰਵੇਦਨਾ ਵਿਚ ਸਮਾਜ ਮੂਲ ਝਰੋਖਾ ਹੈ ਅਤੇ ਇਸੇ

ਝਰੋਖੇ ਵਿੱਚੋਂ ਹੀ ਇਕ ਆਦਰਸ਼ਕ ਮਾਨਵ ਦੀ ਕਲਪਨਾ ਕੀਤੀ ਗਈ ਹੈ ਜੋ ਆਪ ਵੀ ਮੁਕਤ ਹੁੰਦਾ ਹੈ ਅਤੇ ਦੂਸਰਿਆਂ ਨੂੰ ਵੀ ਮੁਕਤ ਕਰਦਾ ਹੈ। ਖ਼ਾਲਸਾ ਅਜਿਹੇ ਮਨੁੱਖ ਦਾ ਜੀਵੰਤ ਰੂਪ ਹੈ।

ਬਾਣੀ-ਸੰਵੇਦਨਾ ਵਿਚ ਸੰਵਾਦ ਭਾਵਨਾ ਮੂਲ ਆਧਾਰ ਹੈ। ਗੁਰੂ ਨਾਨਕ ਨੇ ਬੜੇ ਸਪੱਸ਼ਟ ਸ਼ਬਦਾਂ ਵਿਚ ਕਿਹਾ ਹੈ ਕਿ "ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥" ਇਸ ਮਹਾਂਵਾਕ ਦਾ ਮੂਲ ਭਾਵ ਹੀ ਇਹ ਹੈ ਕਿ ਜਿੰਨੀ ਦੇਰ ਤਕ ਵਿਚਾਰਾਂ ਦਾ ਆਦਾਨ-ਪ੍ਰਦਾਨ ਨਹੀਂ ਹੁੰਦਾ, ਉਨੀ ਦੇਰ ਤਕ ਇਕ ਦੂਜੇ ਦੇ ਸੱਚ ਇਕ ਦੂਜੇ ਤਕ ਸੰਚਾਰ ਨਹੀਂ ਕਰਨਗੇ। ਸੱਚ ਬਹੁਤ ਵੱਡੀ ਹਕੀਕਤ ਹੈ ਪਰੰਤੂ ਸੱਚ ਦਾ ਪ੍ਰਗਟਾਵਾ ਇਸ ਤੋਂ ਵੀ ਅਹਿਮ ਹਕੀਕਤ ਹੈ। ਗੁਰੂ ਨਾਨਕ ਨੇ ਸੰਵਾਦ ਭਾਵਨਾ ਰਾਹੀਂ ਧਰਮ ਚਿੰਤਨ ਵਿਚ ਨਵੇਂ ਪ੍ਰਤਿਮਾਨ ਸਥਾਪਤ ਕੀਤੇ ਹਨ। 'ਸਿਧ ਗੋਸਟਿ' ਇਸ ਸੰਵਾਦ ਜੁਗਤ ਦਾ ਪ੍ਰਮਾਣ ਹੈ। ਗੁਰੂ ਨਾਨਕ ਨੇ ਸੰਵਾਦ ਸਿਰਜਦਿਆਂ ਜੋ ਕੁਝ ਅਰਥਹੀਣ ਸੀ, ਉਸਨੂੰ ਰੱਦ ਕਰ ਕੇ ਇਕ ਨਵੇਂ ਪ੍ਰਤੀਮਾਨ ਦੀ ਸਥਾਪਨਾ ਕੀਤੀ ਹੈ। ਉਨ੍ਹਾਂ ਦੀ ਇਸ ਭਾਵਨਾ ਰਾਹੀਂ ਪਰੰਪਰਾ ਨੂੰ ਨਵਾਂ ਪ੍ਰਵਚਨ ਮਿਲਿਆ ਹੈ। ਮਿਸਾਲ ਵਜੋਂ ਗੁਰੂ ਨਾਨਕ ਨੇ ਜਨੇਊ ਅਤੇ ਆਰਤੀ ਵਰਗੀਆਂ ਕਰਮ-ਕਾਂਡੀ ਜੀਵਨ-ਸ਼ੈਲੀਆਂ ਨੂੰ ਰੱਦ ਕਰਦਿਆਂ ਨਵਾਂ ਪ੍ਰਤੀਮਾਨ ਜੋੜਿਆ ਹੈ। ਇਹ ਵਿਧੀ ਬਾਣੀ-ਚਿੰਤਨ ਵਿਚ ਨਿਰੰਤਰ ਫੈਲਦੀ ਰਹੀ ਹੈ। ਬਾਣੀ-ਚਿੰਤਨ ਇਸੇ ਲਈ ਹੀ ਪ੍ਰਾਸੰਗਿਕ ਹੈ ਕਿ ਇਹ ਅਰਥਹੀਣ ਨੂੰ ਭਾਰ ਵਾਂਗ ਆਪਣੇ ਨਾਲ ਨਹੀਂ ਚੁੱਕਦਾ ਬਲਕਿ ਇਕ ਨਵਾਂ ਪ੍ਰਵਚਨ ਉਸਾਰਦਿਆਂ ਨਵੀਆਂ ਛੋਹਾਂ ਲਾਉਂਦਾ ਹੈ। ਸੰਵਾਦ ਇਕ ਅਜਿਹੀ ਹੋਂਦ ਹੈ ਜੋ ਇਕ ਦੂਜੇ ਨੂੰ ਨੇੜੇ ਲੈ ਕੇ ਆਉਂਦੀ ਹੈ। ਸੰਵਾਦ ਰਾਹੀਂ ਸੱਚਾਂ ਨੂੰ ਨਵੀਂ ਦਿਸ਼ਾ ਮਿਲਦੀ ਹੈ। ਸ਼ਬਦ ਦਾ ਸੱਚ ਨਵਾਂ ਵਿਸਥਾਰ ਪ੍ਰਾਪਤ ਕਰਦਾ ਹੈ। ਬਾਣੀ-ਸੰਵੇਦਨਾ ਦਾ ਪਹਿਲਾ ਪੜਾਅ ਹੀ ਆਪਣੇ ਤੋਂ ਪੂਰਬਲੀ ਪਰੰਪਰਾ ਨਾਲ ਸੰਵਾਦ ਰਚਾਉਣ ਵਾਲਾ ਹੈ। ਬਾਣੀ-ਚਿੰਤਨ ਵਿਚ ਇਹ ਸੰਵਾਦ ਭਗਤਾਂ ਨੇ ਬੜੇ ਤਿੱਖੇ ਰੂਪ ਵਿਚ ਸਿਰਜਿਆ ਹੈ। ਉਹ ਸੰਵਾਦ ਰਚਾਉਂਦੇ ਸਮੇਂ ਜੋ ਕੁਝ ਅਮਾਨਵੀ ਸੀ, ਉਸ ਨੂੰ ਬੜੀ ਤਿੱਖੀ ਸੁਰ ਵਿਚ ਰੱਦ ਕਰਦੇ ਹਨ। ਬਾਣੀਕਾਰਾਂ ਦੀ ਕਲਮ ਨੇ ਸਥਾਪਤੀ ਅਤੇ ਸਥਾਪਤੀ ਨਾਲ ਜੁੜੀਆਂ ਧਿਰਾਂ ਨਾਲ ਤਿੱਖਾ ਸੰਵਾਦ ਰਚਾਇਆ ਹੈ। ਬਾਣੀ-ਚਿੰਤਨ ਤੋਂ ਪੂਰਬਲੀ ਭਾਰਤੀ ਪਰੰਪਰਾ ਨੂੰ ਕੱਟੜਤਾ, ਰੀਤੀਵਾਦ ਅਤੇ ਭੇਖ ਦਾ ਪ੍ਰਪੰਚ ਸੀ। ਬਾਣੀਕਾਰਾਂ ਨੇ ਇਸ ਪਾਸਾਰੇ ਨੂੰ ਰੱਦ ਕਰ ਕੇ ਅਜਿਹਾ ਪ੍ਰਵਚਨ ਉਸਾਰਿਆ ਹੈ ਜੋ ਵਰਤਮਾਨ ਵਿਚ ਵੀ ਪ੍ਰਾਸੰਗਿਕ ਹੈ।

ਇਹ ਵਿਚਾਰ ਬੜਾ ਸਪੱਸ਼ਟ ਹੈ ਕਿ ਬਾਣੀ-ਚਿੰਤਨ ਸਰਲ ਚਿੰਤਨ ਹੈ। ਇਸ ਚਿੰਤਨ ਵਿਚ ਹਰ ਵਿਅਕਤੀ ਮੁਕਤੀ ਦਾ ਹੱਕਦਾਰ ਹੈ। ਪਹਿਲੀ ਵਾਰੀ ਅਜਿਹਾ ਧਰਮ ਚਿੰਤਨ ਸਾਹਮਣੇ ਆਇਆ ਹੈ, ਜਿਸ ਵਿਚ ਸਾਧਾਰਨ ਮਨੁੱਖ ਦੀ ਗੱਲ ਕੀਤੀ ਗਈ ਹੈ। ਮਾਨਵ ਕੇਂਦਰਿਤ ਚਿੰਤਨ ਹੋਣ ਕਰਕੇ ਬਾਣੀ-ਸੰਵੇਦਨਾ ਦੇ ਸਾਰੇ ਮੂਲ ਸਰੋਕਾਰ ਮਨੁੱਖ ਕੇਂਦਰਿਤ ਹਨ। ਇਸ ਤੱਥ ਵਿਚ ਦੋ ਰਾਵਾਂ ਨਹੀਂ ਕਿ ਬਾਣੀ-ਚਿੰਤਨ ਦੀ ਯਾਤਰਾ ਬ੍ਰਹਮ ਕੇਂਦਰਿਤ ਹੈ ਪਰੰਤੂ ਇਹ ਬ੍ਰਹਮ ਉਹ ਬ੍ਰਹਮ ਨਹੀਂ ਜੋ ਸੱਤਵੇਂ

ਆਕਾਸ਼ ਉਪਰ ਰਹਿੰਦਾ ਹੈ। ਬਾਣੀ—ਬ੍ਰਹਮ ਦਾ ਝਰੋਖਾ ਹੀ ਮਨੁੱਖ ਹੈ। ਬਾਣੀ ਦੇ ਆਰ-ਪਾਰ ਬ੍ਰਹਮ ਫੈਲਿਆ ਹੋਇਆ ਹੈ, ਇਸੇ ਬ੍ਰਹਮ ਦੇ ਪ੍ਰਵਚਨ ਰਾਹੀਂ ਮਨੁੱਖ ਦੀ ਗੱਲ ਕੀਤੀ ਗਈ ਹੈ। ਬਾਣੀ-ਸੰਵੇਦਨਾ ਮਨਮੁਖ ਤੋਂ ਗੁਰਮੁਖ ਹੋਣ ਤਕ ਫੈਲੀ ਹੋਈ ਹੈ। ਇਹ ਕਿਹਾ ਜਾ ਸਕਦਾ ਹੈ ਕਿ ਬਾਣੀ ਸਾਧਾਰਨ ਮਨੁੱਖ ਵਿੱਚੋਂ ਅਸਾਧਾਰਨ ਮਨੁੱਖ ਦਾ ਬਿੰਬ ਉਸਾਰਦੀ ਹੈ। ਇਹ ਉਹ ਚਿੰਤਨ ਹੈ ਜੋ ਅੰਦਰਲੀਆਂ ਮੁਕਤੀਆਂ ਨੂੰ ਜਗਾ ਕੇ ਉਸ ਅੰਦਰੋਂ ਰੱਬੀ ਨੂਰ ਦਾ ਜਲੌ ਪ੍ਰਗਟਾਉਂਦੀਆਂ ਹਨ। ਇਹ ਬਾਣੀ ਮਾਨਵ ਕੇਂਦਰਿਤ ਹੈ ਮਨੁੱਖ ਨੂੰ ਪਰਮ ਮਨੁੱਖ ਬਣਾਉਣ ਵੱਲ ਸਫ਼ਰ ਕਰਦੀ ਹੈ। ਇਹੀ ਕਾਰਨ ਹੈ ਕਿ ਇਹ ਚਿੰਤਨ ਸਰਲ ਵੀ ਹੈ ਅਤੇ ਮਾਨਵੀ ਮੁੱਲਾਂ ਵਾਲਾ ਵੀ ਹੈ। ਬਾਣੀ-ਚਿੰਤਨ ਵਿਚ ਮਨੁੱਖ ਨੂੰ ਭਰਾਂਤੀਆਂ ਤੋਂ ਮੁਕਤ ਕਰ ਕੇ ਜੀਵਨ ਰਹੱਸ ਦੀ ਸੋਝੀ ਦਿੱਤੀ ਗਈ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਇਸ ਤੱਥ ਦਾ ਪ੍ਰਮਾਣ ਹੈ ਕਿ ਇਸ ਨੂੰ ਪੜ੍ਹਨ ਉਪਰੰਤ ਮਨੁੱਖ ਅੰਦਰਲੇ ਮੋਹ ਦਾ ਬੰਧਨ ਮੁੱਕ ਜਾਂਦਾ ਹੈ, ਅਸਲ ਮਾਰਗ ਦੀ ਪ੍ਰਤੀਤੀ ਹੋ ਜਾਂਦੀ ਹੈ, ਦੁੱਖ ਸੁੱਖ ਇੱਕੋ ਜਿਹਾ ਲੱਗਣ ਲੱਗਦਾ ਹੈ ਅਤੇ ਇਕ ਨਵੇਂ ਮਨੁੱਖ ਦਾ ਜਨਮ ਹੁੰਦਾ ਹੈ ਜੋ ਨਿਰਵੈਰ ਹੈ, ਨਿਰਭਉ ਹੈ, ਜੋ ਨਾ ਭੈਅ ਦਿੰਦਾ ਹੈ ਅਤੇ ਨਾ ਹੀ ਭੈਅ ਮੰਨਦਾ ਹੈ। ਬਾਣੀ-ਸੰਵੇਦਨਾ ਦੀ ਇਹ ਗਿਆਨਮਈ ਸੁਰ ਮਨੁੱਖਾਂ ਅੰਦਰ ਜੀਉਣ ਦੀ ਇਕ ਨਵੀਂ ਇੱਛਾ ਪੈਦਾ ਕਰਦੀ ਹੈ। ਇਕ ਨਵੇਂ ਮਨੁੱਖ ਦਾ ਜਨਮ ਹੁੰਦਾ ਹੈ ਜੋ ਮੋਹ-ਮਾਇਆ ਅਤੇ ਰਿਸ਼ਤਿਆਂ ਦੇ ਪ੍ਰਪੰਚ ਤੋਂ ਉਪਰ ਉੱਠ ਜਾਂਦਾ ਹੈ। ਇਕ ਅਜਿਹੇ ਮਨੁੱਖ ਦਾ ਜਨਮ ਹੁੰਦਾ ਹੈ ਜੋ ਧਰਤੀ ਉਪਰ ਧਰਮਸਾਲ ਬਣਾਉਂਦਾ ਹੈ, ਆਪਣੇ ਬੰਧਨਾਂ ਤੋਂ ਆਪ ਹੀ ਮੁਕਤ ਹੁੰਦਾ ਹੈ। ਆਪਣੀਆਂ ਸੀਮਾਵਾਂ ਆਪ ਹੀ ਉਲੰਘ ਕੇ ਸੱਚ ਦੀ ਪਛਾਣ ਕਰਦਾ ਹੈ। ਇਹੀ ਕਾਰਨ ਹੈ ਕਿ ਬਾਣੀ-ਸੰਵੇਦਨਾ ਵਿਚ ਜਿਨ੍ਹਾਂ ਮਸਲਿਆਂ ਨੂੰ ਵਿਚਾਰਿਆ ਗਿਆ ਹੈ, ਉਹ ਮਸਲੇ ਹਰ ਕਾਲ ਵਿਚ ਪ੍ਰਾਸੰਗਿਕ ਹਨ। ਬਾਣੀ ਇਸੇ ਲਈ ਸਰਬਕਾਲੀ ਹੈ ਜੋ ਲੌਕਿਕ ਅਤੇ ਪਾਰਲੌਕਿਕ ਰਹੱਸਾਂ ਦੀ ਗੱਲ ਕਰਦੀ ਹੋਈ ਸਮੁੱਚੀ ਕਾਇਨਾਤ ਲਈ ਪ੍ਰਾਸੰਗਿਕ ਬਣਦੀ ਹੈ।

# ਨਾਨਕ ਬਾਣੀ ਦਾ ਵਿਚਾਰਧਾਰਕ ਪਰਿਪੇਖ

## (ਮਾਝ ਕੀ ਵਾਰ ਦੇ ਸੰਦਰਭ ਵਿਚ)

ਬਾਣੀ ਚਿੰਤਨ ਵਿਚ ਅਧਿਆਤਮਕ ਵਾਰਾਂ ਦੀ ਵਿਚਾਰਧਾਰਕ ਭੂਮਿਕਾ ਬੜੀ ਮੁੱਲਵਾਨ ਹੈ। ਇਹ ਭੂਮਿਕਾ ਇਸ ਪ੍ਰਸੰਗ ਵਿਚ ਮੁੱਲਵਾਨ ਹੈ ਕਿ ਵਾਰ ਕਾਵਿ ਰੂਪ ਵਿਚ ਰਚਨਾਤਮਕ ਯਾਤਰਾ ਇਕ ਲੰਮੇ ਖੰਡ ਵਿਚ ਫੈਲਦੀ ਹੈ ਅਤੇ ਇਸ ਲੰਮੀ ਕਾਲ ਖੰਡ ਦੀ ਯਾਤਰਾ ਰਾਹੀਂ ਰਚਨਾਕਾਰ ਆਪਣੇ ਚਿੰਤਨ ਅਤੇ ਅਨੁਭਵ ਨੂੰ ਬੜੇ ਵਿਸਥਾਰ ਰੂਪ ਵਿਚ ਪ੍ਰਗਟਾਉਣ ਦੇ ਅਵਸਰ ਪ੍ਰਾਪਤ ਕਰ ਲੈਂਦਾ ਹੈ। ਇਹੀ ਰਹੱਸ ਹੈ ਕਿ ਸਮੁੱਚੀ ਬਾਣੀ ਦੀ ਵਿਚਾਰਧਾਰਾ ਅਧਿਆਤਮਕ ਵਾਰਾਂ ਰਾਹੀਂ ਬੜੇ ਪ੍ਰਮਾਣਿਕ ਰੂਪ ਵਿਚ ਉਸਰੀ ਹੈ। ਪ੍ਰਮਾਣ ਵਜੋਂ ਜਦੋਂ ਅਸੀਂ ਮਾਝ ਕੀ ਵਾਰ ਦਾ ਵਿਚਾਰਧਾਰਕ ਵਿਸ਼ਲੇਸ਼ਣ ਕਰਦੇ ਹਾਂ ਤਾਂ ਇਸ ਰਹੱਸ ਦੀ ਪ੍ਰਤੀਤੀ ਹੁੰਦੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਸ ਵਾਰ ਦੀਆਂ ਸਤਾਈ ਪਉੜੀਆਂ ਵਿਚ ਅਧਿਆਤਮ ਨਾਲ ਜੁੜੇ ਹਰ ਵਿਚਾਰ ਅਤੇ ਅਨੁਭਵ ਨੂੰ ਬੜੀ ਗਹਿਰਾਈ ਨਾਲ ਵਿਚਾਰਿਆ ਹੈ। ਵਾਰ ਕਿਉਂਕਿ ਇਕ ਲੰਮੇਰਾ ਕਾਵਿ ਰੂਪ ਹੈ, ਇਸ ਲਈ ਇਸ ਦੇ ਰਚਨਾਤਮਕ ਚਰਿੱਤਰ ਰਾਹੀਂ ਬ੍ਰਹਿਮੰਡੀ ਚਿੰਤਨ ਅਤੇ ਅਨੁਭਵ ਦੀ ਦੀਰਘਕਾਲੀ ਵਿਆਖਿਆ ਬੜੀ ਸਹਿਜ ਹੋ ਜਾਂਦੀ ਹੈ। ਗੁਰੂ ਨਾਨਕ ਦੀ ਵਡਿਆਈ ਇਹ ਹੈ ਕਿ ਉਹ ਇਕ ਪਉੜੀ ਵਿਚ ਕੇਵਲ ਇਕ ਵਿਚਾਰ ਦੀ ਅਭਿਵਿਅਕਤੀ ਨਹੀਂ ਕਰਦੇ ਬਲਕਿ ਹਰ ਪਉੜੀ ਚਿੰਤਨ ਦੀ ਦ੍ਰਿਸ਼ਟੀ ਤੋਂ ਬਹੁ-ਅਰਥੀ ਅਤੇ ਬਹੁ-ਪਾਸਾਰੀ ਹੈ। ਰੱਬੀ ਚਿੰਤਨ ਅਤੇ ਅਨੁਭਵ ਨਾਲ ਇਕ ਸੁਰ ਹੋਏ ਸ਼ਾਇਰ-ਗੁਰੂ, ਗੁਰੂ ਨਾਨਕ ਨੇ ਇਲਾਹੀ ਅਨੁਭਵਾਂ ਨੂੰ ਇਸ ਵਾਰ ਦੇ ਆਰ ਪਾਰ ਫੈਲਾਅ ਦਿੱਤਾ ਹੈ। ਇਹੀ ਕਾਰਨ ਹੈ ਕਿ ਮਾਝ ਕੀ ਵਾਰ ਦਾ ਵਿਚਾਰਧਾਰਕ ਵਿਸ਼ਲੇਸ਼ਣ ਅਸਲ ਵਿਚ ਨਾਨਕ ਬਾਣੀ ਦਾ ਅਧਿਐਨ ਹੀ ਹੈ। ਵਿਚਾਰਧਾਰਕ ਪੱਧਰ ਉਪਰ ਅਨੇਕ ਬਿੰਦੂਆਂ ਉਪਰ ਫੈਲਦਾ ਹੋਇਆ ਇਹ ਪਾਸਾਰ ਬਹੁ-ਦਿਸ਼ਾਵੀ, ਬਹੁ-ਅਰਥੀ ਅਤੇ ਬਹੁ-ਪਰਤੀ ਹੈ। ਹਰ ਪਉੜੀ ਆਪਣੇ ਆਪ ਵਿਚ ਨਾਨਕ ਬਾਣੀ ਦਾ ਸੁਤੰਤਰ ਸਿਰਜਣਾਤਮਕ ਬਿੰਬ ਵੀ ਉਸਾਰਦੀ ਹੈ ਅਤੇ ਮੁਕੰਮਲ ਵਾਰ ਦੇ ਅੰਤਰਗਤ ਆਪਣੇ ਵਿਚਾਰ ਦੀ ਸਾਰਥਕਤਾ ਨੂੰ ਵੀ ਨਿਸਚਿਤ ਕਰਦੀ ਹੈ। ਇਸ ਤਰ੍ਹਾਂ ਮਾਝ ਕੀ ਵਾਰ ਦਾ ਜੋ ਵਿਚਾਰਧਾਰਕ ਬਿੰਬ ਉਸਰਦਾ ਹੈ, ਉਹ ਬਿੰਬ ਬੜਾ ਪ੍ਰਮਾਣਿਕ, ਰਹੱਸਮਈ ਅਤੇ ਅਨੁਭਵੀ ਚਿੰਤਨਸ਼ੀਲ ਬੋਲਾਂ ਵਾਲਾ ਹੈ।

'ਮਾਝ ਕੀ ਵਾਰ' ਦੀ ਵਿਚਾਰਧਾਰਾ ਦਾ ਵਿਸ਼ਲੇਸ਼ਣ ਕਰਨ ਤੋਂ ਪਹਿਲਾਂ ਅਸੀਂ ਇਹ ਸਪੱਸ਼ਟ ਕਰਨਾ ਚਾਹਾਂਗੇ ਕਿ ਅਧਿਆਤਮਕ ਵਾਰਾਂ ਦੀ ਸਿਰਜਣਾ ਆਪਣੇ ਮੂਲ ਰੂਪ ਵਿਚ ਪਉੜੀਆਂ ਰਾਹੀਂ ਹੋਈ ਸੀ। ਸਲੋਕ ਇਨ੍ਹਾਂ ਵਾਰਾਂ ਵਿਚ ਗੁਰੂ ਅਰਜਨ ਦੇਵ ਜੀ ਨੇ ਆਪਣੀ ਸੰਪਾਦਕੀ ਸੁਰਤਿ ਰਾਹੀਂ ਸ਼ਾਮਲ ਕੀਤੇ ਹਨ। ਇਨ੍ਹਾਂ ਅਧਿਆਤਮਕ ਵਾਰਾਂ ਵਿਚ ਸਲੋਕ ਸ਼ਾਮਲ ਕਰਨ ਦਾ ਮੂਲ ਕਾਰਨ ਗੁਰੂ ਸਾਹਿਬਾਨ ਦੀ ਉਹ ਬਾਣੀ ਜੋ ਕਿਸੇ ਲੰਮੇ ਕਾਵਿ ਰੂਪ ਵਿਚ ਨਹੀਂ ਰਚੀ ਗਈ ਸੀ, ਉਸ ਨੂੰ ਸਹੀ ਪਰਿਪੇਖ ਵਿਚ ਸਾਂਭਣਾ ਸੀ। ਸਲੋਕ ਇਕ ਲਘੂ ਕਾਵਿ ਰੂਪ ਹੈ ਜੋ ਕਿਸੇ ਇਕ ਸਥਿਤੀ ਜਾਂ ਇਕ ਵਿਚਾਰ ਉਪਰ ਕੇਂਦਰਿਤ ਹੁੰਦਾ ਹੈ। ਅਜਿਹੇ ਅਨੇਕ ਸਲੋਕ ਬਾਣੀ ਦਾ ਹਿੱਸਾ ਸਨ, ਜਿਨ੍ਹਾਂ ਨੂੰ ਇਕ ਰਚਨਾਤਮਕ ਤਰਤੀਬ ਵਿਚ ਸਾਂਭਣਾ ਜ਼ਰੂਰੀ ਸੀ। ਅਜਿਹੀ ਸਥਿਤੀ ਨੂੰ ਗੁਰੂ ਅਰਜਨ ਦੇਵ ਜੀ ਨੇ ਬੜੀ ਗਹਿਰ ਗੰਭੀਰ ਸੰਪਾਦਕੀ ਸੂਝ ਰਾਹੀਂ ਅਧਿਆਤਮਕ ਵਾਰਾਂ ਵਿਚ ਸ਼ਾਮਲ ਕਰ ਦਿੱਤਾ। ਜਿਹੜੇ ਸਲੋਕ ਵਾਰਾਂ ਵਿਚ ਸ਼ਾਮਲ ਕਰਨ ਤੋਂ ਬਾਹਰ ਰਹਿ ਗਏ, ਉਨ੍ਹਾਂ ਸਲੋਕਾਂ ਨੂੰ ਇਸ ਸਿਰਲੇਖ ਅਧੀਨ ਇਕੱਤਰ ਕਰ ਦਿੱਤਾ—'ਸਲੋਕ ਵਾਰਾਂ ਤੇ ਵਧੀਕ' ਭਾਵ ਇਹ ਉਹ ਸਲੋਕ ਹਨ ਜੋ ਵਾਰਾਂ ਵਿਚ ਸ਼ਾਮਲ ਕਰਨ ਉਪਰੰਤ ਵੀ ਬਚ ਗਏ ਹਨ। ਅਜਿਹਾ ਕਰਕੇ ਗੁਰੂ ਅਰਜਨ ਦੇਵ ਜੀ ਨੇ ਆਪਣੀ ਸੰਪਾਦਕੀ ਸੂਝ ਦਾ ਮਾਡਲ ਪ੍ਰਸਤੁਤ ਕੀਤਾ ਹੈ। ਭਾਵ ਗੁਰੂ ਸਾਹਿਬਾਨ ਵਲੋਂ ਰਚੇ ਗਏ ਸਲੋਕ ਜੋ ਕਿ ਇਕ ਵੱਡੀ ਗਿਣਤੀ ਵਿਚ ਸਨ, ਉਨ੍ਹਾਂ ਨੂੰ ਲੰਮੇਰੇ ਵੱਡ-ਆਕਾਰੀ ਕਾਵਿ ਰੂਪਾਂ ਵਿਚ ਸ਼ਾਮਲ ਕਰ ਕੇ ਚਿੰਤਨ ਅਤੇ ਅਨੁਭਵ ਦੇ ਪ੍ਰਵਾਹ ਵਿਚ ਢਾਲ ਦਿੱਤਾ। ਇਹ ਕਾਰਜ ਬੜਾ ਅਰਥ ਭਰਪੂਰ ਅਤੇ ਸਲੋਕਾਂ ਦੀ ਵਿਚਾਰਧਾਰਕ ਮਰਯਾਦਾ ਨੂੰ ਸਾਕਾਰ ਕਰਨ ਵਾਲਾ ਹੈ। ਇਸ ਤੱਥ ਨੂੰ ਅਸੀਂ ਇਸ ਲਈ ਸਪੱਸ਼ਟ ਕੀਤਾ ਹੈ ਕਿ ਮਾਝ ਕੀ ਵਾਰ ਦਾ ਵਿਚਾਰਧਾਰਕ ਵਿਸ਼ਲੇਸ਼ਣ ਕਰਦੇ ਸਮੇਂ ਪਉੜੀਆਂ ਅਤੇ ਸਲੋਕਾਂ ਦੋਹਾਂ ਨੂੰ ਅਧਿਐਨ ਦੇ ਕੇਂਦਰ ਵਿਚ ਰੱਖਿਆ ਜਾਵੇਗਾ। ਇਸ ਤੱਥ ਬਾਰੇ ਦੋ ਰਾਵਾਂ ਨਹੀਂ ਕਿ ਪਉੜੀਆਂ ਹੀ ਵਾਰ ਦਾ ਮੂਲ ਰੂਪ ਹਨ ਪਰੰਤੂ ਇਹ ਵਿਚਾਰ ਵੀ ਧਿਆਨ ਵਿਚ ਰੱਖਣਾ ਜ਼ਰੂਰੀ ਹੈ ਕਿ ਵਾਰਾਂ ਵਿਚ ਜਦੋਂ ਸਲੋਕ ਸ਼ਾਮਲ ਕੀਤੇ ਗਏ, ਉਸ ਤੋਂ ਬਾਅਦ ਵਾਰ ਦਾ ਵਰਤਮਾਨ ਰੂਪ ਪਉੜੀਆਂ ਅਤੇ ਸਲੋਕਾਂ ਵਾਲਾ ਹੀ ਮੰਨਿਆ ਜਾਵੇਗਾ। ਵਿਚਾਰਧਾਰਕ ਵਿਸ਼ਲੇਸ਼ਣ ਕਰਦੇ ਸਮੇਂ ਅਸੀਂ ਆਪਣੇ ਅਧਿਐਨ ਵਿਚ ਪਉੜੀਆਂ ਅਤੇ ਸਲੋਕਾਂ ਦੋਹਾਂ ਨੂੰ ਕੇਂਦਰ ਵਿਚ ਰੱਖਿਆ ਹੈ। ਇਹ ਤੱਥ ਵੀ ਵਰਣਨਯੋਗ ਹੈ ਕਿ ਕਈ ਸਲੋਕ ਸਮਕਾਲੀ ਸਥਿਤੀਆਂ ਉਪਰ ਟਿੱਪਣੀਆਂ ਦੇ ਰੂਪ ਵਿਚ ਲਿਖੇ ਗਏ ਸਨ ਅਤੇ ਇਨ੍ਹਾਂ ਸਲੋਕਾਂ ਦੀ ਸਮਾਜਕ ਪ੍ਰਾਸੰਗਿਕਤਾ ਬੜੀ ਅਰਥ ਭਰਪੂਰ ਹੈ। ਭਾਵ ਜਿਹੜੇ ਸਲੋਕ ਸਮਕਾਲੀ ਸਮਾਜਕ ਸਥਿਤੀਆਂ ਅਤੇ ਧਰਤੀ ਦੇ ਲੌਕਿਕ ਪਾਸਾਰਾਂ ਨਾਲ ਜੁੜੇ ਹੋਏ ਸਨ, ਉਨ੍ਹਾਂ ਨੂੰ ਅਸੀਂ ਵਿਚਾਰਨ ਦਾ ਜਤਨ ਕੀਤਾ ਹੈ। ਇਸ ਅਧਿਐਨ ਵਿੱਚੋਂ ਬਾਣੀ ਦੀ ਸਮਕਾਲੀ ਪ੍ਰਾਸੰਗਿਕਤਾ ਬੜੇ ਵਿਰਾਟ ਰੂਪ ਵਿਚ ਉਜਾਗਰ ਹੋਈ ਹੈ। ਇਸ ਨਿਬੰਧ ਵਿਚ ਅਸੀਂ ਮਾਝ ਕੀ ਵਾਰ ਦਾ ਵਿਚਾਰਧਾਰਕ ਵਿਸ਼ਲੇਸ਼ਣ 'ਅਧਿਆਤਮੀ ਮੰਡਲਾਂ' ਨਾਲ ਜੁੜੇ ਵਿਚਾਰਾਂ ਦੀ ਰੋਸ਼ਨੀ ਵਿਚ ਕੀਤਾ ਹੈ। ਇਹ ਵਿਚਾਰ ਤਾਂ ਸਪੱਸ਼ਟ ਹੀ ਹੈ ਕਿ ਬਾਣੀ

ਚਿੰਤਨ ਵਿਚ ਅਧਿਆਤਮੀ ਸਰੋਕਾਰਾਂ ਨੂੰ ਲੌਕਿਕ ਚਿੰਤਨ ਨਾਲ ਜੋੜ ਕੇ ਚਿਤਵਿਆ ਅਤੇ ਚਿਤਰਿਆ ਗਿਆ ਹੈ। ਇਹੀ ਉਹ ਰਚਨਾਤਮਕ ਬਿੰਦੂ ਹੈ ਜੋ ਪਉੜੀਆਂ ਅਤੇ ਸਲੋਕਾਂ ਨੂੰ ਇਕ ਦੂਜੇ ਦੀ ਪਿੱਠਭੂਮੀ ਬਣਾ ਦੇਂਦਾ ਹੈ। ਮਾਝ ਕੀ ਵਾਰ ਦਾ ਵਿਚਾਰਧਾਰਕ ਵਿਸ਼ਲੇਸ਼ਣ ਕਰਦੇ ਸਮੇਂ ਅਸੀਂ ਪਉੜੀਆਂ ਅਤੇ ਸਲੋਕਾਂ ਦੇ ਅਧਿਆਤਮੀ ਸਰੋਕਾਰਾਂ ਨੂੰ ਸਾਂਝੇ ਰੂਪ ਵਿਚ ਮੂਲ ਆਧਾਰ ਬਣਾਇਆ ਹੈ। ਪਉੜੀਆਂ ਮੂਲ ਰੂਪ ਵਿਚ ਅਧਿਆਤਮੀ ਅਨੁਭਵਾਂ ਦਾ ਪ੍ਰਗਟਾਵਾ ਹੈ ਜਦ ਕਿ ਸਲੋਕ ਦੋਹਾਂ ਰੂਪਾਂ ਵਿਚ ਰਚੇ ਗਏ ਹਨ—ਪਾਰਲੌਕਿਕ ਅਤੇ ਲੌਕਿਕ। ਵਡਿਆਈ ਇਹ ਹੈ ਕਿ ਲੌਕਿਕਤਾ ਵੀ ਪਾਰਲੌਕਿਕਤਾ ਦੀ ਆਧਾਰ-ਭੂਮੀ ਬਣ ਗਈ ਹੈ। ਮਾਝ ਕੀ ਵਾਰ ਵਿਚ ਕੁਲ 27 ਪਉੜੀਆਂ ਹਨ ਅਤੇ ਵਾਰ ਦਾ ਪਹਿਲਾ ਰੂਪ ਇਨ੍ਹਾਂ ਪਉੜੀਆਂ ਵਾਲਾ ਹੀ ਸੀ। ਇਹ ਵਾਰ ਕਿਉਂਕਿ ਮਾਝ ਰਾਗ ਵਿਚ ਲਿਖੀ ਗਈ ਹੈ, ਇਸ ਲਈ ਇਸ ਦਾ ਨਾਂ 'ਮਾਝ ਕੀ ਵਾਰ' ਰੱਖਿਆ ਗਿਆ ਹੈ। ਇਸ ਵਾਰ ਨੂੰ 'ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ' ਉਪਰ ਗਾਇਨ ਦਾ ਸੰਕੇਤ ਦਿੱਤਾ ਗਿਆ ਹੈ। ਇਸ ਵਾਰ ਵਿਚ ਕੁਲ 63 ਸਲੋਕ ਹਨ, ਜਿਨ੍ਹਾਂ ਵਿਚ 46 ਸਲੋਕ ਗੁਰੂ ਨਾਨਕ ਦੇਵ ਜੀ ਦੇ ਹਨ, 12 ਸਲੋਕ ਮਹਲਾ ਦੂਜਾ, 3 ਸਲੋਕ ਮਹਲਾ ਤੀਜਾ ਅਤੇ 2 ਸਲੋਕ ਮਹਲਾ ਚੌਥਾ ਦੇ ਹਨ। ਧਿਆਨਯੋਗ ਨੁੱਕਤਾ ਇਹ ਹੈ ਕਿ ਇਹ ਸਲੋਕ ਆਪਣੇ ਵਿਚਾਰਧਾਰਾਈ ਪਰਿਪੇਖ ਵਿਚ ਇਕਸੁਰ ਅਤੇ ਇਕਾਗਰ ਹਨ। ਇਨ੍ਹਾਂ ਸਲੋਕਾਂ ਦੀ ਚੋਣ ਅਤੇ ਤਰਤੀਬ ਅਜਿਹੀ ਖ਼ੂਬਸੂਰਤੀ ਨਾਲ ਕੀਤੀ ਹੈ ਕਿ ਕਿਧਰੇ ਵੀ ਵਿਚਾਰਾਂ ਦਾ ਅੰਤਰ-ਵਿਰੋਧ ਜਾਂ ਵਿਚਾਰਾਂ ਵਿਚਕਾਰ ਨਿਰੰਤਰਤਾ ਖੰਡਿਤ ਨਹੀਂ ਹੋਈ। ਇਹੀ ਰਹੱਸ ਹੈ ਕਿ ਅਧਿਆਤਮਕ ਵਾਰਾਂ ਦੀ ਸੰਪੂਰਨਤਾ ਦਾ ਬਿੰਬ ਸਲੋਕਾਂ ਦੇ ਅੰਤਰਗਤ ਹੀ ਵਿਚਾਰਿਆ ਅਤੇ ਸਿਮਰਿਆ ਜਾਂਦਾ ਹੈ। ਵਾਰਾਂ ਦੇ ਮੂਲ ਅਧਿਆਤਮਕ ਚਰਿੱਤਰ ਨੂੰ ਸਲੋਕਾਂ ਨੇ ਅਜਿਹੀ ਧਰਮ-ਛੋਹ ਦਿੱਤੀ ਹੈ ਕਿ ਵਾਰ ਦੀ ਹਰ ਪਉੜੀ ਜ਼ਿੰਦਗੀ ਦਾ ਜਲੌ ਬਣ ਗਈ ਹੈ। ਇਹ ਇਸ ਲਈ ਹੋਇਆ ਹੈ ਕਿ ਰੱਬੀ ਬਾਣੀ ਨੂੰ ਪਵਿੱਤਰ ਗ੍ਰੰਥ ਦੀ ਤਰਤੀਬ ਦੇਣ ਵਾਲਾ ਖ਼ੁਦ ਰੱਬੀ ਜੋਤ ਨਾਲ ਇਕਮਿਕ ਸੀ। ਪਉੜੀਆਂ ਅਤੇ ਸਲੋਕ ਮਿਲ ਕੇ ਹੀ ਵਾਰ ਦਾ ਸੰਪੂਰਨ ਬਿੰਬ ਸਾਕਾਰ ਕਰਦੀਆਂ ਹਨ।

'ਮਾਝ ਕੀ ਵਾਰ' ਦੀਆਂ ਪਉੜੀਆਂ ਦੀ ਧੁਰ ਅੰਤਰ ਆਤਮਾ ਦੀ ਪਛਾਣ ਕਰੀਏ ਤਾਂ ਵਿਚਾਰਧਾਰਕ ਪੱਧਰ ਉਪਰ ਇਸ ਤੱਥ ਦੀ ਪ੍ਰਤੀਤੀ ਹੁੰਦੀ ਹੈ ਕਿ ਵਾਰ ਦੇ ਆਰ ਪਾਰ ਨਾਇਕ ਦੇ ਰੂਪ ਵਿਚ ਬ੍ਰਹਮ ਦੀ ਹੋਂਦ ਪਸਰੀ ਹੋਈ ਹੈ। ਵਾਰ ਦੇ ਚਰਿੱਤਰ ਬਾਰੇ ਅਕਸਰ ਇਹ ਕਿਹਾ ਜਾਂਦਾ ਹੈ ਕਿ ਵਾਰ ਰਚਨਾ ਦਾ ਮੂਲ ਪ੍ਰਯੋਜਨ ਹੀ ਨਾਇਕ ਦੇ ਨਾਇਕਤਿਤ੍ਵ ਦੀ ਉਸਾਰੀ ਕਰਨਾ ਹੁੰਦਾ ਹੈ। ਮਾਝ ਕੀ ਵਾਰ ਨੂੰ ਜਦੋਂ ਵਿਚਾਰਦੇ ਹਾਂ ਤਾਂ ਪਹਿਲਾ ਰਹੱਸ ਹੀ ਇਹ ਖੁੱਲ੍ਹਦਾ ਹੈ ਕਿ ਪਰਮਾਤਮਾ ਅਲਖ ਅਗੋਚਰ ਅਤੇ ਕਰਤਾ ਪੁਰਖ ਹੈ। ਇਸ ਵਿਚਾਰ ਨੂੰ ਮੂਲ ਰੂਪ ਵਿਚ ਸਥਾਪਤ ਕਰ ਕੇ ਗੁਰੂ ਨਾਨਕ ਦੇਵ ਜੀ ਨੇ ਦੂਜੀਆਂ ਪਉੜੀਆਂ ਦੀ ਵਿਚਾਰਗਤ ਉਸਾਰੀ ਕੀਤੀ ਹੈ। ਬਾਣੀ ਚਿੰਤਨ ਦਾ ਤਾਂ ਮੂਲ ਮੰਤਰ ਹੀ ਬ੍ਰਹਮ ਦੇ ਨਾਇਕਤਿਤ੍ਵ ਰੂਪ ਵਿਚ ਪ੍ਰਗਟ ਹੋਇਆ ਹੈ। ਇਹ ਵਿਚਾਰ ਬੜਾ ਸਪੱਸ਼ਟ ਹੈ ਕਿ ਬਾਣੀ ਦਾ ਆਦਿ ਅਤੇ ਅੰਤ ਬਿੰਦੂ ਬ੍ਰਹਮ ਹੈ। ਵਾਰ ਦੇ ਮੂਲ

ਚਰਿੱਤਰ ਨੂੰ ਧਿਆਨ ਵਿਚ ਰੱਖਦਿਆਂ ਗੁਰੂ ਨਾਨਕ ਨੇ ਉਸ ਪ੍ਰਭੂ ਦੀ ਸਿਮਰਤੀ ਨੂੰ ਸਿਮਰਿਆ ਅਤੇ ਧਿਆਇਆ ਹੈ ਜੋ ਸਿਰਜਣਹਾਰ ਅਤੇ ਵਿਆਪਕ ਹੈ, ਸਾਰੀ ਸ੍ਰਿਸ਼ਟੀ ਦਾ ਰਚੈਤਾ ਹੈ। ਇਸ ਪਉੜੀ ਵਿਚ ਜਿਥੇ ਬ੍ਰਹਮ ਦੀ ਹੋਂਦ ਨੂੰ ਉਸਾਰਿਆ ਹੈ, ਉਥੇ ਨਾਲ ਹੀ ਉਸ ਦੇ ਸਿਰਜਣਹਾਰ ਰੂਪ ਵਿਚ ਵਿਆਖਿਆ ਕੀਤੀ ਹੈ। ਇਹ ਬਹੁ-ਰੰਗੀ ਬਹੁਭਾਂਤੀ ਅਤੇ ਬਹੁ-ਪਾਸਾਰੀ ਬ੍ਰਹਿਮੰਡੀ ਲੀਲ੍ਹਾ ਉਸੇ ਦੀ ਸਿਰਜਣਾ ਹੈ। ਇਹ ਸਾਰਾ ਖੇਲ ਉਸ ਕਰਤਾਰ ਦਾ ਰਚਿਆ ਹੈ ਜੋ ਆਪਣੀ ਕਿਰਤ ਦਾ ਕਰਤਾਰੀ ਰਹੱਸ ਖ਼ੁਦ ਹੀ ਜਾਣਦਾ ਹੈ, ਦੂਸਰਾ ਉਸ ਦਾ ਭੇਤ ਨਹੀਂ ਜਾਣ ਸਕਦਾ। ਇਸ ਬ੍ਰਹਮ ਦੇ ਕਰਤਾਰੀ ਚਰਿੱਤਰ ਨੂੰ ਗੁਰੂ ਨਾਨਕ ਨੇ ਪਹਿਲੀ ਪਉੜੀ ਵਿਚ ਇੰਜ ਪ੍ਰਗਟਾਇਆ ਹੈ :

**ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥**
**ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ॥**
**ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ॥**
**ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ॥**
**ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ॥**
**ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ॥**
**ਤੂੰ ਆਪੇ ਆਪਿ ਸੁਜਾਣੁ ਹੈ ਵਡ ਪੁਰਖੁ ਵਡਾਤੀ॥**
**ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ,**
**ਬਲਿ ਬਲਿ ਹਉ ਤਿਨ ਜਾਤੀ॥੧॥**

ਇਸ ਪਹਿਲੀ ਪਉੜੀ ਵਿਚ ਹੀ ਗੁਰੂ ਨਾਨਕ ਨੇ ਬ੍ਰਹਮ ਅਤੇ ਬ੍ਰਹਮੀ ਲੀਲ੍ਹਾ ਦਾ ਭੇਦ ਉਜਾਗਰ ਕਰ ਦਿੱਤਾ ਹੈ। ਰਚਨਾਕਾਰ ਹੀ ਖ਼ੁਦ ਆਪਣੀ ਰਚਨਾ ਦਾ ਭੇਦ ਜਾਣਦਾ ਹੈ। ਇਹ ਸਾਰਾ ਪਾਸਾਰਾ ਉਸੇ ਦਾ ਰਚਿਆ ਹੋਇਆ ਹੈ। ਜੰਮਣਾ ਮਰਨਾ ਇਕ ਕਰਤਾਰੀ ਵਰਤਾਰਾ ਹੈ ਅਤੇ ਨਾਮ-ਵਿਹੂਣੇ ਆਵਾਗੌਣ ਵਿਚ ਭਟਕਦੇ ਹੋਏ ਮਰਦੇ ਜੰਮਦੇ ਹਨ। ਮੁਕਤੀ ਉਨ੍ਹਾਂ ਦੀ ਹੈ ਜੋ ਬ੍ਰਹਮ-ਰੂਪੀ ਗੁਰੂ ਦੇ ਸਨਮੁਖ ਹੁੰਦੇ ਹਨ, ਨਾਮ ਨਾਲ ਭਿੱਜ ਕੇ ਲਾਲ ਰੰਗ ਰੱਤੇ ਜਾਂਦੇ ਹਨ। ਇਸ ਪਉੜੀ ਵਿਚ ਪ੍ਰਭੂ ਦੇ ਨਾਇਕਤਿਤ੍ਵ ਦੀ ਵਡਿਆਈ ਕਰਦੇ ਹੋਏ ਗੁਰੂ ਨਾਨਕ ਨੇ ਉਸ ਨੂੰ ਸਾਰੀ ਕਾਇਨਾਤ ਦਾ ਕਰਤਾ, ਕਾਇਨਾਤ ਅੰਦਰ ਰਮਿਆ ਅਤੇ ਮਾਇਆ ਤੋਂ ਨਿਰਲੇਪ ਮੰਨਿਆ ਹੈ। ਬ੍ਰਹਮ ਦੀ ਸਰਬ ਸ਼ਕਤੀ ਹਸਤੀ ਦੀ ਗੱਲ ਕਰਦਿਆਂ ਦੂਜੇ ਪਾਸੇ ਦੋ ਧਿਰਾਂ ਉਸਾਰੀਆਂ ਹਨ। ਇਕ ਧਿਰ ਉਹ ਜੋ ਨਾਮ-ਵਿਹੂਣੀ ਹੈ, ਮਾਇਆ ਵਿਚ ਖਚਿਤ ਹੈ ਅਤੇ ਦਰ-ਬ-ਦਰ ਭਟਕ ਰਹੀ ਹੈ। ਦੂਜੀ ਧਿਰ ਉਹ ਹੈ ਜੋ ਪ੍ਰਭੂ ਦੇ ਨਾਮ ਵਿਚ ਰੰਗੇ ਹੋਏ ਅਤੇ ਹਰੀ ਨੂੰ ਬੜੇ ਪਿਆਰੇ ਹਨ। ਪਹਿਲੀ ਪਉੜੀ ਵਿਚ ਹੀ ਗੁਰੂ ਨਾਨਕ ਬ੍ਰਹਮ, ਬ੍ਰਹਿਮੰਡ, ਸਤਿਗੁਰੂ, ਮਨੁੱਖ ਅਤੇ ਮਾਇਆ ਨੂੰ ਸਪੱਸ਼ਟ ਕਰ ਦਿੱਤਾ ਹੈ। ਇਨ੍ਹਾਂ ਸਾਰੇ ਸਰੋਕਾਰਾਂ ਦਾ ਕੇਂਦਰੀ ਪੈਰਾਡਾਇਮ ਬ੍ਰਹਮ ਹੈ ਜੋ ਅਲਖ ਅਗੋਚਰ, ਅਗੰਮ, ਕਰਤਾ ਪੁਰਖ ਅਤੇ ਸਮੁੱਚੀ ਬ੍ਰਹਿਮੰਡੀ ਲੀਲ੍ਹਾ ਦਾ ਰਚਨਹਾਰ ਹੈ। ਪਹਿਲੀ ਪਉੜੀ ਵਿਚ ਗੁਰੂ ਨਾਨਕ ਨੇ ਇਸ ਵਾਰ ਦੇ ਨਾਇਕ ਦੇ ਸਰਬ ਸ਼ਕਤੀਮਾਨ ਨਾਇਕਤਿਤ੍ਵ ਦੀ ਸਥਾਪਨਾ ਕਰ ਦਿੱਤੀ ਹੈ। ਇਸ ਪਉੜੀ ਨਾਲ ਗੁਰੂ ਨਾਨਕ ਦੇਵ ਜੀ ਦਾ ਜਿਹੜਾ ਸਲੋਕ ਜੋੜਿਆ

ਹੈ, ਉਹ ਇਸ ਪਉੜੀ ਦੇ ਵਿਚਾਰਗਤ ਪਾਸਾਰ ਨੂੰ ਗਹਿਰਾਈ ਦੇਣ ਵਾਲਾ ਹੈ, ਜਿਸ ਵਿਚ ਪ੍ਰਭੂ ਦੀ ਸਿਰਜਣਾ ਦੀ ਵਿਆਖਿਆ ਕੀਤੀ ਹੈ। ਇਹ ਅਸੀਂ ਪਹਿਲਾਂ ਹੀ ਉਲੇਖ ਕਰ ਆਏ ਹਾਂ ਕਿ ਭਾਵੇਂ ਮਾਝ ਕੀ ਵਾਰ ਮੂਲ ਰੂਪ ਵਿਚ ਪਉੜੀਆਂ ਵਿਚ ਰਚੀ ਗਈ ਸੀ ਪਰੰਤੂ ਇਸ ਵਿਚ ਸ਼ਾਮਲ ਸਲੋਕ ਪਉੜੀਆਂ ਵਿਚ ਆਏ ਵਿਚਾਰਾਂ ਨੂੰ ਗਹਿਰਾਈ ਦੇਣ ਵਾਲੇ ਹਨ। ਪ੍ਰਮਾਣ ਵਜੋਂ ਪਹਿਲੀ ਪਉੜੀ ਵਿਚ ਜਿਹੜਾ ਕੇਂਦਰੀ ਵਿਚਾਰ ਪ੍ਰਭੂ ਦੇ ਸਿਰਜਿਕ ਰੂਪ ਦਾ ਹੈ, ਉਹੀ ਵਿਚਾਰ ਇਕ ਨਵੇਂ ਪਰਿਪੇਖ ਵਿਚ ਹੇਠ ਲਿਖੇ ਸਲੋਕ ਵਿਚ ਉਭਰਿਆ ਹੈ:

**ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ॥**
**ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ॥**
**ਪੈਰੀ ਚਲੈ ਹਥੀ ਕਰਣਾ ਦਿਤਾ ਪੈਨੇ ਖਾਇ॥**
**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ॥**
**ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ॥**
**ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ॥**

ਪਹਿਲੀ ਪਉੜੀ ਵਿਚ ਪਰਮਾਤਮਾ ਦਾ ਜਿਹੜਾ ਸਿਰਜਿਕ ਰੂਪ ਉਭਾਰਿਆ ਹੈ, ਉਸੇ ਸਿਰਜਿਕ ਦੀ ਸਿਰਜਣਾ ਦੀ ਪ੍ਰਕ੍ਰਿਤੀ ਨੂੰ ਉਪਰੋਕਤ ਸਲੋਕ ਵਿਚ ਵਿਚਾਰਿਆ ਗਿਆ ਹੈ। ਭਾਵ ਪ੍ਰਭੂ ਨੇ ਆਪਣੀ ਸਿਰਜਣਾ ਵਿਚ ਆਤਮਾ ਪਾ ਕੇ ਸਰੀਰ ਦੀ ਘਾੜਤ ਕੀਤੀ ਹੈ। ਇਹ ਘਾੜਤ ਏਨੀ ਅਮੋਲਕ ਹੈ ਕਿ ਮਨੁੱਖ ਇਸ ਦੇ ਅਮੁੱਲ ਚਰਿੱਤਰ ਤੋਂ ਗ਼ਾਫ਼ਿਲ ਹੋ ਜਾਂਦਾ ਹੈ। ਫਲਸਰੂਪ ਉਹ ਪ੍ਰਭੂ ਮਿਲਾਪ ਦਾ ਭਾਗੀ ਨਹੀਂ ਬਣਦਾ। ਸਥਿਤੀ ਦੀ ਤ੍ਰਾਸਦੀ ਇਹ ਹੈ ਕਿ ਜਿਹੜਾ ਪ੍ਰਭੂ ਜੀਵ ਅੰਦਰ ਆਤਮਾ ਪਾ ਕੇ ਸਾਰੀ ਰਚਨਾ ਰਚਦਾ ਹੈ, ਉਹੀ ਜੀਵ ਮਾਇਆ ਵਿਚ ਲੀਨ ਹੋ ਕੇ ਆਪਣੇ ਕਰਤੇ ਨੂੰ ਵਿਸਾਰ ਦੇਂਦਾ ਹੈ। ਪ੍ਰਭੂ ਦੀਆਂ ਦਿੱਤੀਆਂ ਰਹਿਮਤਾਂ ਰਾਹੀਂ ਉਹ ਬੋਲਦਾ, ਸੁਣਦਾ ਅਤੇ ਤੁਰਦਾ ਹੈ। "ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ" ਕਹਿ ਕੇ ਗੁਰੂ ਨਾਨਕ ਨੇ ਮਨੁੱਖ ਦੀ ਤ੍ਰਾਸਦ ਹੋਣੀ ਸਪੱਸ਼ਟ ਕਰ ਦਿੱਤੀ ਹੈ। ਜੋ ਜੀਵ ਦਾ ਮੂਲ ਹੈ, ਉਸ ਨੂੰ ਉਹ ਪਛਾਣਦਾ ਨਹੀਂ, ਭਟਕਦਾ ਹੋਇਆ ਆਵਾਗੌਣ ਵਿਚ ਗਿੜਦਾ ਹੈ। ਤ੍ਰਾਸਦ ਸਥਿਤੀ ਸਪੱਸ਼ਟ ਕਰਕੇ ਨਾਲ ਹੀ ਇਹ ਸੰਕੇਤ ਦਿੱਤਾ ਹੈ ਕਿ ਗੁਰੂ ਦੀ ਸ਼ਰਨ ਹੀ ਜੀਵ ਨੂੰ ਦਰਗਾਹ ਵਿਚ ਢੋਈ ਦਿਵਾ ਸਕਦੀ ਹੈ, ਗੁਰੂ ਜੋ ਗਿਆਨ ਅਤੇ ਅਨੁਭਵ ਦਾ ਪ੍ਰਤੀਕ ਹੈ, ਗੁਰੂ ਜੋ ਆਪ ਮੁਕਤ ਹੈ ਅਤੇ ਸ਼ਰਨ ਪਏ ਨੂੰ ਮੁਕਤ ਕਰਵਾਉਂਦਾ ਹੈ। ਮਾਝ ਕੀ ਵਾਰ ਦੀ ਪਹਿਲੀ ਪਉੜੀ ਅਤੇ ਪਹਿਲਾ ਸਲੋਕ ਸਾਰੀ ਵਿਚਾਰਧਾਰਾ ਦਾ ਪੈਰਾਡਾਇਮ ਉਘਾੜ ਦੇਂਦੇ ਹਨ। ਬਾਣੀ ਦਾ ਕੇਂਦਰੀ ਪੈਰਾਡਾਇਮ ਹੀ ਇਹ ਹੈ ਕਿ ਸਿਰਜਿਕ ਬ੍ਰਹਮ ਸਾਰੀ ਕਾਇਨਾਤ ਦੀ ਸਿਰਜਣਾ ਕਰਦਾ ਹੈ ਪਰੰਤੂ ਉਸ ਦੀ ਸਿਰਜਣਾ ਜਦੋਂ ਮਾਇਆ ਵਿਚ ਲੀਨ ਹੁੰਦੀ ਹੈ ਤਾਂ ਤ੍ਰਾਸਦ ਹੋਣੀ ਭੋਗਦੀ ਹੈ। ਕਰਤਾ ਅਤੇ ਕਿਰਤ ਵਿਚ ਜਦੋਂ ਦਵੈਤ ਪੈਦਾ ਹੋਵੇਗੀ ਤਾਂ ਜੀਵ ਆਪਣੇ ਮਾਰਗ ਤੋਂ ਥਿੜਕ ਜਾਵੇਗਾ। ਕਰਤਾ ਅਤੇ ਕਿਰਤ ਵਿਚ

ਦਵੈਤ ਦਾ ਕਾਰਨ ਮਾਇਆ ਹੈ। ਉਹ ਮਾਇਆ ਜੋ ਅੰਦਰ ਵੀ ਹੈ ਅਤੇ ਬਾਹਰ ਵੀ। ਮਾਇਆ ਅਸਲ ਵਿਚ ਮਨੁੱਖ ਦੀ ਪ੍ਰੀਖਿਆ ਹੈ। ਕਿਰਤ ਜੇਕਰ ਮਾਇਆ ਵਿਚ ਗੁੰਮ ਹੈ ਤਾਂ ਕਰਤੇ ਤੋਂ ਵਿੱਛੜ ਜਾਵੇਗੀ। ਇਹ ਵਿਛੋੜਾ ਹੀ ਤਾਂ ਸਾਰੇ ਦੁਖਾਂਤ ਦਾ ਮੂਲ ਹੈ। ਇਸ ਵਾਰ ਦੀ ਦੂਜੀ ਪਉੜੀ ਬੜੀ ਭਾਵਪੂਰਤ ਹੈ, ਜਿਸ ਵਿਚ ਜਗਤ ਦੀ ਵਿਆਖਿਆ ਕੀਤੀ ਹੈ। ਇਹ ਪਉੜੀ ਇਸ ਪ੍ਰਕਾਰ ਹੈ :

**ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਧੰਧੈ ਲਾਇਆ॥**
**ਮੋਹ ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ॥**
**ਤਿਸਨਾ ਅੰਦਰਿ ਅਗਨਿ ਹੈ ਨਹ ਤਿਪਤੈ ਭੁਖਾ ਤਿਹਾਇਆ॥**
**ਸਹਸਾ ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ॥**
**ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ॥**
**ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ॥**
**ਕੁਲੁ ਉਧਾਰੇ ਆਪਣਾ ਧੰਨੁ ਜਾਣੇਦੀ ਮਾਇਆ॥**
**ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ॥੨॥**

ਪਹਿਲੀ ਅਤੇ ਦੂਜੀ ਪਉੜੀ ਇਕ ਦੂਜੇ ਦੀ ਪਿੱਠਭੂਮੀ ਬਣੀਆਂ ਹਨ। ਪਹਿਲੀ ਪਉੜੀ ਵਿਚ ਕਾਦਰ ਦੇ ਚਰਿੱਤਰ ਦੀ ਵਿਆਖਿਆ ਸੀ ਅਤੇ ਦੂਜੀ ਪਉੜੀ ਵਿਚ ਇਸ ਕਾਦਰ ਦੀ ਕੁਦਰਤ ਨੂੰ ਕੇਂਦਰ ਬਿੰਦੂ ਵਿਚ ਰੱਖਿਆ ਹੈ। ਅਸਲ ਸਥਿਤੀ ਇਹ ਹੈ ਕਿ ਇਹ ਜਗਤ ਜਿਥੇ ਕਾਦਰ ਦਾ ਜਲਵਾ ਹੈ, ਉਥੇ ਇਸ ਜਲਵੇ ਵਿਚ ਮਾਇਆ ਵੀ ਟਿਕੀ ਹੋਈ ਹੈ। ਮਾਇਆ ਜੋ ਜੀਵ ਨੂੰ ਠੱਗਦੀ ਹੈ, ਪ੍ਰਭੂ ਤੋਂ ਦੂਰ ਲਿਜਾਉਂਦੀ ਭਟਕਾਉਂਦੀ ਹੈ। ਇਹ ਮਾਇਆ ਮਨੁੱਖ ਦੀ ਪ੍ਰੀਖਿਆ ਹੈ। ਇਸ ਦੂਜੀ ਪਉੜੀ ਵਿਚ ਗੁਰੂ ਨਾਨਕ ਨੇ ਮਨੁੱਖੀ ਹੋਣੀ ਨੂੰ ਵਿਸਥਾਰ ਦਿੱਤਾ ਹੈ। ਮਨੁੱਖਾ ਜਨਮ ਬਾਣੀ ਅਨੁਸਾਰ ਮੁਕਤ ਹੋਣ ਦਾ ਅਵਸਰ ਹੈ। ਇਹ ਮੁਕਤੀ ਸਹਿਜ ਨਹੀਂ ਬਲਕਿ ਪ੍ਰੀਖਿਆਵਾਂ ਵਿੱਚੋਂ ਪਾਰ ਲੰਘ ਕੇ ਹੀ ਮਿਲਦੀ ਹੈ। ਜਗਤ ਦੀ ਸਿਰਜਣਾ ਮੂਲ ਰੂਪ ਵਿਚ ਮਾਇਆ ਹੈ। ਮਾਇਆ ਮਨੁੱਖ ਦੇ ਅੰਦਰ ਵੀ ਹੈ ਅਤੇ ਬਾਹਰ ਵੀ। ਮਨੁੱਖ ਲਈ ਇਹੀ ਚੁਣੌਤੀ ਹੈ। ਜੇ ਉਹ ਇਸ ਜਗਤ ਦੀ ਲੁਭਾਇਮਾਨ ਮਾਇਆ ਵਿਚ ਭਟਕ ਜਾਂਦਾ ਹੈ ਤਾਂ ਮੁੜ ਆਵਾਗੌਣ ਵਿਚ ਗ਼ਰਕ ਹੋਵੇਗਾ ਅਤੇ ਜੇ ਉਹ ਸਾਧਨਾ ਅਭਿਆਸ ਅਤੇ ਗੁਰੂ ਦੇ ਗਿਆਨ ਰਾਹੀਂ ਸ਼ੁਭ ਕਰਮ ਕਮਾਉਂਦਾ ਹੈ ਤਾਂ ਉਸ ਨੂੰ ਪ੍ਰਭੂ ਮਿਲਾਪ ਰੂਪੀ ਫਲ ਮਿਲਦਾ ਹੈ। ਦੂਜੀ ਪਉੜੀ ਵਿਚ ਸਪੱਸ਼ਟ ਸੰਕੇਤ ਹੈ ਕਿ "ਮੋਹ ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ" ਭਾਵ ਮਾਇਆ ਪ੍ਰਭੂ ਦੀ ਸਿਰਜਣਾ ਵੀ ਅਤੇ ਮਨੁੱਖ ਲਈ ਪ੍ਰੀਖਿਆ ਵੀ ਹੈ। ਇਹ ਜਗਤ ਜੋ ਚਲਣਹਾਰ ਹੈ, ਉਸ ਵਿਚ ਮਨੁੱਖ ਵੀ ਚਲਾਇਮਾਨ ਹੋਂਦ ਹੈ। ਕਾਲ ਤੋਂ ਛੁਟਕਾਰਾ ਪਾ ਜਾਣਾ ਹੀ ਉਸ ਲਈ ਪ੍ਰੀਖਿਆ ਹੈ। ਤ੍ਰਿਸ਼ਨਾ ਦਾ ਤਪਦਾ ਅੰਗਾਰ ਮਨੁੱਖ ਦੇ ਅੰਦਰ ਤਪ ਰਿਹਾ ਹੈ, ਲਾਲਸਾਵਾਂ ਮਨੁੱਖ ਨੂੰ ਭਟਕਾ ਰਹੀਆਂ ਹਨ। ਮੋਹ ਵਿਚ ਮਨੁੱਖ ਅਸਲ ਮਾਰਗ ਤੋਂ ਥਿੜਕਦਾ ਹੈ। ਮੂਲ ਸਥਿਤੀ ਇਹ ਹੈ ਕਿ ਇਹ ਜਗਤ ਜੀਵ ਲਈ ਪ੍ਰੀਖਿਆ ਦਾ ਘਰ ਹੈ, ਅੰਦਰ ਬਾਹਰ ਮਾਇਆ ਦਾ ਅਥਾਹ ਪਾਸਾਰਾ ਹੈ। ਮਾਇਆ ਬੜਾ ਵੱਡਾ ਵਰਤਾਰਾ ਹੈ, ਮਾਇਆ

ਜੀਵ ਦੇ ਅੰਦਰ ਵੀ ਹੈ। ਪ੍ਰੀਖਿਆ ਇਹ ਹੈ ਕਿ ਜੇਕਰ ਮਨੁੱਖ ਇਸ ਮਾਇਆ ਦੇ ਬੰਧਨ ਵਿਚ ਗੁਆਚ ਜਾਂਦਾ ਹੈ ਤਾਂ ਆਵਾਗੌਣ ਮਿਲਣਾ ਹੀ ਹੈ ਪਰੰਤੂ ਜੇ ਉਹ ਇਸ ਮਾਇਆ ਤੋਂ ਨਿਰਲੇਪ ਰਹਿ ਕੇ ਗੁਰੂ ਦੀ ਸਿੱਖਿਆ ਅਤੇ ਗਿਆਨ ਰਾਹੀਂ ਰੱਬੀ ਮਾਰਗ ਉਪਰ ਚੱਲਦਾ ਹੈ ਤਾਂ ਸੁੱਖ ਅਤੇ ਬਰਕਤ ਦੀ ਪ੍ਰਾਪਤੀ ਹੁੰਦੀ ਹੈ। ਪਉੜੀ ਦੀ ਆਖ਼ਰੀ ਸਤਰ ਬੜੀ ਅਰਥ ਭਰਪੂਰ ਹੈ ਕਿ "ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ॥" ਮੂਲ ਮਸਲਾ ਹੀ ਇਹ ਹੈ ਕਿ ਜੇ ਹਰਿ ਸੇਤੀ ਸੁਰਤ ਲੱਗ ਗਈ ਹੈ ਤਾਂ ਮੁਕਤੀ ਅਵੱਸ਼ ਹੋਵੇਗੀ। ਇਸ ਮੁਕਤੀ ਦੇ ਮਾਰਗ ਵਿਚ ਸੱਚਾ ਗੁਰੂ ਮੂਲ ਭੂਮਿਕਾ ਨਿਭਾਉਂਦਾ ਹੈ—"ਬਿਨੁ ਸਤਿਗੁਰ ਮੋਹੁ ਨ ਤੁਟਈ" ਭਾਵ ਗੁਰੂ ਦਾ ਗਿਆਨ ਮਨੁੱਖ ਦੇ ਮਾਰਗ ਦੀ ਦਿਸ਼ਾ ਨਿਰਧਾਰਿਤ ਕਰਦਾ ਹੈ। ਇਹ ਦੋਵੇਂ ਪਉੜੀਆਂ ਇਕ ਦੂਜੇ ਨੂੰ ਅਰਥ ਦੇਂਦੀਆਂ ਹੋਈਆਂ ਕਾਦਰ ਦੇ ਚਰਿੱਤਰ ਅਤੇ ਮਨੁੱਖ ਦੀ ਹੋਣੀ/ਪ੍ਰੀਖਿਆ ਦਾ ਪਾਸਾਰ ਉਸਾਰਦੀਆਂ ਹਨ। ਮਨੁੱਖ ਨੂੰ ਇਕ ਜੰਗ ਲੜਨੀ ਹੀ ਪੈਣੀ ਹੈ ਜੋ ਉਸ ਦੇ ਅੰਦਰ ਵੀ ਹੈ ਅਤੇ ਬਾਹਰ ਵੀ। ਇਹੀ ਬਾਣੀ ਦਾ ਕੇਂਦਰੀ ਪ੍ਰਯੋਜਨ ਹੈ।

ਦੂਜੀ ਪਉੜੀ ਨੂੰ ਅੱਗੋਂ ਹੋਰ ਵਿਚਾਰਧਾਰਕ ਗਹਿਰਾਈ ਤੀਸਰੀ ਪਉੜੀ ਰਾਹੀਂ ਮਿਲੀ ਹੈ। ਇਸ ਪਉੜੀ ਵਿਚ ਪ੍ਰਭੂ ਅਤੇ ਉਸ ਦੇ ਰਚੇ ਖੇਲ ਦੀ ਲੀਲ੍ਹਾ ਦਾ ਵਰਤਾਰਾ ਹੈ। ਇਸ ਪਉੜੀ ਵਿਚ ਪ੍ਰਭੂ ਅੱਗੇ ਇਕ ਅਰਜ਼ੋਈ ਹੈ ਕਿ ਇਹ ਜੋ ਤੇਰੀ ਮਾਇਆ ਹੈ, ਉਸ ਮਾਇਆ ਤੋਂ ਪਾਰ ਵੀ ਉਹ ਹੀ ਕਰ ਸਕਦਾ ਹੈ। ਇਸ ਪਉੜੀ ਵਿਚ ਮਨੁੱਖ ਦੀ ਅਧੀਰ ਅਵਸਥਾ ਹੈ। ਜੇ ਉਹ ਮਾਇਆ ਵਿਚ ਲੀਨ ਹੋ ਕੇ ਪ੍ਰਭੂ ਭੁਲਾਉਂਦੇ ਹਨ ਤਾਂ ਗੁਰੂ ਨਾਨਕ ਇਸ ਨੂੰ ਵੀ ਉਸੇ ਦੀ ਹੀ ਮਾਇਆ ਮੰਨਦੇ ਹਨ। ਪ੍ਰਭੂ ਆਪ ਹੀ ਤਾਂ ਹਉਮੈ ਪੈਦਾ ਕਰਦਾ ਹੈ ਅਤੇ ਲੋਭ ਲਾਲਚ ਵੀ ਪ੍ਰਭੂ ਦੀ ਲੀਲ੍ਹਾ ਦਾ ਵਰਤਾਰਾ ਹੈ। ਮੂਲ ਭਾਵ ਤਾਂ ਇਹ ਹੈ ਕਿ "ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ ਕਰਾਇਆ॥" ਇਹ ਪਉੜੀ ਸਾਰੀ ਸਥਿਤੀ ਨੂੰ ਇੰਜ ਉਘਾੜਦੀ ਹੈ :

**ਸਦਾ ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ॥**
**ਹਉਮੈ ਗਰਬੁ ਉਪਾਇ ਕੈ ਲੋਭੁ ਅੰਤਰਿ ਜੰਤਾ ਪਾਇਆ॥**
**ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ ਕਰਾਇਆ॥**
**ਇਕਨਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ॥**
**ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ॥**
**ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ॥**
**ਪੁਤੁ ਕਲਤੁ ਕੁਟੰਬੁ ਹੈ ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ॥**
**ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ॥੩॥**

ਇਸ ਪਉੜੀ ਦੀ ਕੇਂਦਰੀ ਸਥਿਤੀ ਇਹ ਹੈ ਕਿ ਇਹ ਸਾਰਾ ਖੇਲ ਉਸ ਕਰਤਾਰ ਦਾ ਹੈ ਜੋ ਮਾਇਆ ਸਿਰਜ ਕੇ ਮਨੁੱਖਾਂ ਦੀ ਪ੍ਰੀਖਿਆ ਲੈਂਦਾ ਹੈ। ਹਉਮੈ ਹੰਕਾਰ ਵੀ ਉਸੇ ਦੇ ਪੈਦਾ ਕੀਤੇ ਹੋਏ ਹਨ ਅਤੇ ਜੀਵਾਂ ਅੰਦਰ ਲੋਭ ਵੀ ਉਸੇ ਦੇ ਹੁਕਮ ਵਿਚ ਹੀ ਪਲਦਾ ਹੈ। ਅਰਜ਼ੋਈ ਇਹ ਹੈ ਕਿ ਆਪਣੀ ਸਿਰਜੀ ਹੋਈ ਮਾਇਆ ਤੋਂ ਪ੍ਰਭੂ ਆਪ ਹੀ ਰੱਖਿਆ ਕਰੇ। ਜੇ ਇਹ ਬਖ਼ਸ਼ਿਸ਼ ਹੁੰਦੀ ਹੈ ਤਾਂ ਮਨੁੱਖ ਅੰਦਰ ਨਾਮ ਦੀ ਲਿਵ ਜਾਗਦੀ

ਹੈ ਅਤੇ ਗੁਰੂ ਨਾਲ ਮਿਲਾਪ ਹੋ ਜਾਂਦਾ ਹੈ। ਜਿਸ ਅੰਦਰ ਪ੍ਰਭੂ ਆਪਣੇ ਨਾਮ ਦੀ ਲਿਵ ਲਾ ਦੇਂਦਾ ਹੈ, ਉਨ੍ਹਾਂ ਦੀ ਭਟਕਣ ਸ਼ਾਂਤ ਹੋ ਜਾਂਦੀ ਹੈ। ਮੂਲ ਪ੍ਰਸ਼ਨ ਬਖ਼ਸ਼ਿਸ਼ ਦਾ ਹੈ, ਜਿੰਨੀ ਦੇਰ ਬਖ਼ਸ਼ਿਸ਼ ਨਹੀਂ, ਉਨੀ ਦੇਰ ਮਨੁੱਖ ਆਪਣੀ ਅਗਨੀ ਵਿਚ ਸੜਦਾ ਹੈ। ਵਾਰ ਕਾਵਿ ਰੂਪ ਦਾ ਮੂਲ ਲੱਛਣ ਹੀ ਇਹ ਹੁੰਦਾ ਹੈ ਕਿ ਸਾਰੀ ਸਥਿਤੀ ਨਾਇਕ ਦੁਆਲੇ ਹੀ ਉਸਰਦੀ ਹੈ। ਇਹੀ ਵਿਧੀ ਇਸ ਵਾਰ ਵਿਚ ਕਾਰਜਸ਼ੀਲ ਹੈ। ਪਹਿਲੀ ਪਉੜੀ ਵਿਚ ਨਾਇਕ ਦੀ ਮਹਿਮਾ ਹੈ, ਦੂਜੀ ਪਉੜੀ ਵਿਚ ਉਸ ਦੀ ਕਰਤਾਰੀ ਸਿਰਜਣਾ ਦੇ ਪਾਸਾਰੇ ਦੀ ਗੱਲ ਅਤੇ ਫਿਰ ਤੀਜੀ ਪਉੜੀ ਵਿਚ ਮਨੁੱਖੀ ਪ੍ਰੀਖਿਆ ਦੀ ਲੀਲ੍ਹਾ ਹੈ। ਇਨ੍ਹਾਂ ਸਾਰੇ ਵਿਚਾਰਾਂ ਦੇ ਆਰ ਪਾਰ ਕਰਤਾਰ ਫੈਲਿਆ ਹੋਇਆ ਹੈ। ਇਸ ਪਉੜੀ ਵਿਚ ਇਕ ਪਾਸੇ ਉਨ੍ਹਾਂ ਮਨੁੱਖਾਂ ਦੀ ਗੱਲ ਹੈ ਜੋ ਮੋਹ ਮਾਇਆ ਅਤੇ ਲੋਭ ਵਿਚ ਭਟਕ ਰਹੇ ਹਨ ਅਤੇ ਦੂਜੇ ਪਾਸੇ ਉਹ ਹਨ ਜੋ "ਪੁਤੁ ਕਲਤੁ ਕੁਟੰਬੁ" ਤੋਂ ਉਪਰ ਉੱਠ ਕੇ ਮੋਹ ਤੋਂ ਨਿਰਲੇਪ ਰਹਿੰਦੇ ਹਨ। ਇਹੀ ਮਨੁੱਖ ਉਸ ਪ੍ਰਭੂ ਨੂੰ ਭਾਉਂਦੇ ਹਨ। ਸੱਚੇ ਨਾਮ ਵਿਚ ਲੀਨ ਹੋ ਕੇ ਇਹ ਮਨੁੱਖ ਨਿਰਮਲ ਹੋ ਜਾਂਦੇ ਹਨ। ਇਸ ਪਉੜੀ ਵਿਚ ਦੋ ਧਿਰਾਂ ਹਨ—ਇਕ ਧਿਰ ਜੋ ਲੋਭ ਵਿਚ ਹੈ ਅਤੇ ਦੂਜੀ ਜੋ ਲੋਭ ਤੋਂ ਪਾਰ ਹੈ। ਗੁਰੂ ਨਾਨਕ ਨੇ ਜਿਸ ਗੱਲ ਉਪਰ ਵਿਸ਼ੇਸ਼ ਬਲ ਦਿੱਤਾ ਹੈ, ਉਹ ਇਹ ਹੈ ਕਿ ਮਨੁੱਖ ਇਸ ਸਾਰੀ ਕਾਇਨਾਤ ਵਿਚ ਨਿਤਾਣਾ ਅਤੇ ਮਾਇਆ ਵਿਚ ਗ੍ਰਸਿਆ ਹੋਇਆ ਹੈ। ਪ੍ਰਭੂ ਦਾ ਭਾਣਾ ਹੀ ਉਸ ਲਈ ਹੁਕਮ ਹੈ, ਇਹ ਉਸ ਦਾ ਖੇਲ ਹੈ, ਉਸ ਦੀਆਂ ਪ੍ਰੀਖਿਆਵਾਂ ਹਨ। ਸਥਿਤੀ ਤਾਂ ਇਹ ਹੈ ਕਿ ਜੋ ਉਸ ਦੇ ਹੁਕਮ ਦੀ ਪਛਾਣ ਕਰ ਲੈਂਦੇ ਹਨ, ਉਹ ਉਸ ਦੀ ਹੋਂਦ ਵਿਚ ਅਭੇਦ ਹੋ ਜਾਂਦੇ ਹਨ। ਜੋ ਹਉਮੈ, ਲੋਭ ਅਤੇ ਮੋਹ ਵਿਚ ਖਚਿਤ ਹਨ, ਉਹ ਦਰ ਦਰ ਭਟਕ ਰਹੇ ਹਨ।

ਇਸ ਤੀਜੀ ਪਉੜੀ ਤੋਂ ਬਾਅਦ ਜਿਹੜਾ ਸਲੋਕ ਸ਼ਾਮਲ ਕੀਤਾ ਗਿਆ ਹੈ, ਉਸ ਵਿਚ ਗੁਰੂ ਨਾਨਕ ਦੇਵ ਜੀ ਨੇ ਸਾਰੀ ਸਥਿਤੀ ਸਪੱਸ਼ਟ ਕਰ ਦਿੱਤੀ ਹੈ। ਇਸ ਸਲੋਕ ਵਿਚ ਗੁਰੂ ਨਾਨਕ ਮਨੁੱਖ ਦੀ ਕਾਰਜਸ਼ੀਲਤਾ ਸੰਬੰਧੀ ਇਹ ਵਿਚਾਰ ਪ੍ਰਗਟਾਉਂਦੇ ਹਨ ਕਿ ਜਿਸ ਮਨੁੱਖ ਅੰਦਰ ਸ਼ਬਦ ਦੇ ਵਿਚਾਰ ਰਾਹੀਂ ਹਉਮੈ ਨਾਸ ਹੋ ਗਈ ਹੈ, ਉਹ ਮਨੁੱਖ ਹੀ ਮੁਕਤ ਵਿਅਕਤੀ ਹੋ ਸਕਦਾ ਹੈ। ਸਲੋਕ ਇੰਜ ਹੈ :

**ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ ॥**
**ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ ॥**
**ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ ॥**
**ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ ॥**
**ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ ॥**
**ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ ॥੧॥**

ਇਸ ਸਲੋਕ ਵਿਚ ਆਏ ਵਿਚਾਰ ਇਸ ਤੱਥ ਦੀ ਪੁਸ਼ਟੀ ਹੈ ਕਿ ਮਨੁੱਖ ਭਾਵੇਂ ਕਿੰਨੇ ਹੀ ਪ੍ਰਪੰਚ ਕਰ ਲਵੇ, ਉਹ ਪ੍ਰਭੂ ਮਿਹਰ ਦਾ ਪਾਤਰ ਨਹੀਂ ਬਣ ਸਕਦਾ। ਸੋਨੇ ਦੇ ਪਰਬਤਾਂ ਵਿਚ ਰਹਿਣ ਲੱਗ ਪਵੇ, ਧਰਤੀ ਜਾਂ ਆਕਾਸ਼ ਉਪਰ ਕਰੜੀ ਸਾਧਨਾ

ਵੀ ਕਰ ਲਵੇ, ਦੁਨੀਆਂ ਭਰ ਦੇ ਮੰਤਰਾਂ ਜੰਤਰਾਂ ਦਾ ਵੀ ਗਿਆਤਾ ਹੋ ਜਾਵੇ ਜਾਂ ਉੱਚੀ ਉੱਚੀ ਵੇਦਾਂ ਨੂੰ ਵੀ ਕੂਕ ਲਵੇ, ਉਹ ਫਿਰ ਵੀ ਪ੍ਰਭੂ ਦੀ ਮਿਹਰ ਦਾ ਪਾਤਰ ਨਹੀਂ ਬਣ ਸਕਦਾ ਕਿਉਂਕਿ ਗੁਰੂ ਅਨੁਸਾਰ ਇਹ ਸਭੋ ਮਨਮਤਿ ਹੈ। ਅਸਲ ਮੁਕਤੀ ਦਾ ਮਾਰਗ ਤਾਂ ਹਉਮੈ ਮਾਰਨੀ ਹੈ। ਇਹ ਹਉਂ ਕੇਵਲ ਸ਼ਬਦ ਦੇ ਵਿਚਾਰ ਰਾਹੀਂ ਹੀ ਨਾਸ ਹੋ ਸਕਦੀ ਹੈ। ਵਾਰ ਦੀਆਂ ਇਨ੍ਹਾਂ ਪਉੜੀਆਂ ਅਤੇ ਸਲੋਕਾਂ ਵਿਚ ਕੇਂਦਰੀ ਥੀਮ ਪ੍ਰਭੂ ਦੀ ਸ਼ਕਤੀ ਦਾ ਗਾਇਨ ਹੈ। ਮਨੁੱਖ ਦੀ ਹੋਣੀ ਅਤੇ ਉਸ ਦੇ ਕਰਮ ਕਾਂਡ ਨੂੰ ਵਿਚਾਰਦਿਆਂ ਇਹ ਵਿਚਾਰ ਦਰਸਾਇਆ ਹੈ ਕਿ ਜੋ ਮਨੁੱਖ ਉਸ ਦੇ ਹੁਕਮ/ਭਾਣੇ ਵਿਚ ਰਹਿੰਦੇ ਹਨ, ਅੰਦਰੋਂ ਹਉਮੈ ਦਾ ਤਿਆਗ ਕਰ ਕੇ ਉਸ ਦੇ ਹੁਕਮ ਦੀ ਪਛਾਣ ਕਰਦੇ ਹਨ, ਉਹ ਕਿਰਪਾ ਦੇ ਭਾਗੀ ਬਣਦੇ ਹਨ। ਇਹੀ ਉਸ ਰੱਬੀ ਰਾਹ ਦੀ ਪਛਾਣ ਦਾ ਮਾਰਗ ਹੈ। ਇਸੇ ਵਿਚਾਰ ਨੂੰ ਗੁਰੂ ਨਾਨਕ ਨੇ ਚੌਥੀ ਪਉੜੀ ਤੋਂ ਪਹਿਲਾਂ ਇਕ ਸਲੋਕ ਰਾਹੀਂ ਸਪੱਸ਼ਟ ਕਰ ਦਿੱਤਾ ਹੈ। ਇਹ ਸਲੋਕ ਇਕ ਤਰ੍ਹਾਂ ਨਾਲ ਮਨੁੱਖ ਦੇ ਸਭ ਭਰਮ ਨਵਿਰਤ ਕਰਨ ਵਾਲਾ ਹੈ। ਸਲੋਕ ਇਸ ਪ੍ਰਕਾਰ ਹੈ :

**ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ॥**
**ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ॥**
**ਅੰਧਾ ਭੂਲਿ ਪਇਆ ਜਮ ਜਾਲੇ॥**
**ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ॥**
**ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ॥**
**ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ॥੨॥**

ਇਹ ਸਲੋਕ ਮਨੁੱਖੀ ਕਰਮ ਕਾਂਡ ਨੂੰ ਰੱਦ ਕਰਦਿਆਂ ਸਿਰਫ਼ ਗੁਰੂ ਦੇ ਉਪਦੇਸ਼ ਨਾਲ ਹਉਮੈ ਨੂੰ ਮਾਰਨ ਦਾ ਆਦੇਸ਼ ਹੈ। ਨਾਮ ਸਿਮਰਨ ਦੁਆਰਾ ਸੁੱਖ ਉਦੋਂ ਮਿਲਦਾ ਹੈ ਜਦੋਂ ਬਾਹਰਲੀ ਸੁੱਚ ਨੂੰ ਹੀ ਵੱਡੀ ਪ੍ਰਾਪਤੀ ਮੰਨ ਲੈਂਦਾ ਹੈ ਜਦ ਕਿ ਅਧਿਆਤਮਕ ਦੇ ਖੇਤਰ ਵਿਚ ਮਨ ਦੀ ਮੈਲ ਧੋਤਿਆਂ ਹੀ ਸੱਚ ਦੀ ਪ੍ਰਾਪਤੀ ਹੋਣੀ ਹੈ। ਗੁਰੂ ਨਾਨਕ ਦੇਵ ਜੀ ਦਾ ਅਮੋਲਕ ਬਚਨ ਇਹ ਹੈ ਕਿ ਮਨੁੱਖ ਅੰਦਰਲੀ ਮੈਲ ਪ੍ਰਤਿ ਬੇਖ਼ਬਰ ਹੈ, ਬਾਹਰੀ ਮੈਲ ਨੂੰ ਮਲ ਮਲ ਧੋਂਦਾ ਹੈ। ਬਾਹਰੀ ਪਹਿਰਾਵੇ ਤਕ ਸੀਮਤ ਹੋ ਕੇ ਉਨ੍ਹਾਂ ਗੱਲਾਂ ਤੋਂ ਬੇਖ਼ਬਰ ਹੈ ਜੋ ਉਸ ਦੇ ਮਨ ਸੰਸਾਰ ਨੂੰ ਗੰਦਲਾ ਕਰਦੇ ਹਨ। ਇਹ ਵਿਚਾਰ ਗੁਰੂ ਨਾਨਕ ਦੇਵ ਜੀ ਨੇ 'ਜਪੁ ਜੀ' ਵਿਚ ਵੀ ਸਪੱਸ਼ਟ ਕੀਤਾ ਸੀ ਕਿ "ਓਹੁ ਧੋਪੈ ਨਾਵੈ ਕੈ ਰੰਗਿ" ਭਾਵ ਨਾਮ ਰਾਹੀਂ ਮਨ ਦੀ ਮੈਲ ਉਤਰਦੀ ਹੈ। ਇਸ ਉਕਤ ਸਲੋਕ ਵਿਚ ਵੀ ਮਨ ਦੀ ਪਵਿੱਤਰਤਾ ਉਪਰ ਬਲ ਹੈ ਕਿ ਗੁਰੂ ਦੇ ਉਪਦੇਸ਼ ਨਾਲ ਜਦੋਂ ਹਉਮੈ ਦਾ ਨਾਸ ਹੁੰਦਾ ਹੈ ਤਾਂ ਅੰਦਰਲਾ ਪਵਿੱਤਰ ਹੁੰਦਾ ਹੈ। ਪਵਿੱਤਰ ਮਨ ਵਿਚ ਹੀ ਨਾਮ ਸਿਮਰਨ ਦੀ ਚੇਤਨਾ ਉਜਾਗਰ ਹੁੰਦੀ ਹੈ—"ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ॥" ਇਨ੍ਹਾਂ ਪਉੜੀਆਂ ਅਤੇ ਸਲੋਕਾਂ ਵਿਚ ਇਹ ਵਿਚਾਰ ਉਘੜ ਕੇ ਪ੍ਰਗਟ ਹੋਇਆ ਹੈ ਕਿ ਪਰਮਾਤਮਾ ਸਰਬ ਸ਼ਕਤੀਮਾਨ ਅਤੇ ਕਰਤਾ ਪੁਰਖ ਹੈ, ਸਾਰੀ ਕਾਇਨਾਤ ਦਾ ਸਿਰਜਿਕ ਅਤੇ ਚਲਾਵਣਹਾਰ ਹੈ। ਇਸ ਬ੍ਰਹਮ ਦੀ ਪ੍ਰਾਪਤੀ ਉਦੋਂ

ਹੁੰਦੀ ਹੈ ਜਦੋਂ ਅੰਦਰੋਂ ਗੁਰੂ ਦੇ ਉਪਦੇਸ਼ ਨਾਲ ਹਉਮੈ ਦਾ ਨਾਸ ਹੁੰਦਾ ਹੈ। ਨਾਮ ਸਿਮਰਨ ਰਾਹੀਂ ਮਨੁੱਖ ਦੀ ਮੁਕਤੀ ਹੁੰਦੀ ਹੈ ਅਤੇ ਜਨਮਾਂ ਜਨਮਾਂਤਰਾਂ ਦੀ ਮੈਲ ਉਤਰਦੀ ਹੈ। ਟਕਰਾਓ ਉਦੋਂ ਹੁੰਦਾ ਹੈ ਜਦੋਂ ਮਨੁੱਖ ਆਪਣੇ ਬਾਹਰੀ ਅਕਸ ਵਿਚ ਤਾਂ ਸੁੱਚ ਪੈਦਾ ਕਰ ਲੈਂਦਾ ਹੈ ਪਰ ਅੰਦਰਲਾ ਪਵਿੱਤਰ ਨਹੀਂ ਹੁੰਦਾ। ਅਸਲ ਪ੍ਰਾਪਤੀ ਉਦੋਂ ਹੋਣੀ ਹੈ ਜਦੋਂ ਅੰਦਰ "ਤੂੰ" ਪ੍ਰਵੇਸ਼ ਕਰੇਗਾ ਅਤੇ ਇਹ "ਤੂੰ" ਉਦੋਂ ਪ੍ਰਵੇਸ਼ ਕਰਦਾ ਹੈ, ਜਦੋਂ "ਹਉਮੈ ਦੀਰਘ ਰੋਗੁ ਹੈ", ਦਾ ਨਾਸ ਹੋ ਜਾਵੇਗਾ।

ਇਸੇ ਵਿਚਾਰਧਾਰਾ ਦਾ ਇਕ ਹੋਰ ਪਾਸਾਰ ਚੌਥੀ ਪਉੜੀ ਵਿਚ ਹੋਇਆ ਹੈ। ਇਸ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਨੇ ਜੀਵਾਤਮਾ ਦੇ ਸੰਜੋਗ ਵਿਜੋਗ ਦੀ ਲੀਲ੍ਹਾ ਨੂੰ ਉਸਾਰਿਆ ਹੈ। ਵਿਜੋਗ ਪ੍ਰਭੂ ਤੋਂ ਦੂਰ ਜਾਣ ਵਿਚ ਹੈ, ਸੰਜੋਗ ਉਸ ਸਤਿਗੁਰ ਦੇ ਹੱਥ ਵਿਚ ਹੈ ਜੋ ਰੋਗ ਸੋਗ ਅਤੇ ਭੋਗ ਤੋਂ ਮੁਕਤੀ ਦਿਵਾਉਂਦਾ ਹੈ। "ਕਾਇਆ ਹੰਸਿ" ਭਾਵ ਸਰੀਰ ਤੇ ਆਤਮਾ ਦਾ ਮੇਲ ਕਰਵਾਉਣ ਵਾਲਾ ਪ੍ਰਭੂ ਆਪ ਹੈ ਪਰੰਤੂ ਵਿਅੰਗ ਇਹ ਹੈ ਕਿ ਪ੍ਰਭੂ ਤਾਂ ਸੰਜੋਗ ਕਰਵਾਉਣ ਦੀ ਭੂਮਿਕਾ ਨਿਭਾਉਂਦਾ ਹੈ ਪਰ ਮਨੁੱਖ ਭੋਗਾਂ ਤੇ ਸੁੱਖਾਂ ਦੇ ਸੁਆਦ ਵਿਚ ਪ੍ਰਭੂ ਨਾਲੋਂ ਵਿਛੜ ਜਾਂਦਾ ਹੈ। ਸਾਰੇ ਦੁੱਖਾਂ ਦਾ ਕਾਰਨ ਮਨੁੱਖ ਆਪ ਹੈ ਜੋ ਮਾਇਆ ਅਤੇ ਅਗਿਆਨਤਾ ਵਿਚ ਫਸਿਆ ਆਪਣੇ ਰਚਨਾਕਾਰ ਤੋਂ ਦੂਰ ਚਲਾ ਜਾਂਦਾ ਹੈ। ਸੰਜੋਗ ਵਿਜੋਗ ਦੀ ਲੀਲ੍ਹਾ ਦੇ ਰਹੱਸ ਨੂੰ ਸਤਿਗੁਰ ਸਮਝਾਉਣ ਵਾਲਾ ਹੈ ਜੋ ਅਗਿਆਨ ਤੋਂ ਗਿਆਨ ਵੱਲ ਲੈ ਕੇ ਜਾਂਦਾ ਹੈ। ਇਸ ਪਉੜੀ ਵਿਚ ਭੋਗ ਅਤੇ ਸੋਗ ਨੂੰ ਇੰਜ ਸਮਝਾਇਆ ਗਿਆ ਹੈ :

**ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ॥**
**ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ॥**
**ਮੂਰਖੁ ਭੋਗੇ ਭੋਗੁ ਦੁਖ ਸਬਾਇਆ॥**
**ਸੁਖਹੁ ਉਠੇ ਰੋਗ ਪਾਪ ਕਮਾਇਆ॥**
**ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ॥**
**ਮੂਰਖ ਗਣਤ ਗਣਾਇ ਝਗੜਾ ਪਾਇਆ॥**
**ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ॥**
**ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ॥੪॥**

ਮਨਮਤਿ ਹੀ ਸਾਰੇ ਦੁੱਖਾਂ ਦਾ ਮੂਲ ਹੈ, "ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ" ਦਾ ਭਰੋਸਾ ਹੈ। ਚੌਥੀ ਪਉੜੀ ਵਿਚ ਉਨ੍ਹਾਂ ਲੋਕਾਂ ਨੂੰ ਰੱਦ ਕੀਤਾ ਹੈ ਜੋ ਭੋਗ ਵਿਚ ਖਚਿਤ ਹਨ ਜਦ ਕਿ ਪੰਜਵੀਂ ਪਉੜੀ ਵਿਚ ਭੇਖਵਾਦ, ਕਰਮਕਾਂਡ ਅਤੇ ਅਰਥਹੀਣ ਮਰਯਾਦਾਵਾਂ ਨੂੰ ਖਾਰਜ ਕੀਤਾ ਹੈ। ਇਸ ਪਉੜੀ ਵਿਚ ਮੂਲ ਮਾਡਲ "ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ" ਹੈ। ਗੁਰੂ ਨਾਨਕ ਨੇ ਉਸ ਸਮੁੱਚੇ ਕਰਮਕਾਂਡ ਅਤੇ ਹੱਠ ਜੋਗ ਨੂੰ ਬਿਰਥਾ ਕਹਿ ਕੇ ਇਹ ਵਿਚਾਰ ਪ੍ਰਗਟਾਇਆ ਹੈ ਕਿ ਜੋ ਸਮਾਜ ਦਾ ਤਿਆਗ ਕਰ ਕੇ ਜੰਗਲਾਂ ਵਿਚ ਰਹਿੰਦੇ ਹਨ ਜਾਂ ਭਗਵੇ ਕਪੜੇ ਪਾ ਕੇ ਸੰਨਿਆਸ ਧਾਰਨ ਕਰਦੇ ਹਨ, ਉਹ ਬਿਰਥਾ ਜਨਮ ਗੁਆ ਰਹੇ ਹਨ। ਜ਼ਾਹਰਾ ਰੂਪ ਵਿਚ ਤਾਂ ਸੰਨਿਆਸ ਹੈ ਪਰ ਧੁਰ ਅੰਦਰੋਂ ਉਹ ਤ੍ਰਿਸ਼ਨਾਵਾਂ ਵਿਚ ਬਲ ਤਪ ਰਹੇ

ਹੁੰਦੇ ਹਨ। ਤ੍ਰਿਸ਼ਨਾਵਾਂ ਸੰਨਿਆਸ ਜਾਂ ਘਰ ਦੇ ਤਿਆਗ ਨਾਲ ਨਹੀਂ ਮਿਟਦੀਆਂ ਬਲਕਿ ਇਹ ਤਾਂ ਸਤਿਗੁਰੂ ਦੇ ਗਿਆਨ ਨਾਲ ਮੁੱਕਣੀਆਂ ਹਨ। ਸਤਿਗੁਰ ਦੀ ਸਿੱਖਿਆ ਅਜਿਹੀ ਹੈ ਕਿ ਤ੍ਰਿਸ਼ਨਾਵਾਂ ਤਾਂ ਕੀ, ਜਮ ਵੀ ਨੇੜੇ ਨਹੀਂ ਆਉਂਦਾ। "ਸਚਾ ਸਬਦੁ" ਜਦੋਂ ਮਨ ਵਿਚ ਵੱਸਦਾ ਹੈ ਤਾਂ ਘਰ ਵਿਚ ਰਹਿੰਦਿਆਂ ਹੀ ਉਦਾਸੀ ਆ ਜਾਂਦੀ ਹੈ। ਇਹ ਵਿਚਾਰ ਬੜਾ ਪ੍ਰਾਸੰਗਿਕ ਹੈ ਕਿ ਬਾਣੀਕਾਰਾਂ ਨੇ ਬ੍ਰਾਹਮਣੀ ਮਨੌਤਾਂ ਨੂੰ ਰੱਦ ਕਰਦਿਆਂ ਧਰਮ ਦਾ ਸਰਲੀਕਰਣ ਕੀਤਾ ਹੈ। "ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ" ਦਾ ਸੰਕਲਪ ਬਾਣੀ ਚਿੰਤਨ ਦੀ ਮੂਲ ਸ਼ਕਤੀ ਹੈ। ਪੰਜਵੀਂ ਪਉੜੀ ਵਿਚ ਬਾਣੀ ਚਿੰਤਨ ਦੀ ਮੂਲ ਵਿਚਾਰਧਾਰਾ ਇੰਜ ਪ੍ਰਗਟ ਹੋਈ ਹੈ:

**ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ॥**
**ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥**
**ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ॥**
**ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ॥**
**ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ॥**
**ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ॥**
**ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ॥**
**ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ॥੫॥**

ਗੁਰੂ ਨਾਨਕ ਦੇਵ ਜੀ ਨੇ 'ਮਾਝ ਕੀ ਵਾਰ' ਦੀ ਇਸ ਪਉੜੀ ਵਿਚ ਧਰਮ ਦੇ ਬਾਹਰੀ ਵੇਸ ਨੂੰ ਰੱਦ ਕੀਤਾ ਹੈ, ਜੋਗ ਮੱਤ ਵਿਚਲਾ ਸੰਨਿਆਸ, ਹੱਠ ਜੋਗ ਅਤੇ ਕਰੜੀ ਤਪੱਸਿਆ ਬਾਣੀ ਅਨੁਸਾਰ ਸਰੀਰ ਨੂੰ ਦੁੱਖ ਦੇਣਾ ਹੈ। ਇਸ ਤਪ ਦਾ ਮੁਕਤੀ ਨਾਲ ਕੋਈ ਸੰਬੰਧ ਨਹੀਂ। ਅਸਲ ਤਿਆਗੀ ਉਹ ਹੈ ਜੋ ਮਾਇਆ ਵਿਚ ਰਹਿੰਦਿਆਂ ਵੀ ਉਦਾਸ ਰਹੇ। ਕਰੜਾ ਤਿਆਗ ਹੱਠ ਗੁਰੂ ਨਾਨਕ ਅਨੁਸਾਰ ਭਾਂਜਵਾਦ ਹੈ। ਗੁਰੂ ਨਾਨਕ ਦੀ ਸਮੁੱਚੀ ਬਾਣੀ ਵਿਚ ਬਾਰ ਬਾਰ ਉਸ ਸਾਰੇ ਕਰਮਕਾਂਡ ਨੂੰ ਰੱਦ ਕੀਤਾ ਹੈ ਜੋ ਮਨੁੱਖ ਨੂੰ ਅਸਲ ਮੰਤਵ ਤੋਂ ਦੂਰ ਲੈ ਜਾਂਦੇ ਹਨ। ਅਸਲ ਮਾਡਲ ਤਾਂ "ਜੈਸੇ ਜਲ ਮਹਿ ਕਮਲੁ ਨਿਰਾਲਮੁ" ਹੈ। ਇਸ ਪਉੜੀ ਦੀਆਂ ਅੰਤਲੀਆਂ ਸਤਰਾਂ ਵਿਚ ਮੁਕਤੀ ਦਾ ਪ੍ਰਤਿਮਾਨ ਉਸਾਰਿਆ ਹੈ। ਜਿਸ ਹਿਰਦੇ ਵਿਚ ਗੁਰੂ ਦਾ ਸੱਚਾ ਸ਼ਬਦ ਅਤੇ ਸੱਚ ਸਰੂਪ ਪ੍ਰਭੂ ਵੱਸ ਜਾਂਦਾ ਹੈ, ਉਹ ਗ੍ਰਹਿਸਤ ਵਿਚ ਰਹਿੰਦਿਆਂ ਵੀ ਤਿਆਗੀ ਹੈ। ਇਸੇ ਤਰ੍ਹਾਂ ਜੋ ਜੀਵ ਹੁਕਮ ਵਿਚ ਤੁਰਦੇ ਹਨ, ਉਹ ਸੰਸਾਰਕਤਾ ਤੋਂ ਉਪਰਾਮ ਹੋ ਜਾਂਦੇ ਹਨ। ਇਹੀ ਮੁਕਤੀ ਦਾ, ਸੱਚ ਦੀ ਪ੍ਰਾਪਤੀ ਦਾ ਰਹੱਸ ਹੈ। ਮਾਝ ਕੀ ਵਾਰ ਦੇ ਆਰੰਭ ਵਿਚ ਹੀ ਇਹ ਸਲੋਕ ਮੂਲ ਰਹੱਸ ਨੂੰ ਖੋਲ੍ਹ ਦੇਂਦਾ ਹੈ:

**ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥**
**ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥੧॥**

ਇਸ ਤੋਂ ਬਾਅਦ ਦਾ ਸਲੋਕ ਦੂਸਰਾ ਮੰਗਲ ਹੈ। ਪਹਿਲਾ ਮੰਗਲ "ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ" ਸੀ। ਉਸ ਵਿਚ ਵਾਹਿਗੁਰੂ ਨੂੰ ਯਾਦ ਕੀਤਾ

ਸੀ, ਇਸ ਵਿਚ ਗੁਰੂ ਨੂੰ ਯਾਦ ਕੀਤਾ ਹੈ। ਗੁਰੂ ਨੂੰ ਤ੍ਰੈ-ਲੋਕਾਂ ਦਾ ਦੀਪਕ ਦੱਸਿਆ ਹੈ। "ਦੀਪਕੁ" ਦਾ ਅਰਥ ਦੀਵਾ ਹੈ ਪਰ ਚੰਦ ਸੂਰਜ ਨੂੰ ਵੀ ਗੁਰੂ ਜੀ ਨੇ ਦੀਵੇ ਕਿਹਾ ਹੈ। ਤਿੰਨਾਂ ਲੋਕਾਂ ਨੂੰ ਜੋ ਦੀਵਾ ਚਾਨਣ ਕਰੇ ਉਹ ਸੂਰਜ ਤੋਂ ਵੀ ਵੱਡਾ ਆਕਾਰੀ ਗਿਆਨ ਦਾ ਹੈ। ਇਸ ਕਰਕੇ "ਦੀਪਕੁ" ਦਾ ਅਰਥ ਸੂਰਜ ਲੈਣਾ ਹੈ। ਸੂਰਜ ਗਰਮ ਹੁੰਦਾ ਹੈ ਪਰ ਗੁਰੂ ਸੂਰਜ ਠੰਡਾ ਹੈ ਕਿਉਂਕਿ ਉਹ ਗਿਆਨ ਦਾ ਸੂਰਜ ਹੈ। ਗੁਰੂ ਇਕ ਨਾਮ ਅਮਰ ਪਦਾਰਥ ਦਿੰਦਾ ਹੈ। ਗੁਰੂ ਨਾਮ ਤੇ ਗਿਆਨ ਦੋਹਾਂ ਦਾ ਦਾਤਾ ਹੈ। ਗੁਰੂ ਨਾਮ ਦੇਂਦਾ ਹੈ ਤੇ ਸਿੱਖ ਉਸ ਨੂੰ ਧਾਰਨ ਕਰ ਲੈਂਦਾ ਹੈ। ਅਮਰ ਪਦਾਰਥ ਦੇ ਧਾਰਨ ਨਾਲ ਅਮਰ ਸੁੱਖ ਪ੍ਰਾਪਤ ਹੁੰਦਾ ਹੈ। ਅਮਰ ਸੁੱਖ ਪਰਮੇਸ਼ਰ ਦੀ ਪ੍ਰਾਪਤੀ ਹੈ। ਇਹ ਸਲੋਕ ਕੇਵਲ ਮੰਗਲ ਮਾਤਰ ਨਹੀਂ, ਇਸ ਨੂੰ ਵਾਰ ਦੇ ਸਿਰੇ 'ਤੇ ਮਜ਼ਮੂਨ ਨਾਲ ਜੋੜਵਾਂ ਲਿਖਿਆ ਹੈ।

ਇਸ ਵਾਰ ਵਿਚ ਮਨੁੱਖ ਦੀ ਸਾਰੀ ਉਮਰ ਨੂੰ ਦਸ ਹਿੱਸਿਆਂ ਵਿਚ ਵੰਡਿਆ ਹੈ ਤੇ ਇਸ ਦੀ ਸਾਰੀ ਉਮਰ ਦੇ ਕੀਤੇ ਉੱਦਮਾਂ ਦੀ ਤਸਵੀਰ ਇਉਂ ਪੇਸ਼ ਕੀਤੀ ਹੈ। ਪਹਿਲੀ ਅਵਸਥਾ ਵਿਚ ਜੀਵ ਪਿਆਰ ਨਾਲ ਮਾਂ ਦੇ ਥਣਾਂ ਦੇ ਦੁੱਧ ਵਿਚ ਰੁਝਦਾ ਹੈ, ਦੂਜੀ ਅਵਸਥਾ ਵਿਚ ਭਾਵ ਜਦੋਂ ਰਤਾ ਕੁ ਸਿਆਣਾ ਹੁੰਦਾ ਹੈ ਇਸ ਨੂੰ ਮਾਂ ਤੇ ਪਿਉ ਦੀ ਸੋਝੀ ਹੋ ਜਾਂਦੀ ਹੈ, ਤੀਜੀ ਅਵਸਥਾ ਵਿਚ ਪਹੁੰਚਿਆਂ ਜੀਵ ਨੂੰ ਭਰਾ, ਭੈਣ, ਭਾਬੀ ਦੀ ਪਛਾਣ ਆਉਂਦੀ ਹੈ। ਚੌਥੀ ਅਵਸਥਾ ਵਿਚ ਖੇਡਾਂ ਵੇਲੇ ਪਿਆਰ ਦੇ ਕਾਰਨ ਜੀਵ ਅੰਦਰ ਖੇਡਾਂ ਖੇਡਣ ਦੀ ਰੁਚੀ ਉਭਰਦੀ ਹੈ। ਪੰਜਵੀਂ ਅਵਸਥਾ ਵਿਚ ਖਾਣ ਪੀਣ ਦੀ ਲਾਲਸਾ ਬਣਦੀ ਹੈ। ਛੇਵੀਂ ਅਵਸਥਾ ਵਿਚ ਪਹੁੰਚ ਕੇ ਜੀਵ ਦੇ ਅੰਦਰ ਕਾਮ ਜਾਗਦਾ ਹੈ ਜੋ ਜਾਤਿ ਕੁਜਾਤਿ ਭੀ ਨਹੀਂ ਵੇਖਦਾ। ਸੱਤਵੀਂ ਅਵਸਥਾ ਵੇਲੇ ਜੀਵ ਪਦਾਰਥ ਇਕੱਠੇ ਕਰ ਕੇ ਆਪਣੇ ਘਰ ਦਾ ਵਸੇਬਾ ਬਣਾਉਂਦਾ ਹੈ। ਅੱਠਵੀਂ ਅਵਸਥਾ ਵਿਚ ਜੀਵ ਦੇ ਅੰਦਰ ਗ਼ੁੱਸਾ ਪੈਦਾ ਹੁੰਦਾ ਹੈ ਜੋ ਸਰੀਰ ਦਾ ਨਾਸ਼ ਕਰਦਾ ਹੈ। ਜੀਵ ਬੁੱਢਾ ਹੋ ਜਾਂਦਾ ਹੈ, ਸਾਰੇ ਵਾਲ ਚਿੱਟੇ ਹੋ ਜਾਂਦੇ ਹਨ ਤੇ ਸਾਹ ਖਿੱਚ ਕੇ ਆਉਂਦੇ ਹਨ ਭਾਵ ਦਮ ਚੜ੍ਹਨ ਲੱਗ ਪੈਂਦਾ ਹੈ। ਦਸਵੀਂ ਅਵਸਥਾ ਵਿਚ ਜੀਵ ਮਰ ਜਾਂਦਾ ਹੈ ਤੇ ਸਾੜਿਆ ਜਾਂਦਾ ਹੈ ਅਤੇ ਸੁਆਹ ਹੋ ਜਾਂਦਾ ਹੈ। ਜੋ ਸਾਥੀ ਮਸਾਣਾਂ ਤੱਕ ਨਾਲ ਜਾਂਦੇ ਹਨ, ਉਹ ਰੋਂਦੇ ਹਨ। ਉਨ੍ਹਾਂ ਨੂੰ ਮੌਤ ਦਾ ਦੁੱਖ ਹੁੰਦਾ ਹੈ। ਜਿਸ ਤਰ੍ਹਾਂ ਜੀਵ ਇਸ ਸੰਸਾਰ ਵਿਚ ਆਉਂਦਾ ਹੈ ਫਿਰ ਚਲਾ ਜਾਂਦਾ ਹੈ, ਉਸ ਦਾ ਨਾਮ ਵੀ ਭੁੱਲ ਜਾਂਦਾ ਹੈ। ਲੋਕ ਪਿੱਛੋਂ ਸ਼ਰਾਧ ਕਰਦੇ ਹਨ। ਉਸ ਦੇ ਪਿੱਤਰਾਂ ਉੱਤੇ ਪਿੰਡ ਭਰਾ ਕੇ ਕਾਵਾਂ ਨੂੰ ਸੱਦਦੇ ਹਨ, ਪਰ ਉਸ ਜੀਵ ਨੂੰ ਕੁਝ ਨਹੀਂ ਪਹੁੰਚਦਾ। ਸੋ ਮਨੁੱਖ ਦਾ ਪਿਆਰ ਅੰਨ੍ਹਾ ਪਿਆਰ ਹੈ। ਗੁਰੂ ਦੀ ਸ਼ਰਣ ਆਉਣ ਤੋਂ ਬਿਨਾਂ ਜਗਤ ਇਸ ਅੰਧ ਪਿਆਰ ਵਿਚ ਡੁੱਬ ਰਿਹਾ ਹੈ। ਵਾਰ ਵਿਚ ਇਹ ਸਲੋਕ ਇੰਜ ਹੈ:

**ਪਹਿਲੈ ਪਿਆਰਿ ਲਗਾ ਥਣ ਦੁਧਿ॥**
**ਦੂਜੈ ਮਾਇ ਬਾਪ ਕੀ ਸੁਧਿ॥**
**ਤੀਜੈ ਭਯਾ ਭਾਭੀ ਬੇਬ॥**
**ਚਉਥੈ ਪਿਆਰਿ ਉਪੰਨੀ ਖੇਡ॥**

**ਪੰਜਵੈ ਖਾਣ ਪੀਅਣ ਕੀ ਧਾਤੁ ॥**
**ਛਿਵੈ ਕਾਮੁ ਨ ਪੁਛੈ ਜਾਤਿ ॥**
**ਸਤਵੈ ਸੰਜਿ ਕੀਆ ਘਰ ਵਾਸੁ ॥**
**ਅਠਵੈ ਕ੍ਰੋਧੁ ਹੋਆ ਤਨ ਨਾਸੁ ॥**
**ਨਾਵੈ ਧਉਲੇ ਉਭੇ ਸਾਹ ॥**
**ਦਸਵੈ ਦਧਾ ਹੋਆ ਸੁਆਹ ॥**
**ਗਏ ਸਿਗੀਤ ਪੁਕਾਰੀ ਧਾਹ ॥**
**ਉਡਿਆ ਹੰਸੁ ਦਸਾਏ ਰਾਹ ॥**
**ਆਇਆ ਗਇਆ ਮੁਇਆ ਨਾਉ ॥**
**ਪਿਛੈ ਪਤਲਿ ਸਦਿਹੁ ਕਾਵ ॥**
**ਨਾਨਕ ਮਨਮੁਖਿ ਅੰਧੁ ਪਿਆਰੁ ॥**
**ਬਾਝੁ ਗੁਰੂ ਡੁਬਾ ਸੰਸਾਰੁ ॥੨॥**

ਵਾਰ ਦੇ ਅਗਲੇ ਸਲੋਕ ਵਿਚ ਉਮਰਾਂ ਨੂੰ ਦਸ ਹਿੱਸਿਆਂ ਵਿਚ ਵੰਡਿਆ ਦੱਸ ਕੇ ਇਹ ਦਰਸਾਇਆ ਗਿਆ ਹੈ ਕਿ ਹਰ ਹਿੱਸੇ ਵਿਚ ਮਨੁੱਖ ਕਿਸੇ ਨਾ ਕਿਸੇ ਮੋਹ ਪਿਆਰ ਵਿਚ ਉਲਝਿਆ ਰਹਿੰਦਾ ਹੈ। ਇਸ ਦਾ ਫਲ ਸਾਰੀ ਉਮਰ ਦਾ ਅੰਞਾਈਂ ਜਾਣਾ ਹੈ। ਇਸ ਦਾ ਦਾਰੂ ਗੁਰੂ ਹੈ ਅਤੇ ਬਿਨਾਂ ਗਿਆਨ ਤੋਂ ਪਾਰ ਹੋਣਾ ਮੁਸ਼ਕਿਲ ਹੈ।

ਇਸ ਸਲੋਕ ਵਿਚ ਪਿਛਲੇ ਸਲੋਕ ਦੇ ਦਸ ਹਿੱਸਿਆਂ ਦੀ ਵੰਡ ਕੀਤੀ ਹੈ, ਜੋ ਦਸਾਂ ਤੋਂ ਨੱਬੇ ਬਰਸ ਤੱਕ ਜੀਵ ਦੀ ਦਸ਼ਾ ਪਲਟਾ ਖਾਂਦੀ ਜਾਂਦੀ ਹੈ ਤੇ ਅੰਤ ਨੂੰ ਕਾਲ ਦੀਆਂ ਜਾੜ੍ਹਾਂ ਹੇਠ ਆ ਕੇ ਦੱਬੀ ਜਾਂਦੀ ਹੈ। ਜੀਵ ਨੂੰ ਜਿਥੇ ਪਰਚਾਵਾ ਮਿਲਦਾ ਹੈ, ਉਥੇ ਹੀ ਠਹਿਰ ਜਾਂਦਾ ਹੈ। ਇਸ ਹਾਲਤ ਵਿਚ ਉਹ ਆਪਣਾ ਆਪ ਹੀ ਭੁੱਲ ਜਾਂਦਾ ਹੈ, ਇਥੇ ਉਸ ਵਿਭੂਤੀ ਨੂੰ ਨਾਸ਼ਮਾਨ ਦੱਸਣ ਵਾਸਤੇ ਹੁਕਮ ਕਰਦੇ ਹਨ। ਜਗਤ ਦੇ ਪਦਾਰਥ ਧੂੰਏ ਦੇ ਮੰਦਰ ਬਣੇ ਹੋਏ ਹਨ। ਧੂੰਏ ਦੇ ਮੰਦਰਾਂ ਨੂੰ ਕੋਈ ਸੱਚੇ ਤੇ ਰਹਿਣ ਵਾਲੇ ਮਹਿਲ ਨਹੀਂ ਮੰਨ ਸਕਦਾ। ਇਸੇ ਤਰ੍ਹਾਂ ਇਨ੍ਹਾਂ ਜਗਤ ਦੇ ਪਦਾਰਥਾਂ ਦਾ ਕਾਇਮ ਰਹਿਣਾ ਅਸੰਭਵ ਹੈ। ਮਾਝ ਕੀ ਵਾਰ ਵਿਚ ਜ਼ਿੰਦਗੀ ਦੇ ਵਿਭਿੰਨ ਪੜਾਵਾਂ ਨੂੰ ਇੰਜ ਪ੍ਰਗਟਾਇਆ ਹੈ :

**ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥**
**ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥**
**ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥**
**ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥**
**ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ ॥੩॥**

ਗੁਰੂ ਨਾਨਕ ਦੇਵ ਜੀ ਨੇ ਇਸ ਵਾਰ ਵਿਚ ਮਨੁੱਖੀ ਜੀਵਨ ਦੀ ਜੈਵਿਕ ਯਾਤਰਾ ਨੂੰ ਤਿੱਖੀ ਆਲੋਚਨਾ ਦਾ ਵਿਸ਼ਾ ਬਣਾਇਆ ਹੈ, ਵਾਰ ਦਾ ਆਰੰਭ ਦੋ ਸਲੋਕਾਂ ਨਾਲ ਹੁੰਦਾ ਹੈ। ਉਹ ਇਸ ਪੱਖ ਤੋਂ ਬੜੇ ਹੀ ਮਹੱਤਵਪੂਰਨ ਹਨ। ਇਨ੍ਹਾਂ ਦੋਹਾਂ ਸਲੋਕਾਂ ਵਿਚ ਗੁਰੂ ਜੀ ਨੇ ਮਾਨਵ ਜੀਵਨ ਦੀ ਯਾਤਰਾ ਨੂੰ ਉਘਾੜਨ ਦਾ ਯਤਨ ਕੀਤਾ

ਹੈ। ਗੁਰੂ ਜੀ ਅਨੁਸਾਰ ਜੀਵ ਜਗਤ ਵਿਚ ਆਉਂਦਾ ਹੈ, ਉਹ ਆਪਣੀ ਪ੍ਰਾਕ੍ਰਿਤਕ ਨਿਰੰਤਰਤਾ ਵਿੱਚੋਂ ਉਗਮ ਕੇ ਉਸ ਵਿਚ ਹੀ ਬਿਨਸ ਜਾਂਦਾ ਹੈ। ਅਸੀਂ ਮਨੁੱਖ ਨੂੰ ਵੱਧ ਤੋਂ ਵੱਧ ਪ੍ਰਾਕ੍ਰਿਤੀ ਦੀਆਂ ਮਾਰੂ ਸ਼ਕਤੀਆਂ ਤੋਂ ਨਿਖੇੜ ਕੇ ਸੰਸਕ੍ਰਿਤੀ ਦੀਆਂ ਵਿਕਾਸ ਵੱਲ ਲੈ ਜਾਣ ਵਾਲੀਆਂ ਪ੍ਰਾਪਤੀਆਂ ਨਾਲ ਜੋੜਦੇ ਹਾਂ। 'ਮੈਂ' ਦੀ ਘਾੜਤ ਲਈ ਹੀ ਗੁਰੂ ਸਾਹਿਬਾਨ ਨੇ ਆਪਣੀ ਸਾਰੀ ਬਾਣੀ ਵਿਚ ਤੇ ਇਸ ਵਾਰ ਵਿਚ ਆਪਣਾ ਮੱਤ ਪ੍ਰਗਟ ਕੀਤਾ ਹੈ। ਆਪਣੇ ਇਸ ਵਿਚਾਰ ਨੂੰ ਪ੍ਰਗਟ ਕਰਨ ਲਈ ਗੁਰੂ ਨਾਨਕ ਦੇਵ ਜੀ ਨੇ ਜਿਥੇ ਮਾਨਵੀ ਜੀਵਨ ਦੀ ਨਿਰੰਤਰਤਾ ਨੂੰ ਭੰਡਿਆ ਹੈ, ਉਥੇ ਐਸੇ ਸਮਾਜਿਕ ਤੇ ਰਾਜਨੀਤਕ ਪ੍ਰਬੰਧ ਨੂੰ ਵੀ ਕਰੜੀ ਆਲੋਚਨਾ ਦਾ ਵਿਸ਼ਾ ਬਣਾਇਆ ਹੈ, ਜੋ ਮਨੁੱਖ ਦੀ ਸੰਸਕ੍ਰਿਤਕ ਉੱਨਤੀ ਦੇ ਰਾਹ ਵਿਚ ਰੁਕਾਵਟ ਹੈ। ਇਸੇ ਥੀਮ ਨੂੰ ਗੁਰੂ ਨਾਨਕ ਦੇਵ ਜੀ ਨੇ ਇਸ ਵਾਰ ਵਿਚ ਖ਼ਾਸ ਕਰਕੇ ਸਲੋਕਾਂ ਵਿਚ ਬੜੇ ਜ਼ੋਰਦਾਰ ਪ੍ਰਗਟਾਵੇ ਰਾਹੀਂ ਉਘਾੜਨ ਦਾ ਯਤਨ ਕੀਤਾ ਹੈ। ਉਦਾਹਰਣ ਵਜੋਂ :

(1) **ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥**
(2) **ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥**
(3) **ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥**

ਗੁਰੂ ਨਾਨਕ ਅਨੁਸਾਰ ਉਹ ਪੜ੍ਹਿਆ ਹੋਇਆ ਵੀ ਮੂਰਖ ਹੈ ਜਿਸ ਅੰਦਰ ਤ੍ਰਿਸ਼ਨਾਵਾਂ ਹਨ, ਅੰਦਰ ਲਬ ਲੋਭ ਤੇ ਹੰਕਾਰ ਹੈ। ਅਗਲੇਰੇ ਸਲੋਕ ਵਿਚ ਇਹ ਦੱਸਿਆ ਹੈ ਕਿ ਲੋਕਾਂ ਉਤੇ ਤਰਸ ਦੀ ਮਸੀਤ ਬਣਾਓ, ਸ਼ਰਧਾ ਨੂੰ ਮੁਸੱਲਾ ਤੇ ਹੱਕ ਦੀ ਕਮਾਈ ਨੂੰ ਕੁਰਾਨ ਬਣਾਓ। ਇਹ ਸਲੋਕ ਆਪਣੇ ਆਪ ਵਿਚ ਉਸ ਮੁਸਲਮਾਨ ਦਾ ਮਾਡਲ ਪ੍ਰਸਤੁਤ ਕਰਦਾ ਹੈ ਜੋ ਤਰਸ, ਦਇਆ, ਸ਼ਰਮ ਅਤੇ ਸ਼ੁਭ ਕਰਮ ਉਪਰ ਟਿਕਿਆ ਹੈ :

**ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥**
**ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥**
**ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥**
**ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥**

ਕੁਦਰਤ ਦੀ ਸੁੰਦਰਤਾ ਦੇਖ ਕੇ ਜੋ ਕੁਦਰਤੀ ਚੀਜ਼ਾਂ ਦੇ ਮੋਹ ਵਿਚ ਨਹੀਂ ਫਸਦੇ ਤੇ ਸੁੰਦਰਤਾ 'ਤੇ ਟਿਕੇ ਹਨ, ਉਹ ਕਈ ਵਾਰ ਸੁੰਦਰਤਾ ਦੇ ਝਲਕੇ ਨਾਲ ਸਾਈਂ ਛੁਹ ਵਿਚ ਜਾ ਕੇ ਸਾਈਂ ਹੋਂਦ ਨੂੰ ਅਨੁਭਵ ਕਰ ਲੈਂਦੇ ਹਨ। ਜੋ ਵਿਅਕਤੀ ਇਹ ਸੋਚਦਾ ਹੈ ਕਿ ਉਹ ਲੁਕ ਕੇ ਮੰਦੇ ਕੰਮ ਕਰਦਾ ਹੈ ਜਾਂ ਉਸ ਦੇ ਕਰਮਾਂ ਬਾਰੇ ਕਿਸੇ ਨੂੰ ਪਤਾ ਨਹੀਂ, ਉਹ ਭੁੱਲ ਜਾਂਦਾ ਹੈ ਕਿ ਪਰਮਾਤਮਾ ਸਭ ਥਾਂ ਹਾਜ਼ਰ ਹੈ ਤੇ ਉਸ ਤੋਂ ਕੁਝ ਵੀ ਲੁਕਿਆ ਨਹੀਂ ਰਹਿ ਸਕਦਾ। ਅਜਿਹੇ ਮਨੁੱਖ ਨੂੰ ਪਾਗਲ ਹੀ ਕਹਿਣਾ ਚਾਹੀਦਾ ਹੈ, ਕਿਉਂਕਿ ਉਸ ਨੂੰ ਆਪਣੇ ਸਰੂਪ ਦਾ ਵੀ ਪਤਾ ਨਹੀਂ। ਸੰਸਾਰ ਵਿਚ ਬੁਰੇ ਕੰਮਾਂ ਦਾ ਫਲ ਬੁਰਾ ਹੀ ਨਿਕਲਦਾ ਹੈ। ਅਜਿਹਾ ਮਨੁੱਖ ਸੰਸਾਰਕ ਝਗੜਿਆਂ ਵਿਚ ਫਸਦਾ ਹੈ।

ਦਸਵੀਂ ਪਉੜੀ ਵਿਚ ਮਨੁੱਖ ਦੀ ਜਾਤ ਦਾ ਵਰਣਨ ਹੈ। ਪ੍ਰਭੂ ਦੇ ਦਰ 'ਤੇ

ਸੱਚਾ ਨਾਮ ਰੂਪ ਸਦਾ ਪਰਖਿਆ ਜਾਂਦਾ ਹੈ। ਜਾਤ ਦੇ ਹੱਥ ਵਿਚ ਕੁਝ ਨਹੀਂ ਹੈ। ਜਾਤ ਦਾ ਅਹੰਕਾਰ ਮਹੁਰੇ ਸਮਾਨ ਹੈ, ਜੇ ਜ਼ਹਿਰ ਹੱਥ ਉੱਤੇ ਧਰਿਆ ਹੋਵੇ ਤਾਂ ਉਹ ਭਾਵੇਂ ਕਿਸੇ ਜਾਤ ਦਾ ਹੋਵੇ, ਜੋ ਚੱਖਦਾ ਹੈ ਸੋ ਮਰਦਾ ਹੈ। ਇਸ ਪਉੜੀ ਵਿਚ ਗੁਰੂ ਨਾਨਕ ਨੇ ਜਾਤ-ਪਾਤ ਅਤੇ ਸ਼੍ਰੇਣਿਕ ਸਥਿਤੀ ਨੂੰ ਰੱਦ ਕਰਦਿਆਂ ਇਹ ਕਿਹਾ ਹੈ ਕਿ ਸੱਚੇ ਪ੍ਰਭੂ ਦੇ ਰਾਜ ਵਿਚ ਕਿਸੇ ਜਾਤ ਪਾਤ ਦਾ ਕੋਈ ਬੰਧਨ ਨਹੀਂ ਬਲਕਿ ਸਿਰਦਾਰ ਉਹ ਹੈ ਜੋ ਪ੍ਰਭੂ ਦੇ ਹੁਕਮ ਵਿਚ ਰਹਿੰਦਾ ਹੈ। ਗੁਰੂ ਨਾਨਕ ਨੇ ਮਨੁੱਖੀ ਕਰਮ ਦੀ ਪਰਿਭਾਸ਼ਾ ਕਰਦਿਆਂ ਇਹ ਕਿਹਾ ਹੈ ਕਿ ਪ੍ਰਭੂ ਦੇ ਹੁਕਮ ਵਿਚ ਰਹਿ ਕੇ ਜੋ ਕਾਰ ਕਮਾਈ ਕਰਦਾ ਹੈ, ਉਹੀ ਸੱਚਾ ਹੈ। ਇਹ ਵਿਚਾਰ ਗੁਰੂ ਨੇ ਸ਼ਬਦ ਰਾਹੀਂ ਸਾਕਾਰ ਕੀਤਾ ਹੈ। ਇਹ ਵਿਚਾਰ ਦਸਵੀਂ ਪਉੜੀ ਵਿਚ ਇੰਜ ਪ੍ਰਗਟ ਕੀਤਾ ਹੈ:

**ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥**
**ਮਹੁਰਾ ਹੋਵੈ ਹਥਿ ਮਰੀਐ ਚਖੀਐ ॥**
**ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ ॥**
**ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ ॥**
**ਫੁਰਮਾਨੀ ਹੈ ਕਾਰ ਖਸਮਿ ਪਠਾਇਆ ॥**
**ਤਬਲਬਾਜ ਬੀਚਾਰ ਸਬਦਿ ਸੁਣਾਇਆ ॥**
**ਇਕਿ ਹੋਏ ਅਸਵਾਰ ਇਕਨਾ ਸਾਖਤੀ ॥**
**ਇਕਨੀ ਬਧੇ ਭਾਰ ਇਕਨਾ ਤਾਖਤੀ ॥੧੦॥**

ਨਿਰਸੰਦੇਹ ਗੁਰੂ ਨਾਨਕ ਨੇ ਮਨੁੱਖੀ ਜੀਵਨ ਨੂੰ ਵਿਭਿੰਨ ਪਾਸਾਰਾਂ ਰਾਹੀਂ ਉਸਾਰਦਿਆਂ ਪ੍ਰਭੂ ਦੇ ਹੁਕਮ ਰਜ਼ਾ ਦੀ ਲੀਲ੍ਹਾ ਸਮਝਾਈ ਹੈ। ਜੋ ਮਨੁੱਖ ਇਸ ਸਾਰੀ ਲੀਲ੍ਹਾ ਨੂੰ ਜਾਣਦਿਆਂ ਵੀ ਬੇਪਰਵਾਹ ਰਹਿੰਦੇ ਹਨ, ਉਨ੍ਹਾਂ ਨੂੰ ਗੁਰੂ ਨਾਨਕ ਮੂਰਖਾਂ ਦਾ ਦਰਜਾ ਦੇਂਦੇ ਹਨ। ਮੂਰਖ ਦੀ ਮਾਨਸਿਕ ਦਸ਼ਾ ਅਜਿਹੀ ਹੁੰਦੀ ਹੈ ਕਿ ਉਸ ਨੂੰ ਲੱਖ ਮੱਤਾਂ ਦੇਵੋ ਪਰ ਉਸ ਦੀ ਅਵਸਥਾ ਵਿਚ ਸੁਧਾਰ ਨਹੀਂ ਆਉਂਦਾ। ਜਿਵੇਂ ਅੰਨ੍ਹੇ ਨੂੰ ਚਾਨਣ ਵਿਚ ਬਿਠਾ ਦੇਈਏ ਤਾਂ ਵੀ ਉਸ ਦੇ ਆਸ ਪਾਸ ਹਨੇਰਾ ਹੀ ਰਹਿੰਦਾ ਹੈ। ਮਨਮਤਿ ਵਿਅਕਤੀ ਹੀ ਮੂਰਖ ਹੈ। ਗੁਰੂ ਨਾਨਕ ਨੇ ਅਜਿਹੇ ਮਨਮਤਿ ਮੂਰਖ ਦੀ ਮਿਸਾਲ ਅਨੇਕ ਦ੍ਰਿਸ਼ਟਾਂਤ ਦੇ ਕੇ ਕੀਤੀ ਹੈ:

**ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ ॥**
**ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ ॥**
**ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ ॥**
**ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ ॥**
**ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ ॥**
**ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ ॥**
**ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ ॥**
**ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ ॥੧॥**

ਨਿਰਸੰਦੇਹ ਵਾਰ ਵਿਚ ਸ਼ਾਮਲ ਇਸ ਸਲੋਕ ਵਿਚ ਐਸੇ ਮੂਰਖ ਦਾ ਜ਼ਿਕਰ ਹੈ ਜਿਸ ਦਾ ਸੁਧਾਰ ਨਹੀਂ ਹੋ ਸਕਦਾ। ਇਸ ਗੱਲ ਨੂੰ ਸਪੱਸ਼ਟ ਕਰਨ ਲਈ ਗੁਰੂ ਨਾਨਕ ਨੇ ਅਨੇਕ ਦ੍ਰਿਸ਼ਟਾਂਤ ਦਿੱਤੇ ਹਨ। ਮੱਛੀ, ਪੰਛੀ, ਗਊ ਆਦਿ ਦੀਆਂ ਮਿਸਾਲਾਂ ਹਨ। ਜੇ ਗਊ ਅੱਗੇ ਸੋਨਾ ਤੇ ਘਾਹ ਪਾ ਦੇਈਏ ਤਾਂ ਉਹ ਘਾਹ ਖਾਏਗੀ, ਸੋਨੇ ਦੀ ਕਦਰ ਨਹੀਂ ਕਰ ਸਕਦੀ। ਮੱਛੀ ਦਾ ਵੀ ਇਹੋ ਹਾਲ ਹੈ, ਮੱਛੀ ਸਮੁੰਦਰ ਵਿਚ ਰਹਿੰਦੀ ਹੈ, ਸਮੁੰਦਰ ਨੂੰ ਰਤਨਾਕਰ ਕਹਿੰਦੇ ਹਨ, ਪਰ ਮੱਛੀ ਨੂੰ ਉਨ੍ਹਾਂ ਰਤਨਾਂ ਦੀ ਕੋਈ ਕਦਰ ਨਹੀਂ। ਏਸੇ ਤਰ੍ਹਾਂ ਪੰਛੀ ਨੂੰ ਆਕਾਸ਼ ਦੀ ਅਸਲ ਸੂਝ ਨਹੀਂ ਹੁੰਦੀ। ਚੀਲ ਉੱਚੀ ਉੱਡਦੀ ਹੈ ਪਰ ਉਚਿਆਈ ਦੀ ਅਸਲ ਕਦਰ ਉਸ ਨੂੰ ਨਹੀਂ। ਮੂਰਖ ਨੂੰ ਵੀ ਇਸ ਤਰ੍ਹਾਂ ਜਿੰਨਾ ਮਰਜ਼ੀ ਉੱਚਾ ਲੈ ਜਾਓ, ਉਹ ਉਸ ਉਚਿਆਈ ਦਾ ਸਵਾਦ ਨਹੀਂ ਮਾਣ ਸਕਦਾ। ਭਾਵ ਮੂਰਖ ਪ੍ਰਭੂ ਦੇ ਹੁਕਮ ਅਤੇ ਉਸ ਦੀ ਲੀਲ੍ਹਾ ਤੋਂ ਬੇਪਰਵਾਹ ਰਹਿੰਦਾ ਹੈ। ਇਹੀ ਉਸ ਦੀ ਮੂਰਖਤਾ ਹੈ।

ਪ੍ਰੋ. ਰਾਮ ਸਿੰਘ ਨੇ ਆਪਣੇ ਲੇਖ 'ਮਾਝ ਕੀ ਵਾਰ' ਵਿਚ ਮਾਝ ਰਾਗ ਦੇ ਵਿਸ਼ੇ ਦੀ ਚਰਚਾ ਤੇ ਇਸ ਦੇ ਰੂਪਕ ਤੱਤਾਂ ਦੀ ਵਿਆਖਿਆ ਕੀਤੀ ਹੈ ਤਾਂ ਜੋ ਗੁਰੂ ਸਾਹਿਬਾਨ ਦੇ ਸਿੱਧਾਂਤਾਂ ਦੀ ਅਤੇ ਉਨ੍ਹਾਂ ਦੇ ਅਨੁਭਵ ਦੀ ਸੂਝ ਪ੍ਰਾਪਤ ਹੋ ਸਕੇ। ਗੁਰਬਾਣੀ ਦੇ ਹਰ ਭਾਗ ਵਿਚ ਰੱਬ ਪ੍ਰਧਾਨ ਹੈ। ਨਾਮ ਜੋ ਰੱਬ ਤੇ ਮਨੁੱਖ ਦੇ ਦਰਮਿਆਨ ਪੁਲ ਬਣਦਾ ਹੈ, ਗੁਰਬਾਣੀ ਦਾ ਰੱਬ ਜਿੰਨਾ ਹੀ ਮੁੱਖ ਵਿਸ਼ਾ ਲੱਗਦਾ ਹੈ। ਪ੍ਰੋ. ਰਾਮ ਸਿੰਘ ਸੱਚ ਨੂੰ ਇਸ ਵਾਰ ਦਾ ਕੇਂਦਰ ਮੰਨਦਾ ਹੈ। ਮਾਝ ਕੀ ਵਾਰ ਵਾਂਗ ਸਮੁੱਚੀ ਬਾਣੀ ਦਾ ਕੇਂਦਰ ਵੀ ਇਹੀ ਪ੍ਰਤੀਤ ਹੁੰਦਾ ਹੈ, ਜਿਵੇਂ ਜਪੁਜੀ ਦਾ, ਜਿਸ ਦੀ ਪਹਿਲੀ ਪਉੜੀ ਵਿਚ ਸਚਿਆਰ ਹੋਣ ਦੀ ਪ੍ਰਧਾਨ ਸਮੱਸਿਆ ਖੜੀ ਕੀਤੀ ਹੈ ਤੇ ਅੰਤ ਉੱਤੇ ਸੱਚ ਖੰਡ ਵਿਚ ਪ੍ਰਵੇਸ਼ ਤੋਂ ਬਾਅਦ ਸਭ ਸਮੱਸਿਆਵਾਂ ਸਮਾਪਤ ਕਰ ਦਿੱਤੀਆਂ ਹਨ। ਜਪੁਜੀ ਦਾ ਮੁੱਢਲਾ ਸਲੋਕ ਵੀ ਸੱਚ ਬਾਰੇ ਦੱਸਦਾ ਹੈ। ਮਾਝ ਕੀ ਵਾਰ ਦੀ ਅੰਤਲੀ ਪਉੜੀ ਵਿਚ ਇਸ ਦੀ ਰਚਨਾ ਦੇ ਪ੍ਰਕਰਣ ਬਾਬਤ ਕੁਝ ਚਾਨਣਾ ਪਾਉਂਦਿਆਂ ਅਖ਼ੀਰਲੀ ਸਤਰ ਵਿਚ ਗੁਰੂ ਨਾਨਕ ਜੀ ਨੇ ਸੱਚ ਦਾ ਜੱਸ ਕਰਨ ਨੂੰ ਇਸ ਦਾ ਮੰਤਵ ਦਰਸਾਇਆ ਹੈ :

**ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥**

'ਸੱਚ' ਸ਼ਬਦ ਦਾਰਸ਼ਨਿਕ ਲੋਕਾਂ ਦੀ ਚਰਚਾ ਵਿਚ ਬਹੁਤ ਆਮ ਵਰਤਿਆ ਜਾਂਦਾ ਹੈ। ਗੁਰੂ ਨਾਨਕ ਦੇਵ ਸ਼ਾਇਰ ਸਨ, ਇਸ ਲਈ ਸੱਚ ਦੀ ਸਿਫ਼ਤਿ-ਸਾਲਾਹ ਕਰਨ ਨੂੰ ਤਰਜੀਹ ਦਿੰਦੇ ਸਨ। ਵਾਰ ਵਿਚ ਨਾਇਕ ਦਾ ਜੱਸ ਕਰਨਾ ਹੁੰਦਾ ਹੈ। ਉਨ੍ਹਾਂ ਦੇ ਨਾਇਕ ਦਾ ਨਾਂ ਸੱਚ ਹੈ। ਅੰਤਲੀ ਪਉੜੀ ਵਿਚ ਸੱਚ ਦੇ ਵਿਸ਼ੇਸ਼ਣਾਂ ਦੀ ਵਰਤੋਂ ਵਾਰ ਵਾਰ ਕੀਤੀ ਗਈ ਹੈ। ਵਾਰ ਦੀ ਪਰੰਪਰਾ ਅਨੁਸਾਰ ਖੁੱਲ੍ਹੇ ਗਲੇ ਨਾਲ ਕੀਤਾ ਜੱਸ ਮਾਝ ਕੀ ਵਾਰ ਦਾ ਵਿਸ਼ਾ ਹੈ। ਅੰਤਲੀ ਪਉੜੀ ਦਾ ਪਹਿਲਾ ਪਾਠ ਹੀ ਸੱਚ, ਜੱਸ ਦੇ ਭਾਵ ਤੇ ਸਾਹਿੱਤਿਕ ਬਿੰਬਾਂ ਨੂੰ ਇਕੱਠਿਆਂ ਧਿਆਨ ਗੋਚਰ ਕਰਦਾ ਹੈ।

ਇਸ ਤਰ੍ਹਾਂ ਮਾਝ ਕੀ ਵਾਰ ਗੁਰੂ ਨਾਨਕ ਦੇਵ ਜੀ ਦੇ ਸੱਚ ਬਾਬਤ ਵਿਚਾਰਾਂ

ਤੇ ਭਾਵਾਂ ਨੂੰ ਸਮਝਣ ਲਈ ਇਕ ਅਦੁੱਤੀ ਰਚਨਾ ਹੈ। ਡਾ. ਜਗਬੀਰ ਸਿੰਘ ਦੇ ਮੱਤ ਅਨੁਸਾਰ ਜੀਵ ਅਸਲ ਵਿਚ ਬ੍ਰਹਮ ਹੀ ਹੈ, ਉਹ ਮਿਥਿਆ ਗਿਆਨ ਅਰਥਾਤ ਅਵਿਦਿਆ ਕਾਰਨ ਆਪਣੇ ਆਪ ਨੂੰ ਅਤੇ ਜਗਤ ਨੂੰ ਸੱਚ ਮੰਨਦਾ ਹੈ। ਗੁਰੂ ਨਾਨਕ ਦੇਵ ਜੀ ਨੇ ਵਿਸ਼ਵ ਸੱਤਾ ਨੂੰ ਕਰਤਾ ਪੁਰਖ ਆਖ ਕੇ ਜਗਤ ਦੇ ਸਿਰਜਨ ਸੱਚ ਉਪਰ ਬਲ ਦਿੱਤਾ ਹੈ:

**ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥**
**ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ॥**

ਇਸ ਦ੍ਰਿਸ਼ਟੀ ਅਨੁਸਾਰ ਜਗਤ ਨਿਰੋਲ ਭਰਮ ਨਹੀਂ ਜੋ ਬੌਧਿਕ ਗਿਆਨ ਦੀ ਪ੍ਰਾਪਤੀ ਨਾਲ ਦੂਰ ਹੋ ਜਾਵੇਗਾ ਸਗੋਂ ਇਹ ਈਸ਼ਵਰ ਦੀ ਰਚਨਾ ਹੈ ਜੋ ਉਸ ਦੇ ਹੁਕਮ ਅਨੁਸਾਰ ਉਪਜੀ ਹੈ ਅਤੇ ਉਸ ਦੇ ਹੁਕਮ ਵਿਚ ਹੀ ਵਿਚਰਦੀ ਹੈ। ਇਸ ਵਾਰ ਵਿਚ ਹੁਕਮ ਦਾ ਸੰਕਲਪ ਪ੍ਰਧਾਨ ਹੈ:

**ਹੁਕਮੁ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ॥**

ਇਸ ਤੋਂ ਇਲਾਵਾ ਇਸ ਵਾਰ ਵਿਚ ਗੁਰੂ ਨਾਨਕ ਦੇਵ ਜੀ ਨੇ ਹਿੰਦੂ ਧਰਮ ਵਿਚ ਫੈਲੇ ਹੋਏ ਖੋਖਲੇ ਕਰਮਕਾਂਡੀ ਆਡੰਬਰ ਨੂੰ ਨੰਗਿਆਂ ਕੀਤਾ ਹੈ। ਵਾਰ ਮਾਝ ਵਿਚ ਮੁਸਲਮਾਨਾਂ ਨੂੰ ਦਿਖਾਵੇ ਦਾ ਧਰਮ-ਆਚਾਰ ਛੱਡ ਕੇ ਸੱਚਾ ਇਸਲਾਮੀ ਕਿਰਦਾਰ ਧਾਰਨ ਕਰਨ ਉਪਰ ਬਲ ਦਿੰਦੇ ਹਨ:

**ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥**

ਇਸ ਪ੍ਰਕਾਰ ਨਿਰਾਰਥਕ ਕਰਮ ਕਾਂਡ ਦੇ ਮੁਕਾਬਲੇ 'ਤੇ ਗੁਰੂ ਨਾਨਕ ਨੇ ਸੱਚ ਕਰਨੀ ਅਤੇ ਨਾਮ ਸਿਮਰਨ ਵਰਗੇ ਸਾਰਥਕ ਮੁੱਲਾਂ ਨੂੰ ਧਾਰਨ ਕਰਨ ਉਪਰ ਬਲ ਦਿੱਤਾ ਹੈ। ਸੱਚ ਕਰਨੀ ਜਾਂ ਸੱਚ ਦਾ ਆਚਰਣ ਕਰਨਾ ਉਤਕ੍ਰਿਸ਼ਟ ਨੈਤਿਕ ਪ੍ਰਾਪਤੀ ਦੀ ਲੋਚਾ ਹੈ ਅਤੇ ਨਾਮ ਸਿਮਰਨ ਪਰਮਾਰਥ ਦੀ ਤੀਬਰ ਚੇਤਨਾ ਜਗਾਉਣ ਦੀ ਧਿਆਨੀ ਵਿਧੀ ਹੈ। ਗੁਰੂ ਨਾਨਕ ਦੇ ਦੈਵੀ ਸੱਤਾ ਸੰਕਲਪ ਅਤੇ ਉਸ ਦੇ ਪ੍ਰਤੀ ਅਪਣਾਈ ਗਈ ਰਿਚੂਅਲ ਅਨੁਕਿਰਿਆ ਹੈ ਜੋ ਮਨੁੱਖੀ ਜੀਵਨ ਨੂੰ ਧਿਆਨੀ ਇਕਾਗਰਤਾ ਦੇ ਕੇ ਪ੍ਰਚੰਡ ਭਾਵਨਾਤਮਕ ਆਧਾਰ ਪ੍ਰਦਾਨ ਕਰਦੀ ਹੈ।

ਇਸ ਵਾਰ ਵਿਚ ਮੂਰਖ ਬੁੱਧ ਵਾਲੇ ਮਾਨਵ ਨੂੰ ਗੁਰੂ ਜੀ ਨੇ ਤਿਆਗਣ 'ਤੇ ਬਲ ਦਿੱਤਾ ਹੈ ਪਰੰਤੂ ਅਨੁਚਿਤ ਹਾਲਾਤ ਕਾਰਨ ਸਥਿਤੀਆਂ ਕੁਝ ਅਜਿਹੀਆਂ ਹਨ ਜੋ ਆਪਣੇ ਜ਼ੋਰ ਨਾਲ ਮਾਨਵ ਦੇ ਵਿਕਾਸ ਵਿਚ ਵਧੇਰੇ ਸਹਾਇਕ ਹਨ। ਮਨੁੱਖ ਦੀ ਪ੍ਰਾਕ੍ਰਿਤੀ ਤੇ ਸੰਸਕ੍ਰਿਤੀ ਵਿਚਾਲੇ ਇਕ ਕੜੀ ਹੈ ਅਤੇ ਇਹ ਕੜੀ ਗ਼ਾਇਬ ਹੈ। ਜੇ ਇਸ ਕੜੀ ਨੂੰ ਮੁੜ ਸੁਰਜੀਤ ਕਰ ਦਿੱਤਾ ਜਾਵੇ ਅਤੇ ਟੁੱਟੇ ਰਿਸ਼ਤੇ ਮੁੜ ਗੰਢ ਦਿੱਤੇ ਜਾਣ ਤਾਂ ਫਿਰ ਪ੍ਰਾਕ੍ਰਿਤਕ ਮਨੁੱਖ ਤੇ ਸੰਸਕ੍ਰਿਤਕ ਆਦਰਸ਼ ਵਿਚ ਸੰਚਾਰ ਜਾਰੀ ਹੋ ਸਕਦਾ ਹੈ। ਇਸ ਗੱਲ ਨੂੰ ਗੁਰੂ ਸਾਹਿਬਾਨ ਨੇ ਇਸ ਵਾਰ ਵਿਚ ਗੰਢ ਦੇ ਸੰਕਲਪ ਰਾਹੀਂ ਇੰਜ ਸਮਝਾਇਆ ਹੈ:

**ਕੈਹਾ ਕੰਚਨੁ ਤੁਟੈ ਸਾਰੁ ॥ ਅਗਨੀ ਗੰਢੁ ਪਾਏ ਲੋਹਾਰੁ ॥**
**ਗੋਰੀ ਸੇਤੀ ਤੁਟੈ ਭਤਾਰੁ ॥ ਪੁਤੀ ਗੰਢੁ ਪਵੈ ਸੰਸਾਰਿ ॥**

.............................................................

**ਨਾਨਕੁ ਆਖੈ ਏਹੁ ਬੀਚਾਰੁ ॥ ਸਿਫਤੀ ਗੰਢੁ ਪਵੈ ਦਰਬਾਰਿ ॥੨॥**

'ਮਾਝ ਕੀ ਵਾਰ' ਅਜਿਹੀ ਵਾਰ ਹੈ ਜਿਸ ਦਾ ਵਿਸ਼ੇਸ਼ ਧਿਆਨ ਸਮੇਂ ਦੇ ਸੰਕਟਗ੍ਰਸਤ ਸਮਾਜ ਅਤੇ ਰਾਜਨੀਤਕਤਾ ਉਪਰ ਹੈ। ਇਹ ਵਾਰ ਇਸ ਸਮਾਜਿਕ ਤੇ ਰਾਜਨੀਤਕ ਅਵਸਥਾ ਨੂੰ ਆਪਣੀ ਚਰਚਾ ਅਤੇ ਕਰੜੀ ਆਲੋਚਨਾ ਦਾ ਵਿਸ਼ਾ ਬਣਾ ਕੇ ਮਨੁੱਖ ਦੀ ਭਵਿੱਖਾਰਥੀ ਵਿਕਾਸ ਪ੍ਰਕ੍ਰਿਆ ਨੂੰ ਉਘਾੜਦੀ ਹੈ। ਇਸ ਵਾਰ ਵਿਚ ਗੁਰੂ ਜੀ ਨੇ ਆਪਣੀ ਸਾਰੀ ਗੱਲ ਨੂੰ ਕਾਵਿਕ ਦ੍ਰਿਸ਼ਟੀ ਤੋਂ ਵਧੇਰੇ ਚਿਤਰਿਆ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਵਾਰ ਵਿਚ ਜੋ ਕਾਵਿਕਤਾ ਪੇਸ਼ ਕੀਤੀ ਹੈ, ਉਹ ਸੰਵੇਦਨਾ ਵਾਲੀ ਨਹੀਂ। ਆਮ ਤੌਰ 'ਤੇ ਕਾਵਿਕਤਾ ਨੂੰ ਸੰਵੇਦਨਾ ਨਾਲ ਜੋੜਿਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦੀ ਕਈਆਂ ਬਾਣੀਆਂ ਦੀ ਕਾਵਿਕਤਾ ਸੰਵੇਦਨਾ ਦੀ ਪੱਧਰ 'ਤੇ ਹੋਈ ਹੈ ਜਿਵੇਂ ਬਾਰਹਮਾਹ, ਰਾਗ ਤੁਖਾਰੀ ਵਿਚ; ਪਰ ਇਸ ਵਾਰ ਵਿਚ ਗੁਰੂ ਨਾਨਕ ਦੇਵ ਜੀ ਦੀ ਕਾਵਿਕਤਾ ਉਸ ਦੀ ਸੰਕਲਪ ਸ਼ਕਤੀ ਦੁਆਰਾ ਉਸਾਰੀ ਗਈ ਹੈ, ਵੇਖੋ ਉਦਾਹਰਣ :

**ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥**
**ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥**

.............................................................

**ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ ॥੧॥**

**ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥**
**ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥**

.............................................................

**ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥੧॥**

ਇਸ ਵਾਰ ਵਿਚ ਨੈਤਿਕਤਾ ਵੀ ਮੂਲ ਸਰੋਕਾਰ ਹੈ। ਇਸ ਵਾਰ ਵਿਚ ਕਈ ਅਜਿਹੇ ਆਦਰਸ਼ ਦੱਸੇ ਹਨ, ਜੋ ਹਰ ਦੇਸ਼ ਕਾਲ ਵਿਚ ਸੱਚ ਹਨ। ਇਸ ਵਾਰ ਵਿਚ ਦੂਜੇ ਦਾ ਹੱਕ ਮਾਰਨ ਨੂੰ ਬਹੁਤ ਵੱਡੀ ਬੁਰਿਆਈ ਦੱਸਿਆ ਗਿਆ ਹੈ। ਉਦਾਹਰਣ ਨਾਲ ਸਮਝਾਇਆ ਗਿਆ ਹੈ ਕਿ ਜੇ ਜਾਮੇ ਨੂੰ ਲਹੂ ਲੱਗ ਜਾਵੇ ਤਾਂ ਜਾਮਾ ਅਪਵਿੱਤਰ ਹੋ ਜਾਂਦਾ ਹੈ, ਪਰ ਜੋ ਲੋਕ ਮਨੁੱਖਾਂ ਦਾ ਰਤ ਪੀ ਜਾਂਦੇ ਹਨ, ਉਨ੍ਹਾਂ ਦਾ ਦਿਲ ਕਿਵੇਂ ਪਵਿੱਤਰ ਹੋ ਸਕਦਾ ਹੈ। ਲੋਕ ਆਪ ਤਾਂ ਝੂਠ ਬੋਲ ਬੋਲ ਕੇ ਦੂਜਿਆਂ ਦੇ ਹੱਕ ਖਾਂਦੇ ਹਨ ਪਰੰਤੂ ਹੋਰਨਾਂ ਨੂੰ ਅਜਿਹਾ ਨਾ ਕਰਨ ਦਾ ਉਪਦੇਸ਼ ਦਿੰਦੇ ਹਨ। ਪਰਾਇਆ ਹੱਕ ਖਾਣਾ ਮੁਸਲਮਾਨ ਲਈ ਸੂਰ ਅਤੇ ਹਿੰਦੂ ਲਈ ਗਊ ਮਾਸ ਖਾਣ ਸਮਾਨ ਹੈ। ਪਰੰਤੂ ਪ੍ਰਭੂ ਦੀ ਦਰਗਾਹ ਵਿਚ ਕਿਸੇ ਦੀ ਸਿਫ਼ਾਰਸ਼ ਤਾਂ ਹੁੰਦੀ ਹੈ ਜੇਕਰ ਉਹ ਪਰਾਇਆ ਹੱਕ ਨਾ ਖਾਵੇ :

**ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥**

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥**

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥**

ਇਸ ਵਾਰ ਵਿਚ ਮੁਕਤੀ ਪ੍ਰਾਪਤੀ ਲਈ ਗੁਰੂ ਦੀ ਆਵੱਸ਼ਕਤਾ ਨੂੰ ਮੁੱਖ ਰੱਖਿਆ ਹੈ। ਇਹ ਵਾਰ ਗੁਰੂ ਦੀ ਉਸਤਤਿ ਤੋਂ ਹੀ ਸ਼ੁਰੂ ਹੁੰਦੀ ਹੈ। ਗੁਰੂ ਹੀ ਦਾਤਾਂ ਦੇਣ ਵਾਲਾ ਹੈ। ਗੁਰੂ ਹੀ ਸ਼ਾਂਤੀ ਦਾ ਸੋਮਾ ਤੇ ਤਿੰਨਾਂ ਲੋਕਾਂ ਵਿਚ ਚਾਨਣ ਕਰਨ ਵਾਲਾ ਹੈ। ਗੁਰੂ ਦੀ ਸਿੱਖਿਆ ਤੋਂ ਬਿਨਾਂ ਸੰਸਾਰ ਝੂਠੇ ਪਿਆਰ ਵਿਚ ਫਸ ਕੇ ਨਸ਼ਟ ਹੋ ਜਾਂਦਾ ਹੈ। ਗੁਰੂ ਤੋਂ ਬਿਨਾਂ ਕਿਸੇ ਨੂੰ ਵੀ ਖ਼ਜ਼ਾਨੇ ਨਹੀਂ ਲੱਭੇ, ਅਨੇਕਾਂ ਕੂੜਿਆਰ ਅਗਿਆਨੀ ਵਿਲਕਦੇ ਮਰ ਗਏ। ਜੋ ਆਪ ਅੰਨ੍ਹਾ ਹੈ ਉਹ ਹੋਰਨਾਂ ਨੂੰ ਰਾਹ ਕਿਸ ਤਰ੍ਹਾਂ ਵਿਖਾ ਸਕਦਾ ਹੈ। ਅਸਲੀ ਗੁਰੂ ਵਿਚ ਸੰਤੋਖ, ਗਿਆਨ, ਧਰਮ, ਪ੍ਰੇਮ ਆਦਿ ਗੁਣ ਹੁੰਦੇ ਹਨ। ਉਸ ਉੱਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ। ਪ੍ਰਭੂ ਸਿਰਜਨਹਾਰ ਹੈ, ਸਰਬ ਵਿਆਪਕ ਹੈ, ਫੇਰ ਵੀ ਪਹੁੰਚ ਤੋਂ ਪਰੇ ਹੈ। ਉਸ ਨੇ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ। ਉਹ ਜਗਤ ਦਾ ਰਚਨਹਾਰ ਹੈ, ਉਹ ਸਦਾ ਸਥਿਰ ਹੈ ਅਤੇ ਮਾਇਆ ਤੋਂ ਨਿਰਲੇਪ ਹੈ। ਉਹ ਰਚਨਹਾਰ ਮਹਾਨ ਤੇ ਵੱਡਾ ਹੈ। ਕੋਈ ਇਸ ਦੀ ਗਿਣਤੀ ਮਿਣਤੀ ਨਹੀਂ ਕਰ ਸਕਿਆ। ਵੇਦਾਂ ਨੇ ਵੀ ਉਸ ਨੂੰ ਵਿਚਾਰਿਆ ਹੈ ਪਰ ਉਸ ਦਾ ਅੰਤ ਨਹੀਂ ਪਾ ਸਕੇ।

ਇਸ ਵਾਰ ਦੇ ਪਹਿਲੇ ਹਿੱਸੇ ਵਿਚ ਜਨਮ ਤੋਂ ਮਰਨ ਤੱਕ ਦੀ ਸਾਰੀ ਮਨੁੱਖ ਯਾਤਰਾ ਹੀ ਖੰਡਨ ਦਾ ਵਿਸ਼ਾ ਹੈ। ਹਉਮੈ ਮਾਨਵਤਾ ਦਾ ਮੂਲ ਕੇਂਦਰ ਹੈ। ਗੁਰੂ ਨਾਨਕ ਦੇਵ ਜੀ ਹਉਮੈ ਦਾ ਇਹਲੌਕਿਕ ਤੋੜ ਪੇਸ਼ ਨਹੀਂ ਕਰਦੇ, ਉਨ੍ਹਾਂ ਦਾ ਸੰਕੇਤ ਸਰਬਲੌਕਿਕ ਦਾਰੂ ਨਾਮ ਵੱਲ ਹੈ।

ਨਾਨਕ ਬਾਣੀ ਦਾ ਸੰਦੇਸ਼ ਸਦਾ ਨਿਖੇੜੇ ਦੇ ਰਾਹ ਵਾਲਾ ਹੈ। ਬਾਣੀ ਦੇ ਨਿਖੇੜੇ ਵਿਚ ਉਚ ਨੀਚ ਦਾ ਨਿਖੇੜਾ, ਮਾਇਆ-ਨਾਮ ਤੇ ਇਹ ਲੋਕ-ਪਰਲੋਕ ਦੇ ਨਾਲ ਸੰਬੰਧਿਤ ਹੈ। ਇਹਲੌਕਿਕ ਸੰਸਾਰ ਦਾ ਹਰ ਵੇਰਵਾ ਮਾਇਆ ਹੈ। ਇਸ ਦੀ ਮੁੱਖ ਪਹਿਚਾਣ ਨਾਸ਼ਮਾਨਤਾ ਹੈ। ਇਸ ਵਾਰ ਵਿਚ ਸੱਚ ਦਾ ਜੱਸ ਤੇ ਕੂੜ ਦੀ ਨਿੰਦਾ ਹੈ ਪਰ ਸੱਚ ਦਾ ਪਸਾਰ ਤੇ ਝੂਠ ਦਾ ਵਿਸਥਾਰ ਬਹੁਰੰਗੀ ਹੈ।

'ਮਾਝ ਕੀ ਵਾਰ' ਵਿਚ ਗੁਰੂ ਨਾਨਕ ਦੇਵ ਜੀ ਨੇ ਗੁਰਮੁਖ ਤੇ ਮਨਮੁਖ ਵਿਚ ਵੀ ਨਿਖੇੜਾ ਪ੍ਰਸਤੁਤ ਕੀਤਾ ਹੈ। ਮਨੁੱਖ ਨੂੰ ਸਪੱਸ਼ਟ ਸਮਝਾਇਆ ਹੈ ਕਿ ਪਰਮਾਤਮਾ ਨਾਲੋਂ ਜ਼ਿਆਦਾ ਉਸ ਦੁਆਰਾ ਦਿੱਤੀਆਂ ਗਈਆਂ ਦਾਤਾਂ ਨਾਲ ਪਿਆਰ ਕਰਦਾ ਹੈ, ਉਹ ਮਨੁੱਖ ਜੋ ਆਪਣੇ ਆਪ ਨੂੰ ਉਸ ਪਰਮਾਤਮਾ ਤੋਂ ਵੀ ਜ਼ਿਆਦਾ ਸਿਆਣਾ ਸਮਝਦਾ ਹੈ ਤੇ ਸੋਚਦਾ ਹੈ ਕਿ ਉਸ ਦੇ ਦੁਆਰਾ ਕੀਤੇ ਗਏ ਬੁਰੇ ਕੰਮਾਂ ਨੂੰ ਕੋਈ ਨਹੀਂ ਪਕੜ ਸਕਦਾ, ਅਜਿਹੇ ਮਨੁੱਖ ਮਨਮੁਖ ਹਨ ਪਰੰਤੂ ਅੱਗੇ ਗੁਰੂ ਸਾਹਿਬਾਨ ਉਸ

ਪਰਮਾਤਮਾ ਕੋਲ ਇਹ ਅਰਦਾਸ ਕਰਦੇ ਨਜ਼ਰ ਆਉਂਦੇ ਹਨ ਕਿ ਉਹ ਆਪਣੇ ਚਰਨਾਂ ਨਾਲ ਲਾ ਕੇ ਰੱਖੇ ਕਿਉਂਕਿ ਉਸ ਦੀ ਕਿਰਪਾ ਤੋਂ ਬਿਨਾਂ ਕੁਝ ਵੀ ਨਹੀਂ ਹੋ ਸਕਦਾ।

ਇਸ ਤੋਂ ਅਗਲੀ ਪਉੜੀ ਵਿਚ ਗੁਰੂ ਸਾਹਿਬਾਨ ਨੇ ਇਹ ਸਭ ਕੁਝ ਉਸ ਪਰਮ ਪਿਤਾ ਪਰਮਾਤਮਾ ਉੱਤੇ ਛੱਡ ਦਿੱਤਾ ਹੈ ਕਿ ਉਸ ਦੀ ਮਰਜ਼ੀ ਤੋਂ ਬਿਨਾਂ ਕੁਝ ਵੀ ਨਹੀਂ ਹੋ ਸਕਦਾ। ਉਸ ਨੇ ਆਪ ਹੀ ਇਹ ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਆਪ ਹੀ ਮਨੁੱਖ ਨੂੰ ਇਸ ਸੰਸਾਰ ਦੇ ਮੋਹ ਮਾਇਆ ਦੇ ਬੰਧਨਾਂ ਵਿਚ ਜਕੜ ਦਿੱਤਾ ਹੈ। ਜੀਵ ਦੇ ਅੰਦਰ ਤ੍ਰਿਸ਼ਨਾ ਦੀ ਅੱਗ ਮੱਚ ਰਹੀ ਹੈ ਜੋ ਕਦੇ ਵੀ ਤ੍ਰਿਪਤ ਨਹੀਂ ਹੁੰਦੀ, ਇਸ ਤਰ੍ਹਾਂ ਜੀਵ ਮਾਇਆ ਦੀ ਭੁੱਖ ਪਿਆਸ ਦਾ ਮਾਰਿਆ ਹੋਇਆ ਕਦੇ ਰੱਜਦਾ ਹੀ ਨਹੀਂ। ਫਿਰ ਅੱਗੇ ਗੁਰੂ ਜੀ ਆਪ ਹੀ ਪ੍ਰਸ਼ਨ ਕਰਦੇ ਹਨ ਕਿ ਇਹ ਮਨੁੱਖ ਇਸ ਮਾਇਆ ਮੋਹ ਦੇ ਬੰਧਨਾਂ ਨੂੰ ਤੋੜ ਕਿਉਂ ਨਹੀਂ ਦਿੰਦਾ, ਫਿਰ ਖ਼ੁਦ ਹੀ ਇਸ ਦਾ ਉੱਤਰ ਦਿੰਦੇ ਹੋਏ ਕਹਿੰਦੇ ਹਨ ਕਿ ਜਦ ਤਕ ਉਸ ਪਰਮ ਪਿਤਾ ਪਰਮਾਤਮਾ ਦੀ ਕਿਰਪਾ ਨਾ ਹੋਵੇ, ਮਨੁੱਖ ਨਾਮ ਨਹੀਂ ਜਪ ਸਕਦਾ ਤੇ ਬਿਨਾਂ ਨਾਮ ਜਪੇ ਉਹ ਸੰਸਾਰਿਕ ਮੋਹ ਮਾਇਆ ਦੇ ਬੰਧਨਾਂ ਨੂੰ ਤਿਆਗ ਨਹੀਂ ਸਕਦਾ।

ਅਗਲੇ ਸਲੋਕ ਵਿਚ ਗੁਰੂ ਜੀ ਮਨੁੱਖ ਨੂੰ ਮੁਕਤ ਹੋਣ ਦਾ ਰਾਹ ਦੱਸਦੇ ਹਨ। ਮੁਕਤ ਮਨੁੱਖ ਉਦੋਂ ਹੋ ਸਕਦਾ ਹੈ ਜਦੋਂ ਉਹ ਪਰਮਾਤਮਾ ਦੇ ਹੁਕਮ ਨੂੰ ਪਛਾਣ ਕੇ ਉਸ ਅਨੁਸਾਰ ਆਪਣਾ ਜੀਵਨ ਜੀਉਂਦਾ ਹੈ। ਇਥੇ ਗੁਰੂ ਸਾਹਿਬਾਨ ਮਨੁੱਖ ਨੂੰ ਜੀਉਂਦੇ ਜੀਅ ਮਰਨ ਦਾ ਰਾਹ ਦਿਖਾਉਂਦੇ ਹਨ, ਜੀਉਂਦੇ ਜੀਅ ਮਰਨਾ ਭਾਵ ਉਸ ਪਰਮਾਤਮਾ ਦੀ ਰਜ਼ਾ ਵਿਚ ਰਹਿਣਾ ਹੈ। ਆਪਣੀਆਂ ਇੰਦਰੀਆਂ ਨੂੰ ਆਪਣੇ ਵੱਸ ਵਿਚ ਰੱਖੇ, ਮਨ ਨੂੰ ਉਹ ਸਭ ਕੁਝ ਕਰਨ ਤੋਂ ਵਰਜੇ ਜੋ ਉਸ ਨੂੰ ਉਸ ਪਰਮਾਤਮਾ ਤੋਂ ਦੂਰ ਲੈ ਜਾਂਦੇ ਹਨ। ਇਸ ਕਰਕੇ ਵਾਰ ਵਿਚ ਗੁਰੂ ਸਾਹਿਬਾਨ ਨੇ ਪਰਮਾਤਮਾ ਦਾ ਹੁਕਮ ਮੰਨਣ 'ਤੇ ਜ਼ੋਰ ਦਿੱਤਾ ਹੈ।

'ਮਾਝ ਕੀ ਵਾਰ' ਬਾਣੀ ਵਿਚ ਗੁਰੂ ਸਾਹਿਬਾਨ ਉਸ ਪਰਮਾਤਮਾ ਨੂੰ ਸਰਬ ਵਿਆਪਕ ਮੰਨਦੇ ਹੋਏ ਸਾਰਾ ਖੇਲ ਉਸ ਦੁਆਰਾ ਹੀ ਰਚਿਆ ਮੰਨਦੇ ਹਨ। ਗੁਰੂ ਜੀ ਕਹਿੰਦੇ ਹਨ ਕਿ ਇਨ੍ਹਾਂ ਜੀਵਾਂ ਨੂੰ ਆਪ ਹੀ ਪੈਦਾ ਕਰ ਕੇ ਆਪ ਹੀ ਅੰਦਰ ਹੰਕਾਰ ਤੇ ਲੋਭ ਪਾ ਦਿੱਤਾ ਹੈ। ਇਸ ਕਰਕੇ ਗੁਰੂ ਸਾਹਿਬਾਨ ਉਸ ਸੱਚੇ ਪਾਤਸ਼ਾਹ ਅੱਗੇ ਅਰਦਾਸ ਕਰਦੇ ਹਨ ਕਿ ਇਨ੍ਹਾਂ ਜੀਵਾਂ ਨੂੰ ਹਉਮੈ ਵਿੱਚੋਂ ਕੱਢਿਆਂ ਹੀ ਮੁਕਤੀ ਮਿਲਦੀ ਹੈ। ਪ੍ਰਭੂ ਨੇ ਉਨ੍ਹਾਂ ਜੀਵਾਂ ਨੂੰ ਆਪਣੇ ਚਰਨਾਂ ਨਾਲ ਲਾਇਆ ਹੋਇਆ ਹੈ, ਜਿਨ੍ਹਾਂ ਨੂੰ ਉਸ ਦੇ ਨਾਮ ਤੋਂ ਬਿਨਾਂ ਕੁਝ ਚੰਗਾ ਹੀ ਨਹੀਂ ਲੱਗਦਾ, ਉਨ੍ਹਾਂ ਨੂੰ ਦੁਨੀਆਂ ਦੇ ਸਾਰੇ ਕੰਮ ਨਿਕੰਮੇ ਲੱਗਦੇ ਹਨ। ਇਸ ਤਰ੍ਹਾਂ ਇਸ ਪਉੜੀ ਵਿਚ ਉਸ ਪ੍ਰਭੂ ਦੇ ਚਰਨਾਂ ਵਿਚ ਨਿਮਰਤਾ ਸਹਿਤ ਅਰਦਾਸ ਕੀਤੀ ਗਈ ਹੈ ਕਿ ਮਨਮੁਖਾਂ ਨੂੰ ਵੀ ਆਪਣੇ ਚਰਨਾਂ ਵਿਚ ਟਿਕਾਓ ਦੇਵੇ। ਇਹ ਪਉੜੀ ਮਨੁੱਖ ਦੀ ਨਿਰਬਲਤਾ ਅਤੇ ਅਧੀਰ ਅਵਸਥਾ ਨੂੰ ਬਿਆਨ ਕਰਦੀ ਹੈ।

ਇਸ ਵਾਰ ਵਿਚ ਗੁਰੂ ਸਾਹਿਬਾਨ ਜਪ, ਤਪ, ਯੋਗ, ਸਾਧਨਾ ਆਦਿ ਦਾ ਖੰਡਨ ਕਰਦੇ ਹਨ। ਉਨ੍ਹਾਂ ਅਨੁਸਾਰ ਇਹ ਸਾਰੇ ਸਾਧਨ ਮਨੁੱਖ ਅੰਦਰ ਹਉਮੈ ਪੈਦਾ ਕਰਦੇ

ਹਨ ਤੇ ਉਸ ਨੂੰ ਅਸਲੀ ਮੰਜ਼ਿਲ 'ਤੇ ਜਾਣ ਦੇ ਰਾਹ ਵਿਚ ਰੁਕਾਵਟ ਪੈਦਾ ਕਰਦੇ ਹਨ। ਮਾਝ ਕੀ ਵਾਰ ਵਿਚ ਗੁਰੂ ਨਾਨਕ ਤੀਰਥ, ਜਪ, ਤਪ ਦਾ ਖੰਡਨ ਕਰਦੇ ਹਨ ਤੇ ਸੱਚ ਉੱਤੇ ਜ਼ੋਰ ਦਿੰਦੇ ਹਨ ਕਿ ਜਿਸ ਦੇ ਮਨ ਵਿਚ ਸੱਚ ਵੱਸਦਾ ਹੈ ਤੇ ਜੋ ਉਸ ਸੱਚੇ ਪਰਮਾਤਮਾ ਦੀ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ ਤੇ ਹੋਰਨਾਂ ਨੂੰ ਵੀ ਇਸ ਸ਼ੁਭ ਰਸਤੇ 'ਤੇ ਜਾਣ ਦੀ ਸਲਾਹ ਦਿੰਦਾ ਹੈ, ਉਹੀ ਮਨੁੱਖ ਪਰਮਾਤਮਾ ਨੂੰ ਪ੍ਰਾਪਤ ਕਰ ਸਕਦਾ ਹੈ। ਤੀਰਥਾਂ ਉਪਰ ਜਾਣ ਨਾਲ, ਇਸ਼ਨਾਨ ਕਰਨ ਨਾਲ ਕੇਵਲ ਤਨ ਦੀ ਮੈਲ ਉਤਰ ਸਕਦੀ ਹੈ, ਮਨ ਦੀ ਮੈਲ ਤਾਂ ਉਸ ਸਤਿਗੁਰੂ ਦੀ ਪ੍ਰਾਪਤੀ ਨਾਲ ਹੀ ਉਤਰ ਸਕਦੀ ਹੈ, ਇਸ ਕਰਕੇ ਸੱਚਾ ਤੀਰਥ ਪੂਰਾ ਸਤਿਗੁਰੂ ਹੈ। ਇਸ ਤਰ੍ਹਾਂ ਇਸ ਵਾਰ ਵਿਚ ਸੱਚੇ ਤੇ ਝੂਠੇ ਆਗੂਆਂ ਦੇ ਲੱਛਣ ਅੰਕਿਤ ਕੀਤੇ ਹਨ। ਇਸ ਵਾਰ ਵਿਚ ਗੁਰੂ ਸਾਹਿਬਾਨ ਨਕਲੀ ਤੇ ਵਿਖਾਵੇ ਦੇ ਨਮਾਜ਼ ਆਦਿ ਕਰਮਾਂ ਦੀ ਥਾਵੇਂ ਸ਼ੁਭ ਗੁਣ ਧਾਰਨ ਕਰਨ ਦਾ ਉਪਦੇਸ਼ ਦਿੰਦੇ ਹਨ। ਉਹ ਬਾਹਰੀ ਵਿਖਾਵੇ ਦੀ ਥਾਂ ਅੰਤ੍ਰੀਵ ਸ਼ੁਭ ਗੁਣਾਂ ਨੂੰ ਧਾਰਨ ਕਰਨ 'ਤੇ ਜ਼ੋਰ ਦਿੰਦੇ ਹਨ। ਨੇਕੀ ਕਰਨੀ ਭਾਵ ਉੱਚਾ ਆਚਰਣ ਰੱਖਣਾ, ਉਸ ਸੱਚੇ ਰੱਬ ਦੀ ਬੰਦਗੀ ਨੂੰ ਹੀ ਸਭ ਕੁਝ ਸਮਝਣਾ ਤੇ ਉਸ ਰੱਬੀ ਰਜ਼ਾ ਵਿਚ ਰਾਜ਼ੀ ਰਹਿਣਾ ਆਦਿ ਸ਼ੁਭ ਕਰਮਾਂ ਨੂੰ ਅਪਣਾ ਕੇ ਹੀ ਸੱਚਾ ਮੁਸਲਮਾਨ ਬਣਿਆ ਜਾ ਸਕਦਾ ਹੈ। ਧਰਮ ਦੇ ਬਾਹਰੀ ਵਿਖਾਵੇ ਦੀ ਪੰਜ ਨਮਾਜ਼ਾਂ ਪੜ੍ਹਨ ਤੋਂ ਵਰਜਦੇ ਹਨ। ਉਨ੍ਹਾਂ ਅਨੁਸਾਰ ਇਹ ਨਮਾਜ਼ਾਂ ਤਾਂ ਇਕ ਰਸਮਦਾਰੀ ਹੈ, ਫੋਕੀਆਂ ਹਨ। ਮਨੁੱਖ ਅਸਲ ਨਮਾਜ਼ਾਂ ਤੋਂ ਬੇਖ਼ਬਰ ਹੈ। ਉਹ ਇਨ੍ਹਾਂ ਪੰਜ ਨਮਾਜ਼ਾਂ ਦੀ ਥਾਂ ਅੰਤ੍ਰੀਵੀ ਪੰਜ ਗੁਣ ਧਾਰਨ ਕਰਨ ਲਈ ਕਹਿੰਦੇ ਹਨ—ਪਹਿਲਾ ਗੁਣ ਸੱਚ ਨੂੰ ਧਾਰਨ ਕਰਨਾ, ਦੂਜਾ ਹਲਾਲ ਦੀ ਕਮਾਈ ਦਾ ਖਾਣਾ, ਤੀਜਾ ਰੱਬ ਦੇ ਨਾਮ 'ਤੇ ਖੈਰਾਇਤ ਕਰਨੀ ਭਾਵ ਦਾਨ ਦੇਣਾ, ਚੌਥਾ ਨੀਅਤ ਨੂੰ ਸਾਫ਼ ਕਰਨਾ, ਮਨ ਨੂੰ ਸਾਫ਼ ਰੱਖਣਾ, ਤੇ ਪੰਜਵੀਂ ਨਮਾਜ਼ ਹੈ ਖ਼ੁਦਾ ਦੀ ਸਿਫ਼ਤਿ-ਸਾਲਾਹ ਕਰਨੀ। ਗੁਰੂ ਨਾਨਕ ਦੇਵ ਜੀ ਅਨੁਸਾਰ ਇਨ੍ਹਾਂ ਗੁਣਾਂ ਤੋਂ ਸੱਖਣੇ ਜਿਤਨੇ ਵੀ ਹਨ, ਉਹ ਸਾਰੇ ਹੀ ਝੂਠੇ ਹਨ। ਭਾਵ ਝੂਠ ਦੇ ਵਪਾਰੀ ਹਨ, ਝੂਠੇ ਆਦਮੀ ਦੀ ਇੱਜ਼ਤ ਝੂਠੀ ਹੀ ਹੋਇਆ ਕਰਦੀ ਹੈ।

'ਮਾਝ ਕੀ ਵਾਰ' ਵਿਚ ਗੁਰੂ ਸਾਹਿਬਾਨ ਜਗਤ ਦੀ ਨਾਸ਼ਮਾਨਤਾ ਬਾਰੇ ਸੰਸਾਰ ਨੂੰ ਸਮਝਾਉਂਦੇ ਹਨ ਕਿ ਇਹ ਜੋ ਦਿੱਸਦਾ ਸੰਸਾਰ ਹੈ ਇਹ ਸਭ ਛਲਾਵਾ ਮਾਤਰ ਹੈ। ਇਥੇ ਜੋ ਵੀ ਰਾਜੇ, ਸਰਦਾਰ, ਰੱਯਤ ਦਿੱਸਦੇ ਹਨ, ਇਹ ਸਭ ਇਥੇ ਹੀ ਫ਼ਨਾਹ ਹੋ ਜਾਣਗੇ। ਹੱਟੀਆਂ, ਬਜ਼ਾਰ, ਸ਼ਹਿਰ ਸਭ ਢਹਿ ਜਾਣਗੇ, ਧਨ ਨਾਲ ਭਰੇ ਖ਼ਜ਼ਾਨੇ ਉਸ ਪਰਮਾਤਮਾ ਦੇ ਹੁਕਮ ਨਾਲ ਪਲਾਂ-ਛਿਨਾਂ ਵਿਚ ਖ਼ਾਲੀ ਹੋ ਜਾਣਗੇ, ਪਰੰਤੂ ਮੂਰਖ ਇਨਸਾਨ ਇਨ੍ਹਾਂ ਸਾਰਿਆਂ ਨੂੰ ਆਪਣਾ ਬਣਾਈ ਬੈਠਾ ਹੈ। ਜੇਕਰ ਇਥੇ ਕੁਝ ਸਥਿਰ ਹੈ ਤਾਂ ਉਹ ਹੈ, ਇਨ੍ਹਾਂ ਦਾਤਾਂ ਦਾ ਦਾਤਾ ਭਾਵ ਪਰਮ ਪਿਤਾ ਪਰਮਾਤਮਾ। ਇਸ ਪਉੜੀ ਵਿਚ ਸਾਰੇ ਸੰਸਾਰ ਨੂੰ ਨਾਸ਼ਵੰਤ ਦਰਸਾ ਕੇ, ਉਸ ਸੰਸਾਰ ਨੂੰ ਪੈਦਾ ਕਰਨ ਵਾਲੇ ਦੀ ਪਛਾਣ ਕਰਨ ਦਾ ਉਪਦੇਸ਼ ਦਿੱਤਾ ਗਿਆ ਹੈ।

ਇਸ ਵਾਰ ਵਿਚ ਗੁਰੂ ਸਾਹਿਬਾਨ ਉਸ ਇਨਸਾਨ ਨੂੰ ਇਨਸਾਨ ਮੰਨਣ ਤੋਂ ਇਨਕਾਰੀ ਹਨ ਜੋ ਪ੍ਰਭੂ ਦੇ ਨਾਮ ਤੋਂ ਸੱਖਣੇ ਹਨ। ਜੋ ਇਨਸਾਨ ਲੁਕ ਕੇ ਮੰਦੇ ਕੰਮ

ਕਰਦਾ ਹੈ, ਮਾਲਕ ਪਰਮੇਸ਼ਰ ਨੂੰ ਹਰ ਥਾਂ ਹਾਜ਼ਰ ਨਾਜ਼ਰ ਨਹੀਂ ਮੰਨਦਾ ਤੇ ਜੋ ਆਪਣੇ ਅਸਲੇ ਦੀ ਪਛਾਣ ਨਹੀਂ ਕਰਦਾ, ਉਹ ਇਨਸਾਨ ਕਦੇ ਵੀ ਉਸ ਪਰਮਾਤਮਾ ਨੂੰ ਨਹੀਂ ਪਾ ਸਕਦਾ। ਉਹ ਦੁਨੀਆਂ ਦੀਆਂ ਤ੍ਰਿਸ਼ਨਾਵਾਂ, ਕਲਪਨਾ ਵਿਚ ਹੀ ਫਸਿਆ ਰਹਿੰਦਾ ਹੈ। ਇਥੇ ਗੁਰੂ ਸਾਹਿਬ ਮਨੁੱਖ ਨੂੰ ਦੋਵੇਂ ਰਾਹਾਂ ਤੋਂ ਅਵਗਤ ਕਰਵਾਉਂਦੇ ਹਨ ਕਿ ਰਾਹ ਦੋ ਹਨ—ਇਕ ਗੁਰਮੁਖੀ ਰਾਹ ਤੇ ਦੂਜਾ ਮਨਮੁਖੀ ਰਾਹ। ਜੋ ਗੁਰਮੁਖੀ ਰਾਹ 'ਤੇ ਚੱਲੇਗਾ ਉਹ ਮੁਕਤ ਹੋ ਜਾਵੇਗਾ ਤੇ ਜੋ ਮਨਮੁਖੀ ਰਾਹ 'ਤੇ ਜਾਏਗਾ ਉਹ ਨਰਕਾਂ ਵਿਚ ਹੀ ਸੜਦਾ ਰਹੇਗਾ। ਭਾਵ ਇਹ ਹੈ ਕਿ ਜੋ ਬੰਦਾ ਪਰਮੇਸ਼ਰ ਨੂੰ ਨਹੀਂ ਜਾਣਦਾ, ਉਸ ਨੂੰ ਸਹੀ ਇਨਸਾਨਾਂ ਦੀ ਸ਼੍ਰੇਣੀ ਵਿਚ ਨਹੀਂ ਗਿਣਨਾ ਚਾਹੀਦਾ, ਸਗੋਂ ਉਸ ਨੂੰ ਤਾਂ ਭੂਤਾਂ, ਪ੍ਰੇਤਾਂ ਦੀ ਗਿਣਤੀ ਵਿਚ ਸ਼ਾਮਿਲ ਕਰਨਾ ਯੋਗ ਹੈ।

ਵਾਰ ਵਿਚ ਸ਼ਾਮਲ ਵਿਭਿੰਨ ਸਲੋਕਾਂ ਵਿਚ ਗੁਰੂ ਸਾਹਿਬਾਨ ਗੁਰਮੁਖ ਤੇ ਮਨਮੁਖ ਦੇ ਲੱਛਣਾਂ 'ਤੇ ਚਾਨਣਾ ਪਾਉਂਦੇ ਹਨ ਕਿ ਜਿਸ ਇਨਸਾਨ ਦੇ ਮਨ ਵਿਚ ਪਰਮੇਸ਼ਰ ਵੱਸਦਾ ਹੈ, ਅਸਲ ਵਿਚ ਉਹੀ ਜੀਉਂਦਾ ਮੰਨਿਆ ਜਾ ਸਕਦਾ ਹੈ। ਭਾਵੇਂ ਵੇਖਣ ਵਿਚ ਸਾਰੇ ਹੀ ਮਨੁੱਖ ਜੀਉਂਦੇ ਫਿਰਦੇ-ਤੁਰਦੇ, ਖਾਂਦੇ-ਪੀਂਦੇ ਨਜ਼ਰ ਆਉਂਦੇ ਹਨ ਪਰ ਉਹ ਸਭ ਬੇਪਤੇ ਬੇ-ਇੱਜ਼ਤ ਹੀ ਜੀਉਂਦੇ ਹਨ। ਜਿਸ ਇਨਸਾਨ ਦਾ ਰਾਜ ਭਾਗ ਵਿਚ ਪਿਆਰ ਹੈ, ਮਾਲ ਵਿਚ ਮੋਹ ਹੈ ਤੇ ਉਹ ਇਸੇ ਮੋਹ ਵਿਚ ਮਸਤਿਆ ਪਿਆ ਹੈ ਭਾਵ ਆਕੜ ਵਿਚ ਰਹਿੰਦਾ ਹੈ, ਸਮਝੋ ਉਹ ਠੱਗਿਆ ਗਿਆ ਹੈ, ਉਹ ਲੁੱਟਿਆ ਜਾ ਰਿਹਾ ਹੈ। ਉਹ ਜਦੋਂ ਇਸ ਲੋਕ ਤੋਂ ਜਾਏਗਾ ਤਾਂ ਨਾਮ ਤੋਂ ਸੱਖਣਾ ਹੋਣ ਕਰਕੇ ਇਥੋਂ ਜਾਣ ਵੇਲੇ ਪ੍ਰਲੋਕ ਨੂੰ ਇੱਜ਼ਤ ਗੁਆ ਕੇ ਜਾਏਗਾ। ਇਨ੍ਹਾਂ ਵਿਭਿੰਨ ਸਲੋਕਾਂ ਵਿਚ ਗੁਰੂ ਸਾਹਿਬ ਨੇ ਨਾਮ ਦੀ ਮਹਿਮਾ ਦੇ ਗੁਣ ਗਾਏ ਹਨ। ਗੁਰੂ ਨਾਨਕ ਸਾਹਿਬ ਇਹ ਖ਼ੁਲਾਸਾ ਕਰ ਰਹੇ ਹਨ ਕਿ ਨਾਮ ਵੀ ਕੇਵਲ ਉਹੀ ਜਪ ਸਕਦਾ ਹੈ ਜਿਸ ਤੋਂ ਉਹ ਵਾਹਿਗੁਰੂ ਜਪਵਾਉਣਾ ਚਾਹੁੰਦਾ ਹੈ। ਜਿਸ ਮਨੁੱਖ ਉਪਰ ਵਾਹਿਗੁਰੂ ਕਿਰਪਾ ਕਰ ਕੇ ਆਪ ਸ੍ਰੇਸ਼ਟ ਮਤ ਦੇਂਦਾ ਹੈ, ਇਹ ਮਤ ਉਸ ਨੂੰ ਹੀ ਆਉਂਦੀ ਹੈ, ਉਹ ਸਾਰਿਆਂ ਦਾ ਰਚਨ ਵਾਲਾ ਹੋਣ ਕਰਕੇ ਸਾਰਿਆਂ ਦੇ ਵਿਚਾਰਾਂ ਨੂੰ ਆਪ ਜਾਣਦਾ ਹੈ। ਭਾਵ ਇਹ ਹੈ ਕਿ ਜਿਸ ਮਨੁੱਖ ਨੂੰ ਉਸ ਪ੍ਰਭੂ ਪਾਸੋਂ ਸੂਝ ਬੂਝ ਦੀ ਦਾਤ ਮਿਲ ਜਾਂਦੀ ਹੈ, ਉਸ ਦੇ ਮਨ ਦੀ ਭਟਕਣਾ ਸਦਾ ਲਈ ਦੂਰ ਹੋ ਜਾਂਦੀ ਹੈ।

ਵਾਰ ਦੀਆਂ ਵਿਭਿੰਨ ਪਉੜੀਆਂ ਵਿਚ ਗੁਰੂ ਨਾਨਕ ਮੌਤ ਨੂੰ ਹਮੇਸ਼ਾ ਯਾਦ ਰੱਖਣ 'ਤੇ ਜ਼ੋਰ ਦਿੰਦੇ ਹਨ। ਮਨੁੱਖ ਨੂੰ ਆਪਣੀ ਮੌਤ ਨੂੰ ਨਹੀਂ ਭੁੱਲਣਾ ਚਾਹੀਦਾ। ਸੰਸਾਰ ਵਿਚ ਕਈ ਅਜਿਹੇ ਜੀਵ ਹਨ, ਜਿਨ੍ਹਾਂ ਨੂੰ ਮਰਨਾ ਯਾਦ ਨਹੀਂ। ਉਹ ਸਾਰਾ ਦਿਨ ਆਸ਼ਾਵਾਂ, ਤ੍ਰਿਸ਼ਨਾਵਾਂ ਵਿਚ ਘਿਰੇ ਰਹਿੰਦੇ ਹਨ ਤੇ ਉਹ ਪਰਮੇਸ਼ਰ ਦਾ ਕੀਤਾ ਉਪਕਾਰ ਜ਼ਰਾ ਮਾਤਰ ਵੀ ਨਹੀਂ ਜਾਣਦੇ। ਉਹ ਦੁਨੀਆਂ ਵਿਚ ਜੋ ਵੀ ਕੰਮ ਕਰਦੇ ਹਨ, ਲੋਕ-ਲਾਜ ਨੂੰ ਮੁੱਖ ਰੱਖ ਕੇ ਕਰਦੇ ਹਨ ਭਾਵ ਆਪਣੇ ਆਪ ਨੂੰ ਧਰਮੀ ਸਦਵਾਉਣ ਲਈ ਕਰਦੇ ਹਨ। ਗੁਰੂ ਨਾਨਕ ਸਾਹਿਬ ਜਗਤ ਦੀ ਨਾਸ਼ਮਾਨਤਾ ਦੱਸਦੇ ਹੋਏ ਕੇਵਲ ਉਸ ਪਰਮਾਤਮਾ ਦੇ ਸਥਿਰ ਰਹਿਣ ਵੱਲ ਸੰਕੇਤ ਕਰਦੇ ਹਨ। ਇਹ ਸਾਰਾ ਸੰਸਾਰ ਚਲਾਇਮਾਨ ਹੈ, ਇਹ ਸਾਰੀ ਦੁਨੀਆਂ ਨਾਸ਼ ਹੋ ਜਾਣੀ ਹੈ। ਨਾ ਦੇਵਤੇ, ਨਾ

ਦੈਂਤ, ਨਾ ਮਨੁੱਖ, ਨਾ ਜੋਗ ਸਾਧਨਾ ਵਿਚ ਪੁੱਗੇ ਹੋਏ ਜੋਗੀ, ਨਾ ਜੋਗ ਸਾਧਨਾ ਕਰਨ ਵਾਲੇ, ਨਾ ਇਸ ਧਰਤੀ ਦੇ ਉਪਰ ਰਹਿਣ ਵਾਲੇ, ਨਾ ਸੂਰਜ, ਨਾ ਚੰਦ੍ਰਮਾ, ਨਾ ਹੋਰ ਗ੍ਰਹਿ, ਨਾ ਧਰਤੀ ਦੇ ਸੱਤ ਦੀਪ, ਨਾ ਸਮੁੰਦਰ, ਅੰਨ, ਹਵਾ ਕੋਈ ਵੀ ਥਿਰ ਨਹੀਂ ਰਹੇਗਾ। ਇਕ ਖ਼ੁਦਾ ਹੀ ਅਕਾਲ ਹੈ:

**ਅਸਤਿ ਏਕ ਦਿਗਰਿ ਕੁਈ॥ ਏਕ ਤੁਈ ਏਕ ਤੁਈ॥**

ਇਸ ਸਾਰੇ ਸੰਸਾਰ ਨੂੰ ਚਲਾਉਣ ਵਾਲਾ ਇੱਕੋ ਪਰਮਾਤਮਾ ਹੀ ਹੈ, ਸਾਰਿਆਂ ਜੀਵਾਂ ਨੂੰ ਇੱਕੋ ਬ੍ਰਹਮ ਉਪਰ ਆਸ ਹੈ। ਇਨ੍ਹਾਂ ਸਾਰਿਆਂ ਜੀਵਾਂ, ਪਸ਼ੂਆਂ, ਪੰਛੀਆਂ ਨੂੰ ਰੋਜ਼ੀ ਦੇਣ ਵਾਲਾ ਉਹੀ ਹੈ। ਪ੍ਰਭੂ ਇਨ੍ਹਾਂ ਦਾ ਰਿਜ਼ਕ ਦਾਤਾ ਹੈ ਕਿਉਂਕਿ ਉਹ ਸਦਾ-ਥਿਰ ਰਹਿਣ ਵਾਲਾ ਹੈ। ਗੁਰੂ ਨਾਨਕ ਕਹਿੰਦੇ ਹਨ ਕਿ ਹੇ ਪ੍ਰਭੂ ਜੋ ਤੂੰ ਸਾਡੇ ਮੱਥੇ ਉੱਤੇ ਲਿੱਖ ਦਿੱਤਾ, ਉਸ ਨੂੰ ਕੋਈ ਵੀ ਨਹੀਂ ਮੇਟ ਸਕਦਾ। ਜੀਵ ਦੇ ਅੰਦਰ ਉਹੀ ਪ੍ਰਭੂ ਹੀ ਸੱਤਿਆ ਪਾਉਂਦਾ ਹੈ ਤੇ ਉਹੀ ਖੋਹ ਲੈਂਦਾ ਹੈ, ਇਸ ਕਰਕੇ ਪ੍ਰਭੂ ਇਨ੍ਹਾਂ ਸਾਰੇ ਜੀਵਾਂ ਨੂੰ ਸੱਤਿਆ ਦੇਣ ਵਾਲਾ ਤੇ ਖੋਹ ਲੈਣ ਵਾਲਾ ਹੈ। ਸੰਸਾਰਕ ਜੀਵ ਉਸ ਦੇ ਇਸ ਭਾਣੇ ਨੂੰ ਮੰਨਣ ਲਈ ਤਿਆਰ ਨਹੀਂ ਹੁੰਦੇ, ਇਸੇ ਲਈ ਦੁਖ ਦੇ ਭਾਗੀ ਬਣਦੇ ਹਨ। ਜੋ ਗੁਰਮੁਖ ਹਨ, ਉਹ ਤਾਂ ਇਹ ਨਿਸਚਾ ਕਰ ਲੈਂਦੇ ਹਨ ਕਿ ਸਭ ਕੁਝ ਉਸ ਪਰਮਾਤਮਾ ਦੀ ਰਜ਼ਾ ਅਨੁਸਾਰ ਕਰਨਾ ਹੈ, ਉਸ ਦਾ ਹੁਕਮ ਸੱਚਾ ਤੇ ਅਟੱਲ ਹੈ। ਇਸ ਕਰਕੇ ਉਹ ਲੋਕ ਸੱਚੇ ਸ਼ਬਦ ਨੂੰ ਵਿਚਾਰਦੇ ਹਨ ਤੇ ਇਸ ਵਿਚਾਰ ਸਦਕਾ ਉਹ ਸੱਚ ਵਿਚ ਹੀ ਸਮਾ ਜਾਂਦੇ ਹਨ। ਇਸ ਦੇ ਉਲਟ ਮਨਮੁਖ ਲੋਕ ਸਦਾ ਭਰਮ ਵਿਚ ਭੁੱਲੇ ਰਹਿੰਦੇ ਹਨ, ਉਹ ਨਾਮ ਤੋਂ ਸੱਖਣੇ ਹੋਣ ਕਾਰਨ ਸਦਾ ਜਨਮ ਮਰਨ ਦੇ ਦੁੱਖ ਪਾਉਂਦੇ ਰਹਿੰਦੇ ਹਨ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਉਹ ਵਾਹਿਗੁਰੂ ਆਪ ਪਾਰਖੂ ਹੈ, ਜੋ ਖੋਟੇ ਅਤੇ ਖਰੇ ਦੀ ਪਛਾਣ ਕਰਦਾ ਹੈ। ਇਸ ਵਿਚਾਰ ਦਾ ਵਿਸਥਾਰ ਕਰਦੇ ਹੋਏ ਗੁਰੂ ਨਾਨਕ ਕਹਿੰਦੇ ਹਨ ਕਿ ਅਸਲ ਵਿਚ ਇਨ੍ਹਾਂ ਸੰਸਾਰਿਕ ਜੀਵਾਂ ਦੇ ਆਪਣੇ ਹੱਥ ਵੱਸ ਕੁਝ ਵੀ ਨਹੀਂ ਹੈ। ਉਹ ਸੱਚਾ ਵਾਹਿਗੁਰੂ ਜਿਸ ਉਪਰ ਮਿਹਰ ਕਰ ਕੇ ਆਪਣਾ ਨਾਮ ਜਪਵਾਉਣਾ ਚਾਹੁੰਦਾ ਹੈ, ਉਸ ਤੋਂ ਜਪਵਾ ਲੈਂਦਾ ਹੈ। ਸਤਿਗੁਰੂ ਦੀ ਦੱਸੀ ਹੋਈ ਭਗਤੀ ਸੇਵਾ ਨੂੰ ਉਸ ਦੀ ਮਿਹਰ ਨਾਲ ਹੀ ਕਮਾਇਆ ਜਾ ਸਕਦਾ ਹੈ। ਦਰਅਸਲ ਜਿਸ ਨੇ ਗੁਰੂ ਦੀ ਮਤ ਦੁਆਰਾ ਆਪਾ ਗੁਆ ਲਿਆ ਹੈ, ਉਹੀ ਪ੍ਰਭੂ ਦਾ ਨਾਮ ਸਿਮਰ ਸਕਦਾ ਹੈ। ਇਕ ਭਗਤੀ ਦੇ ਕੰਮ ਨੂੰ ਛੱਡ ਕੇ ਜੋ ਹੋਰ ਕੰਮਾਂ ਵਿਚ ਲੱਗਾ ਹੈ, ਸਮਝੋ ਉਸ ਨੇ ਤਾਂ ਆਪਣਾ ਜਨਮ ਹੀ ਬੇ-ਅਰਥ ਬਿਤਾ ਲਿਆ ਹੈ। ਨਾਮ ਤੋਂ ਸੱਖਣੇ ਰਹਿ ਕੇ ਜੋ ਪਹਿਨਣਾ ਤੇ ਖਾਣਾ ਹੈ, ਇਹ ਸਭ ਜ਼ਹਿਰ ਸਮਾਨ ਦੁਖਦਾਈ ਹੈ। ਇਸ ਝੂਠੀ ਦੁਨੀਆਂ ਦਾ ਪਿਆਰ ਖੋਟੀ ਪੂੰਜੀ ਹੈ, ਇਹ ਕਮਾਈ ਇਕ ਤਰ੍ਹਾਂ ਦਾ ਝੂਠਾ ਵਪਾਰ ਹੈ, ਕਿਉਂਕਿ ਅੱਗੇ ਜਾ ਕੇ ਇਸ ਦਾ ਮੁੱਲ ਕੱਖ ਵੀ ਨਹੀਂ ਪੈਣਾ। ਇਸ ਕਰਕੇ ਗੁਰੂ ਨਾਨਕ ਕਹਿੰਦੇ ਹਨ ਕਿ ਮਨੁੱਖ ਨੂੰ ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ, ਜਿਸ ਸਦਕਾ ਪਰਲੋਕ ਵਿਚ ਸਨਮਾਨ ਨਾਲ ਜਾ ਸਕੀਏ। ਇਸੇ ਕਰਕੇ ਵਾਰ ਵਿਚ ਬਾਰ ਬਾਰ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿਣ ਲਈ ਪ੍ਰੇਰਿਆ ਗਿਆ ਹੈ।

ਇਹ ਸਾਰਾ ਸੰਸਾਰ ਉਸ ਪ੍ਰਭੂ ਦੇ ਹੁਕਮ ਅਨੁਸਾਰ ਹੀ ਚੱਲ ਰਿਹਾ ਹੈ। ਗੁਰੂ ਨਾਨਕ ਕਹਿੰਦੇ ਹਨ ਕਿ ਜਦੋਂ ਪ੍ਰਭੂ ਨੂੰ ਭਾਉਂਦਾ ਹੈ, ਤਦੋਂ ਰਾਸਧਾਰੀਏ ਲੋਕ ਗਾਉਂਦੇ ਵਜਾਉਂਦੇ ਹਨ, ਜਦੋਂ ਉਸ ਨੂੰ ਭਾਉਂਦਾ ਹੈ, ਉਦੋਂ ਕਰਮਕਾਂਡੀ ਲੋਕ ਤੀਰਥਾਂ ਉਪਰ ਜਾ ਕੇ ਜਲ ਵਿਚ ਨਹਾਉਂਦੇ ਫਿਰਦੇ ਹਨ, ਜਦੋਂ ਉਸ ਨੂੰ ਭਾਉਂਦਾ ਹੈ, ਸੰਨਿਆਸੀ ਤੇ ਜੋਗੀ ਸਰੀਰ 'ਤੇ ਸੁਆਹ ਮਲ ਕੇ ਸਿੰਗੀ ਨਾਦ ਵਜਾਉਂਦੇ ਫਿਰਦੇ ਹਨ। ਜਦੋਂ ਉਸ ਨੂੰ ਭਾਉਂਦਾ ਹੈ ਤਾਂ ਇਸਲਾਮੀ ਲੋਕ ਸ਼ਰ੍ਹਾ ਦੀਆਂ ਕਿਤਾਬਾਂ ਪੜ੍ਹਦੇ ਹਨ ਤੇ ਉਹ ਆਪ ਨੂੰ ਮੁੱਲਾਂ ਤੇ ਸ਼ੇਖ਼ ਕਹਾਉਂਦੇ ਹਨ। ਪ੍ਰਭੂ ਦੇ ਹੁਕਮ ਨਾਲ ਕਈ ਰਾਜੇ ਬਣ ਬੈਠਦੇ ਹਨ ਤੇ ਉਹ ਬਹੁਤ ਤਰ੍ਹਾਂ ਦੇ ਰਸ-ਕਸ ਮਾਣਦੇ ਹਨ ਤੇ ਕਈ ਸੂਰਮੇ ਬਣ ਜਾਂਦੇ ਹਨ, ਜੋ ਤਲਵਾਰਾਂ ਚਲਾਉਂਦੇ ਹਨ, ਲੋਕਾਂ ਦੀਆਂ ਗਰਦਨਾਂ ਲਾਹ ਸੁੱਟਦੇ ਹਨ। ਇਸ ਤਰ੍ਹਾਂ ਸਭ ਕੁਝ ਉਸ ਦੀ ਰਜ਼ਾ ਵਿਚ ਹੀ ਹੋ ਰਿਹਾ ਹੈ। ਜਦੋਂ ਉਹ ਚਾਹੁੰਦਾ ਹੈ, ਇਨ੍ਹਾਂ ਜੀਵਾਂ ਨੂੰ ਆਪਣੇ ਨਾਮ ਵਿਚ ਲਗਾ ਲੈਂਦਾ ਹੈ। ਭਾਵ ਇਹ ਹੈ ਕਿ ਉਸ ਪ੍ਰਭੂ ਦੀ ਰਜ਼ਾ ਵਿਚ ਚੱਲਣ ਤੋਂ ਬਿਨਾਂ ਹੋਰ ਸਾਰੇ ਹੀ ਝੂਠ ਕਮਾ ਰਹੇ ਹਨ, ਉਹ ਲੋਕ ਉਹੀ ਸੌਦਾ ਕਰਦੇ ਹਨ ਜੋ ਬੇਅਰਥ ਜਾਂਦਾ ਹੈ।

ਇਹ ਸੰਸਾਰੀ ਜੀਵ ਜਗਤ ਵਿਚ ਆਪਣੀ ਵਡਿਆਈ ਕਮਾਉਣ ਵਿਚ ਲੱਗੇ ਰਹਿੰਦੇ ਹਨ ਕਿਉਂਕਿ ਉਨ੍ਹਾਂ ਨੂੰ ਇਹ ਸੂਝ ਨਹੀਂ ਕਿ ਅਸਲ ਵਿਚ ਉਹ ਪ੍ਰਭੂ ਹੀ ਵੱਡਾ ਹੈ, ਜਗਤ ਦਾ ਕਰਤਾ ਹੈ, ਜਗਤ ਵਿਚ ਜੋ ਕੁਝ ਵੀ ਹੋ ਰਿਹਾ ਹੈ, ਸਭ ਉਸ ਦੀ ਮਰਜ਼ੀ ਅਨੁਸਾਰ ਹੋ ਰਿਹਾ ਹੈ। ਭਾਵ ਜੇ ਕਿਸੇ ਨੂੰ ਵਡਿਆਈਆਂ ਦੀ ਪ੍ਰਾਪਤੀ ਹੁੰਦੀ ਹੈ ਤਾਂ ਇਹ ਵੀ ਉਸ ਦੀਆਂ ਦਿੱਤੀਆਂ ਹੋਈਆਂ ਦਾਤਾਂ ਹਨ। ਇਸ ਕਰਕੇ ਇਹੀ ਪ੍ਰੇਰਿਆ ਗਿਆ ਹੈ ਕਿ ਉਹ ਪ੍ਰਭੂ ਹੀ ਸਿਰਜਨਹਾਰ ਹੈ, ਉਸ ਦਾ ਬਣਾਇਆ ਸਭ ਕੁਝ ਸੱਚਾ ਹੈ। ਇਹ ਜੋ ਕੁਝ ਵਿਖਾਵੇ ਮਾਤਰ ਦਿੱਸ ਰਿਹਾ ਹੈ, ਇਹ ਆਖਣਾ, ਵੇਖਣਾ, ਬੋਲਣਾ, ਜੀਉਣਾ ਤੇ ਮਰਨਾ ਇਹ ਸਭ ਕੁਝ ਮਾਇਆ ਰੂਪ ਹੈ, ਅਸਲੀਅਤ ਕੁਝ ਨਹੀਂ। ਜੇ ਕੋਈ ਅਸਲੀਅਤ ਹੈ ਤਾਂ ਉਹ ਕੇਵਲ ਪ੍ਰਭੂ ਆਪ ਹੀ ਹੈ। ਜੇਕਰ ਮਨੁੱਖ ਮਨ ਵਿਚ ਇਹ ਵਿਚਾਰ ਹਰ ਪਲ ਵਿਚਾਰੇ ਤਾਂ ਉਸ ਪ੍ਰਭੂ ਦੇ ਹੁਕਮ ਦੀ ਸੋਝੀ ਹੋ ਜਾਂਦੀ ਹੈ।

ਗੁਰੂ ਨਾਨਕ ਅਨੁਸਾਰ ਇਸ ਕਲਜੁੱਗ ਵਿਚ ਵਾਹਿਗੁਰੂ ਦਾ ਸਿਮਰਨ ਕਰਨਾ ਹੀ ਸੰਸਾਰ ਵਿਚ ਚਾਨਣ ਪ੍ਰਗਟ ਕਰਨ ਵਾਲਾ ਰਤਨ ਰੂਪ ਹੈ ਪਰ ਇਸ ਚਾਨਣੇ ਨੂੰ ਪ੍ਰਾਪਤ ਕਰ ਕੇ ਕੋਈ ਗੁਰਮੁਖ ਹੀ ਪਾਰ ਉਤਰਦਾ ਹੈ, ਜਿਸ 'ਤੇ ਉਹ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਸੇ ਨੂੰ ਹੀ ਪਰਮਾਤਮਾ ਉਹ ਦਾਤ ਬਖ਼ਸ਼ਦਾ ਹੈ। ਉਹ ਭਗਤਾਂ ਨੂੰ ਆਪਣੇ ਨਾਲ ਮੇਲ ਲੈਂਦਾ ਹੈ, ਉਨ੍ਹਾਂ ਭਗਤਾਂ ਨੂੰ ਜਿਨ੍ਹਾਂ ਨੇ ਸੱਚ ਦੀ ਕਮਾਈ ਕੀਤੀ ਹੁੰਦੀ ਹੈ। ਜਿਥੇ ਗੁਰੂ ਸਾਹਿਬਾਨ ਸੰਸਾਰੀ ਜੀਵਾਂ ਨੂੰ ਪਰਮਾਤਮਾ ਦੀ ਭਗਤੀ ਕਰਨ ਲਈ ਪ੍ਰੇਰਦੇ ਹਨ, ਉਥੇ ਉਹ ਇਸ ਪੂਰੇ ਦਿਨ ਨੂੰ ਚਾਰ ਪਹਿਰਾਂ ਵਿਚ ਵੰਡ ਕੇ ਉਸ ਦੀ ਭਗਤੀ ਕਰਨ ਦੇ ਸਹੀ ਸਮੇਂ ਦੀ ਪਹਿਚਾਣ ਵੀ ਕਰਵਾਉਂਦੇ ਹਨ। ਗੁਰੂ ਸਾਹਿਬ ਅਨੁਸਾਰ ਪਹਿਲੇ ਪਹਿਰ ਭਾਵ ਪ੍ਰਭਾਤ ਵੇਲੇ ਜੋ ਵਾਹਿਗੁਰੂ ਜੀ ਦੀ ਸਿਫ਼ਤਿ-ਸਾਲਾਹ ਕਰਦੇ ਹਨ ਤੇ ਉਸ ਪ੍ਰਭੂ ਨੂੰ ਇਕ ਮਨ ਹੋ ਕੇ ਆਰਾਧਦੇ ਹਨ, ਅਸਲ ਵਿਚ ਉਹੀ

ਪੂਰੇ ਸ਼ਾਹ ਹਨ, ਜੋ ਸਹੀ ਸਮੇਂ ਸਿਰ ਸੰਕਲਪ ਵਿਕਲਪ ਦੀ ਸੈਨਾ ਨਾਲ ਜੂਝਦੇ ਹਨ ਭਾਵ ਅੰਮ੍ਰਿਤ ਵੇਲੇ ਮਨ ਨਾਲ ਜੰਗ ਕਰਦੇ ਅਤੇ ਆਲਸ ਨੂੰ ਛੱਡ ਕੇ ਬੰਦਗੀ ਕਰਨ ਦਾ ਉੱਦਮ ਕਰਦੇ ਹਨ। ਦੂਜੇ ਪਹਿਰ ਵਿਚ ਦਿਨ ਚੜ੍ਹਿਆਂ ਮਨ ਦੀਆਂ ਮਤਾਂ ਅਨੇਕਾਂ ਹੀ ਮਨੋਰਥਾਂ ਵੱਲ ਖਿੰਡ ਜਾਂਦੀਆਂ ਹਨ, ਮਨ ਕਈ ਪਾਸੀਂ ਦੌੜਦਾ ਹੈ, ਉਹ ਦੁਨੀਆਂ ਵਿਚ ਐਸੇ ਫਸਦੇ ਹਨ ਕਿ ਨਿਕਲ ਹੀ ਨਹੀਂ ਸਕਦੇ। ਤੀਜੇ ਪਹਿਰ ਵੇਲੇ ਭੁੱਖ ਤੇ ਤ੍ਰੇਹ ਦੋਵੇਂ ਹੀ ਮਨੁੱਖ ਨੂੰ ਆ ਘੇਰਦੀਆਂ ਹਨ ਤੇ ਜੀਵ ਰੋਟੀ ਬਣਾਉਣ ਖਾਣ ਦੇ ਆਹਰ ਵਿਚ ਜੁੱਟ ਜਾਂਦਾ ਹੈ। ਚੌਥੇ ਪਹਿਰ ਭਾਵ ਰਾਤ ਨੂੰ ਨੀਂਦ ਦੀ ਊਂਘ ਆ ਜਾਂਦੀ ਹੈ, ਭਾਵ ਨੀਂਦ ਆ ਦਬਾਉਂਦੀ ਹੈ ਤੇ ਮਨੁੱਖ ਅੱਖਾਂ ਮੀਟ ਕੇ ਘੂਕ ਨੀਂਦ ਵਿਚ ਸੌਂ ਜਾਂਦਾ ਹੈ। ਫਿਰ ਸਵੇਰੇ ਨੀਂਦਰੋਂ ਉਠ ਕੇ ਸੰਸਾਰਕ ਵਿਉਹਾਰਾਂ ਦੇ ਝਗੜੇ ਮਚਾ ਲੈਂਦਾ ਹੈ ਤੇ ਉਸ ਵਿਚ ਹੀ ਉਲਝਿਆ ਰਹਿੰਦਾ ਹੈ। ਇਸ ਲਈ ਗੁਰੂ ਸਾਹਿਬਾਨ ਮਨੁੱਖ ਨੂੰ ਸਮਝਾਉਂਦੇ ਹਨ ਕਿ ਇਕ ਅੰਮ੍ਰਿਤ ਵੇਲਾ ਹੀ ਸਿਮਰਨ ਲਈ ਜ਼ਰੂਰੀ ਹੈ ਪਰ ਜਦੋਂ ਅੰਮ੍ਰਿਤ ਵੇਲੇ ਦੇ ਅਭਿਆਸ ਨਾਲ ਅੱਠੇ ਪਹਿਰ ਪਰਮਾਤਮਾ ਦਾ ਡਰ ਅਦਬ ਮਨ ਵਿਚ ਟਿਕ ਜਾਏ ਤਾਂ ਸਾਰੇ ਵੇਲੇ ਸਾਰੇ ਵਕਤ ਸਫਲ ਹਨ।

ਇਸੇ ਵਿਚਾਰ ਨੂੰ ਗੁਰੂ ਨਾਨਕ ਅੱਗੇ ਦੱਸਦੇ ਹਨ ਕਿ ਕਰਮਾਂ ਵਾਲਿਆਂ ਨੇ ਹੀ ਗੁਰੂ ਤੇ ਪੀਰ ਨੂੰ ਧਾਰਨ ਕਰ ਕੇ ਨਾਮ ਨੂੰ ਸਲਾਹਿਆ ਹੈ। ਉਹ ਕਰਮਾਂ ਵਾਲੇ ਬੰਦੇ ਹੀ ਹਨ, ਜਿਨ੍ਹਾਂ ਦੇ ਮਨ ਵਿਚ ਅੰਮ੍ਰਿਤ ਵੇਲੇ ਉਠਣ ਦਾ ਚਾਉ ਚੜ੍ਹ ਜਾਂਦਾ ਹੈ। ਇਸ ਨਾਮ-ਅਭਿਆਸ ਨਾਲ ਉਨ੍ਹਾਂ ਦੀ ਕਾਇਆਂ ਸੋਨੇ ਵਾਂਗ ਸ਼ੁੱਧ ਹੋ ਜਾਂਦੀ ਹੈ ਜਿਵੇਂ ਅੱਗ 'ਤੇ ਚੜ੍ਹਾ ਕੇ ਸੋਨੇ ਨੂੰ ਸ਼ੁੱਧਤਾ ਦਾ ਚੜ੍ਹਾਉ ਚੜ੍ਹਦਾ ਹੈ ਤੇ ਕਸਵੱਟੀ 'ਤੇ ਕੱਸ ਲਾਇਆਂ ਪਰਖ ਹੁੰਦੀ ਹੈ, ਤਿਵੇਂ ਕਾਇਆਂ ਨੂੰ ਭਜਨ ਦੇ ਤਪ ਨਾਲ ਸ਼ੁੱਧਤਾ ਦਾ ਚੜ੍ਹਾਉ ਚੜ੍ਹਦਾ ਹੈ ਤੇ ਗੁਰੂ ਦੀ ਕੀਤੀ ਪ੍ਰੀਖਿਆ ਦੀ ਕਸਵੱਟੀ ਲੱਗਦੀ ਹੈ, ਤਦ ਕਾਇਆਂ ਕੰਚਨ ਵਾਂਗ ਸ਼ੁੱਧ ਨਿਕਲਦੀ ਹੈ। ਇਸ ਕਰਕੇ ਗੁਰੂ ਨਾਨਕ ਨਾਮ ਸਿਮਰਨ 'ਤੇ ਬਲ ਦਿੰਦੇ ਹਨ ਤੇ ਸਮਝਾਉਂਦੇ ਹਨ ਕਿ ਦੁੱਖਾਂ ਵੇਲੇ ਤੁਸੀਂ ਕੇਵਲ ਉਸ ਪਰਮ ਪਿਤਾ ਪਰਮੇਸ਼ਰ ਪਾਸ ਹੀ ਅਰਦਾਸ ਕਰੋ, ਹੋਰ ਲੋਕਾਂ ਪਾਸ ਜਾ ਕੇ ਆਪਣਾ ਦੁੱਖ ਫੋਲਣਾ ਫ਼ਜ਼ੂਲ ਹੈ।

ਇਸ ਪਉੜੀ ਵਿਚ ਗੁਰੂ ਸਾਹਿਬਾਨ ਜੀਵ ਨੂੰ ਨਿਮਰਤਾ ਤੇ ਪ੍ਰੇਮ ਧਾਰਨ ਲਈ ਪ੍ਰੇਰਦੇ ਹਨ। ਮਨੁੱਖ ਲਈ ਮਾਨਸਿਕ ਸੱਚਾ ਭੋਜਨ ਪ੍ਰੇਮ ਹੈ। ਸਤਿਗੁਰੂ ਨੇ ਜੀਵ ਨੂੰ ਜੋ ਨਾਮ ਬਖ਼ਸ਼ਿਆ ਹੈ, ਉਸ ਨਾਮ ਨੂੰ ਸਿਮਰ ਕੇ ਹੀ ਅੰਦਰੋਂ ਪ੍ਰੇਮ ਪੈਦਾ ਕੀਤਾ ਜਾ ਸਕਦਾ ਹੈ। ਜਿਸ ਮਨੁੱਖ ਪਾਸ ਗੁਰੂ ਦੀ ਦਿੱਤੀ ਸ਼ਬਦ ਰੂਪੀ ਰਾਹਦਾਰੀ ਹੈ, ਉਸ ਦੇ ਆਸਰੇ ਪ੍ਰਭੂ ਦੇ ਮਿਲਣ ਦੀ ਰਾਹ ਵਿਚ ਕੋਈ ਵੀ ਰੁਕਾਵਟ ਨਹੀਂ ਪੈਂਦੀ। ਇਸ ਲਈ ਮਨੁੱਖ ਨੂੰ ਸੱਚ ਦੀ ਭਾਲ ਕਰਨੀ ਚਾਹੀਦੀ ਹੈ। ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਆਖ਼ਰ ਸੱਚ ਕੀ ਹੈ ? ਗੁਰੂ ਸਾਹਿਬ ਖ਼ੁਦ ਹੀ ਇਸ ਪ੍ਰਸ਼ਨ ਦਾ ਖ਼ੁਲਾਸਾ ਕਰਦੇ ਹੋਏ ਕਹਿੰਦੇ ਹਨ ਕਿ ਇਕ ਪ੍ਰਭੂ ਦਾ ਨਾਮ ਹੀ ਸੱਚਾ ਹੈ, ਜੇ ਉਸ ਸੱਚੇ ਨਾਮ ਨੂੰ ਵਿਸਾਰ ਦੇਈਏ ਤਾਂ ਹੋਰ ਸਭ ਝੂਠਾ ਹੀ ਹੈ, ਜੋ ਕੁਝ ਕਮਾਈਦਾ ਹੈ, ਉਹ ਵੀ ਸਭ ਝੂਠਾ ਹੈ। ਨਾਮ ਵਿਸਾਰ ਕੇ ਝੂਠੇ ਸੰਸਾਰਕ ਪਦਾਰਥਾਂ ਦੇ ਮੋਹ ਵਿਚ ਲੱਗਿਆ ਪ੍ਰਭੂ ਦਾ ਦਰਬਾਰ ਪ੍ਰਾਪਤ

ਨਹੀਂ ਹੁੰਦਾ। ਇਸ ਸਰੀਰ ਵਿਚ ਜੋ ਤ੍ਰਿਸ਼ਨਾ ਦੀ ਅੱਗ ਬਲ ਰਹੀ ਹੈ, ਇਹ ਸਭ ਸ਼ਬਦ ਨਾਲ ਹੀ ਬੁਝਾਈ ਜਾਂਦੀ ਹੈ। ਸੰਸਾਰ ਹੈ ਤਾਂ ਝੂਠਾ ਪਰ ਇਸ ਦੀ ਸਮਝ ਕਿਸੇ ਵਿਰਲੇ ਨੂੰ ਹੀ ਆਈ ਹੈ, ਮਨੁੱਖ ਸੰਸਾਰਕ ਧੰਦਿਆਂ ਦੀ ਦੌੜ ਭੱਜ ਵਿਚ ਸਾਰਾ ਸਮਾਂ ਗੁਜ਼ਾਰ ਦੇਂਦਾ ਹੈ। ਜੀਵ ਇਸ ਗੱਲ ਨੂੰ ਚੇਤੇ ਨਹੀਂ ਰੱਖਦਾ ਕਿ ਨਾਸ਼ ਕਰਨ ਵਾਲਾ ਕਾਲ ਮਨੁੱਖ ਦੇ ਸਿਰ 'ਤੇ ਹਰ ਵਕਤ ਖਲੋਤਾ ਹੈ। ਪਰ ਇਸ ਗੱਲ ਨੂੰ ਸਤਿਗੁਰੂ ਦੀ ਮਿਹਰ ਨਾਲ ਕੋਈ ਵਿਰਲਾ ਬੰਦਾ ਹੀ ਸਮਝ ਕੇ ਸੱਚ ਵਿਚ ਜੁੜਦਾ ਹੈ।

'ਮਾਝ ਕੀ ਵਾਰ' ਵਿਚ ਗੁਰੂ ਨਾਨਕ ਸਮਝਾਉਂਦੇ ਹਨ ਕਿ ਉਸ ਪਰਮ ਪਿਤਾ ਪਰਮਾਤਮਾ ਨੂੰ ਸਮਝਣਾ ਬਹੁਤ ਮੁਸ਼ਕਿਲ ਹੈ, ਉਸ ਦੀ ਥਾਹ ਪਾਉਣਾ ਕਿਸੇ ਦੀ ਵੱਸ ਦੀ ਗੱਲ ਨਹੀਂ। ਕਿਤਨੇ ਹੀ ਵੇਦ-ਪਾਠੀ ਕਠਿਨ ਸ਼ਾਸਤਰਾਂ ਦੀ ਵਿਆਖਿਆ ਕਰਦੇ ਹਨ, ਪਰ ਉਸ ਨੂੰ ਸਮਝ ਨਹੀਂ ਸਕੇ, ਨਿਰਾ ਆਖ ਆਖ ਕੇ ਹੀ ਟੁਰ ਜਾਂਦੇ ਹਨ। ਗੁਰੂ ਨਾਨਕ ਜੀ ਕਹਿੰਦੇ ਹਨ ਕਿ ਸਾਈਂ ਦਾ ਭੇਦ ਕੇਵਲ ਪੜ੍ਹਨ ਨਾਲ ਨਹੀਂ ਪਾਇਆ ਜਾ ਸਕਦਾ, ਉਹ ਬੁੱਝਣ ਨਾਲ ਹੀ ਪਾਈਦਾ ਹੈ ਜੋ ਮਨੁੱਖ ਉਸ ਬੇਅੰਤ ਪ੍ਰਭੂ ਦੇ ਨਾਮ ਨੂੰ ਮੰਨਦਾ ਹੈ, ਭਾਵ ਜੋ ਉਸਦੇ ਨਾਮ ਵਿਚ ਜੁੜਦਾ ਹੈ, ਉਹ ਉਸ ਪ੍ਰਭੂ ਦੀ ਹਜ਼ੂਰੀ ਵਿਚ ਅੱਪੜ ਜਾਂਦਾ ਹੈ। ਜੋ ਮਨੁੱਖ ਉਸ ਪਰਮੇਸ਼ਰ ਨੂੰ ਜਾਣਦਾ ਪਛਾਣਦਾ ਨਹੀਂ, ਉਸ ਦੀ ਰਜ਼ਾ ਵਿਚ ਰਾਜ਼ੀ ਨਹੀਂ ਰਹਿੰਦਾ, ਉਸ ਦਾ ਜਨਮ ਵਿਅਰਥ ਹੈ। ਗੁਰੂ ਨਾਨਕ ਕਹਿੰਦੇ ਹਨ ਕਿ ਮਨੁੱਖ ਤੇ ਬ੍ਰਹਮ ਵਿਚਕਾਰ ਇਹ ਜੋ ਸੰਸਾਰ ਹੈ, ਇਹ ਸਾਗਰ ਵਾਂਗ ਬਹੁਤ ਹੀ ਔਖਾ ਹੈ, ਇਹ ਸਾਗਰ ਕੇਵਲ ਗੁਰੂ ਦੀ ਕਿਰਪਾ ਨਾਲ ਹੀ ਤਰਿਆ ਜਾਣ ਵਾਲਾ ਹੈ। ਜੋ ਮਨੁੱਖ ਹਮੇਸ਼ਾ ਉਸ ਸੱਚੇ ਪ੍ਰਭੂ ਨੂੰ ਮਨ ਵਿਚ ਧਿਆਉਂਦੇ ਹਨ, ਉਸ ਦਾ ਹਿਰਦਾ ਕਮਲ ਵਾਂਗ ਸਦਾ ਹੀ ਖਿੜਿਆ ਰਹਿੰਦਾ ਹੈ, ਉਸ ਨੇ ਹੀ ਆਪਣੇ ਪਰਮਾਤਮਾ ਤੋਂ ਪੂਰਾ ਗਿਆਨ ਪ੍ਰਾਪਤ ਕੀਤਾ ਹੈ, ਜਿਸ ਸਦਕਾ ਉਹ ਅੰਦਰੋਂ ਸਦਾ ਹੁਲਾਸ ਵਿਚ ਆਉਂਦਾ ਹੈ ਕਿਉਂਕਿ ਉਹ ਆਪਣੇ ਅੰਦਰੋਂ ਕਾਮ ਆਦਿ ਵੈਰੀਆਂ ਨੂੰ ਮਾਰ ਕੇ ਕੱਢ ਦੇਂਦਾ ਹੈ। ਗੁਰੂ ਸਾਹਿਬ ਦੱਸਦੇ ਹਨ ਕਿ ਸੱਚੇ ਸਤਿਗੁਰੂ ਨੂੰ ਸੇਵਿਆ ਹੈ ਜਿਸ ਸਦਕਾ ਪ੍ਰਭੂ ਨੇ ਮਿਹਰ ਕਰ ਕੇ ਸੱਚਾ ਰਾਹ ਦੱਸਿਆ ਹੈ। ਗੁਰੂ ਸਾਹਿਬ ਆਪਣੇ ਆਪ ਨੂੰ ਉਸ ਪਰਮਾਤਮਾ ਦਾ ਢਾਡੀ ਕਹਿੰਦੇ ਹਨ ਤੇ ਦੱਸਦੇ ਹਨ ਕਿ ਮੈਂ (ਢਾਡੀ) ਹਮੇਸ਼ਾ ਹੀ ਹੁਣ ਉਸ ਪਰਮਾਤਮਾ ਦੇ ਜੱਸ ਗਾਉਂਦਾ ਰਹਾਂਗਾ :

**ਢਾਡੀ ਕਥੇ ਅਕਥੁ ਸਬਦਿ ਸਵਾਰਿਆ॥**
**ਨਾਨਕ ਗੁਣ ਗਹਿ ਰਾਸਿ ਹਰਿ ਜੀਉ ਮਿਲੇ ਪਿਆਰਿਆ॥**

'ਮਾਝ ਕੀ ਵਾਰ' ਵਿਚ ਗੁਰੂ ਸਾਹਿਬਾਨ ਮਨੁੱਖ ਦੇ ਆਵਾਗਵਨ ਦੇ ਚੱਕਰਾਂ ਨੂੰ ਵੀ ਸਮਝਾਉਂਦੇ ਹਨ। ਉਹ ਖ਼ੁਲਾਸਾ ਕਰਦੇ ਹਨ ਕਿ ਇਨ੍ਹਾਂ ਸਾਰੇ ਜੀਵਾਂ ਦੇ ਜੰਮਣ ਮਰਨ ਦਾ ਕਾਰਨ ਪਾਪ ਹਨ, ਭਾਵ ਇਹ ਗੁਨਾਹਾਂ ਕਰਕੇ ਜੰਮਦੇ ਹਨ ਤੇ ਵੱਡੇ ਹੋ ਕੇ ਫਿਰ ਗੁਨਾਹ ਕਰਦੇ ਹਨ। ਇਸ ਤਰ੍ਹਾਂ ਗੁਨਾਹਾਂ ਦੇ ਗੇੜ ਵਿਚ ਪਏ ਹੋਏ ਸਦਾ ਹੀ ਘੁੰਮਦੇ ਰਹਿੰਦੇ ਹਨ। ਜੇਕਰ ਅਕਾਲ ਪੁਰਖ ਇਨ੍ਹਾਂ ਜੀਵਾਂ 'ਤੇ ਬਖ਼ਸ਼ਿਸ਼ ਕਰ ਦੇਵੇ ਤਾਂ ਇਨ੍ਹਾਂ ਦੇ ਪਾਪ ਬਖ਼ਸ਼ੇ ਜਾ ਸਕਦੇ ਹਨ, ਨਹੀਂ ਤਾਂ ਸਜ਼ਾਵਾਂ ਹੀ ਮਿਲਦੀਆਂ ਹਨ।

ਜੇਕਰ ਸਤਿਗੁਰੂ ਜੀਵ 'ਤੇ ਆਪਣੀ ਕਿਰਪਾ ਕਰ ਦੇਵੇ ਤਾਂ ਉਹ ਸਦਾ ਚੜ੍ਹਦੀ ਕਲਾ ਵਿਚ ਰਹਿੰਦਾ ਹੈ। ਗੁਰੂ ਸਾਹਿਬ ਉਨ੍ਹਾਂ ਮਨੁੱਖਾਂ ਦਾ ਜ਼ਿਕਰ ਕਰਦੇ ਹਨ ਜਿਨ੍ਹਾਂ ਉੱਤੇ ਉਸ ਪਰਮ ਪਿਤਾ ਨੇ ਆਪਣੀ ਮਿਹਰ ਬਣਾਈ ਹੋਈ ਹੈ। ਜੇ ਸਤਿਗੁਰੂ ਦਿਆਲੂ ਹੋ ਜਾਵੇ ਤਾਂ ਫਿਰ ਕਦੇ ਵੀ ਨਹੀਂ ਝੂਰੀਦਾ। ਜੇ ਸਤਿਗੁਰੂ ਜੀ ਦਿਆਲੂ ਹੋ ਜਾਵੇ ਤਾਂ ਉਹ ਮਨੁੱਖ ਹਮੇਸ਼ਾ ਹਰੀ ਦੇ ਮਿਲਾਪ ਦਾ ਆਨੰਦ ਮਾਣਦਾ ਹੈ। ਉਸ ਸਤਿਗੁਰੂ ਦੀ ਮਿਹਰ ਹੋ ਜਾਵੇ ਤਾਂ ਫਿਰ ਜਮ ਦਾ ਕੋਈ ਡਰ ਨਹੀਂ ਰਹਿੰਦਾ ਤੇ ਦੇਹ ਨੂੰ ਵੀ ਸਦਾ ਸੁੱਖ ਹੀ ਮਿਲਦਾ ਹੈ। ਜੇਕਰ ਉਹ ਆਪਣਾ ਹੱਥ ਜੀਵ ਦੇ ਸਿਰ 'ਤੇ ਰੱਖ ਦੇਵੇ ਤਾਂ ਸਾਰੇ ਸੰਸਾਰਕ ਪਦਾਰਥ ਮਨੁੱਖ ਦੇ ਕਦਮਾਂ ਵਿਚ ਆ ਜਾਂਦੇ ਹਨ ਤੇ ਮਨੁੱਖ ਉਸ ਸਤਿਗੁਰੂ ਦੀ ਮਿਹਰ ਨਾਲ ਉਸ ਸਤਿ ਸਰੂਪ ਅਕਾਲ ਪੁਰਖ ਵਿਚ ਸਮਾ ਜਾਂਦਾ ਹੈ, ਪਰੰਤੂ ਇਹ ਸਭ ਕੁਝ ਵਾਪਰਦਾ ਉਨ੍ਹਾਂ ਮਨੁੱਖਾਂ ਨਾਲ ਹੈ ਜਿਨ੍ਹਾਂ 'ਤੇ ਉਹ ਪਰਮਾਤਮਾ ਖ਼ੁਦ ਕਿਰਪਾ ਕਰਦਾ ਹੈ, ਜਿਨ੍ਹਾਂ ਪੁਰਖਾਂ ਨੂੰ ਉਹ ਆਪ ਸੂਝ ਬਖ਼ਸ਼ਦਾ ਹੈ, ਉਹੀ ਇਸ ਰਹੱਸ ਨੂੰ ਜਾਣ ਸਕਦੇ ਹਨ, ਉਹ ਪਰਮਾਤਮਾ ਸਾਰਿਆਂ ਦਾ ਰਚਣ ਵਾਲਾ ਹੈ, ਇਸ ਕਰਕੇ ਸਾਰਿਆਂ ਦੇ ਵਿਚਾਰਾਂ ਨੂੰ ਉਹ ਆਪ ਜਾਣਦਾ ਹੈ। ਗੁਰੂ ਸਾਹਿਬ ਸਮਝਾਉਂਦੇ ਹਨ ਕਿ ਜਿਸ ਮਨੁੱਖ ਨੂੰ ਉਸ ਅਬਿਨਾਸ਼ੀ, ਪ੍ਰਭੂ ਪਾਸੋਂ ਸੂਝ-ਬੂਝ ਦੀ ਦਾਤ ਮਿਲ ਜਾਂਦੀ ਹੈ, ਉਸ ਦੇ ਮਨ ਦੀ ਭਟਕਣਾ ਸਦਾ ਲਈ ਦੂਰ ਹੋ ਜਾਂਦੀ ਹੈ। ਇਸ ਕਰਕੇ ਉਹ ਕਹਿੰਦੇ ਹਨ ਕਿ ਉਹੀ ਇੱਜ਼ਤ ਅਸਲੀ ਸਮਝੋ, ਜੋ ਇੱਜ਼ਤ ਪ੍ਰਭੂ ਵਲੋਂ ਮਿਲੀ ਹੈ। ਪ੍ਰਭੂ ਦੇ ਦਰ ਤੋਂ ਜੋ ਆਦਰ ਮਿਲੇ, ਉਸ ਨੂੰ ਕੋਈ ਜੀਵ ਵੀ ਵਿਗਾੜ ਨਹੀਂ ਸਕਦਾ। ਇਸ ਲਈ ਉਸ ਦਰਗਾਹੀ ਇੱਜ਼ਤ ਲਈ ਉੱਦਮ ਕਰਨਾ ਚਾਹੀਦਾ ਹੈ। ਅਸਲ ਵਿਚ ਮਨੁੱਖ ਦੀ ਸਾਰੀ ਯਾਤਰਾ ਪ੍ਰਭੂ ਦਰ ਨੂੰ ਪ੍ਰਾਪਤ ਕਰਨ ਵਾਲੀ ਹੋਣੀ ਚਾਹੀਦੀ ਹੈ। 'ਮਾਝ ਕੀ ਵਾਰ' ਦੀਆਂ ਵਿਭਿੰਨ ਪਉੜੀਆਂ ਵਿਚ ਜਿਥੇ ਅਗੰਮ ਅਗੋਚਰ ਪ੍ਰਭੂ ਦੀ ਮਹਿਮਾ ਹੈ, ਉਥੇ ਨਾਲ ਹੀ ਮਨੁੱਖ ਨੂੰ ਗੁਰਮੁਖ ਪਦ ਪ੍ਰਾਪਤ ਕਰਨ ਦੀ ਪ੍ਰੇਰਣਾ ਹੈ। ਇਸ ਵਾਰ ਦੇ ਆਰ ਪਾਰ ਭਾਵੇਂ ਬ੍ਰਹਮ ਰੂਪੀ ਨਾਇਕ ਫੈਲਿਆ ਹੋਇਆ ਹੈ ਪਰੰਤੂ ਵਾਰ ਦੇ ਅੰਤਰਗਤ ਉਹ ਸਾਰੇ ਪਾਸਾਰ ਪਸਰੇ ਹੋਏ ਹਨ, ਜਿਨ੍ਹਾਂ ਦੇ ਝਰੋਖੇ ਵਿੱਚੋਂ ਧਰਤੀ ਨੂੰ ਧਰਮਸਾਲ ਬਣਾਉਣ ਦਾ ਮਾਡਲ ਲੱਭਿਆ ਜਾ ਸਕਦਾ ਹੈ, ਜਿਵੇਂ:

**ਆਪਿ ਬੁਝਾਏ ਸੋਈ ਬੂਝੈ ॥**
**ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ॥**
**ਕਹਿ ਕਹਿ ਕਥਨਾ ਮਾਇਆ ਲੂਝੈ ॥**
**ਹੁਕਮੀ ਸਗਲ ਕਰੇ ਆਕਾਰ ॥**
**ਆਪੇ ਜਾਣੈ ਸਰਬ ਵੀਚਾਰ ॥**
**ਅਖਰ ਨਾਨਕ ਅਖਿਓ ਆਪਿ ॥**
**ਲਹੈ ਭਰਾਤਿ ਹੋਵੈ ਜਿਸੁ ਦਾਤਿ ॥੨॥**

ਕੁਲ ਮਿਲਾ ਕੇ ਜਦੋਂ ਅਸੀਂ ਮਾਝ ਕੀ ਵਾਰ ਦਾ ਵਿਚਾਰਧਾਰਕ ਵਿਸ਼ਲੇਸ਼ਣ ਕਰਦੇ ਹਾਂ ਤਾਂ ਇਸ ਤੱਥ ਦੀ ਪ੍ਰਤੀਤੀ ਹੁੰਦੀ ਹੈ ਕਿ ਹਰ ਪਉੜੀ ਆਪਣੇ ਰਚਨਾ ਸੰਸਾਰ ਵਿਚ ਅਧਿਆਤਮ ਦਾ ਪ੍ਰਵਚਨ ਉਸਾਰਦੀ ਹੈ। ਪ੍ਰਮਾਣ ਵਜੋਂ ਅਸੀਂ ਜੇਕਰ

ਪਉੜੀਆਂ ਅੰਦਰ ਆਏ ਵਿਚਾਰਾਂ ਨੂੰ ਸੰਯੁਕਤ ਰੂਪ ਵਿਚ ਦੇਖਣਾ ਚਾਹੀਏ ਤਾਂ ਸਾਨੂੰ ਵਿਭਿੰਨ ਪਉੜੀਆਂ ਵਿਚ ਇਹ ਵਿਚਾਰ ਦ੍ਰਿਸ਼ਟੀਗੋਚਰ ਹੋਣਗੇ। ਪਹਿਲੀ ਪਉੜੀ ਵਿਚ ਕੇਂਦਰੀ ਵਿਚਾਰ ਇਹ ਹੈ ਕਿ ਪਰਮਾਤਮਾ ਅਲਖ, ਅਗੋਚਰ, ਅਗੰਮ ਅਤੇ ਸਮੁੱਚੀ ਕਾਇਨਾਤ ਦਾ ਕਰਤਾ ਧਰਤਾ ਹੈ। ਮੂਲ ਵਿਚਾਰ ਇਹ ਹੈ ਕਿ "ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥" ਇਸ ਪਉੜੀ ਵਿਚ ਸੰਦੇਸ਼ ਉਪਦੇਸ਼ ਇਹ ਹੈ ਕਿ ਉਸ ਪ੍ਰਭੂ ਨੂੰ ਸਿਮਰਿਆਂ ਧਿਆਇਆਂ ਹੀ ਮੁਕਤੀ ਹੋਣੀ ਹੈ। ਬਹੁ-ਰੰਗੀ ਸਿਰਜਣਾ ਰਚਨ ਵਾਲਾ ਕਰਤਾਰ ਸਭੋ ਕੁਝ ਜਾਨਣ ਵਾਲਾ ਹੈ ਅਤੇ ਜਿਹੜੇ ਇਸ ਕਰਤਾਰੀ ਛੋਹ ਤੋਂ ਵਿਹੂਣੇ ਰਹਿ ਜਾਂਦੇ ਹਨ, ਉਹ ਦਰ-ਬ-ਦਰ ਭਟਕਦੇ ਹਨ। ਕੇਂਦਰੀ ਵਿਚਾਰ ਇਹ ਹੈ ਕਿ ਜੋ ਹਰੀ ਨੂੰ ਚਿਤਵਦੇ ਹਨ, ਉਹੀ ਰੰਗ-ਰੱਤੇ ਹਨ। ਵਾਰ ਦੀ ਦੂਜੀ ਪਉੜੀ ਦਾ ਮੂਲ ਵਿਚਾਰ ਇਹ ਹੈ ਕਿ ਜੀਵ ਭਰਮਾਂ ਵਿਚ ਗ੍ਰਸੇ ਹੋਏ ਹਨ ਅਤੇ ਇਹ ਭਰਾਂਤੀਆਂ ਸਤਿਗੁਰੂ ਦੀ ਸ਼ਰਨ ਅਤੇ ਉਸ ਦੇ ਗਿਆਨ ਨਾਲ ਹੀ ਟੁੱਟਣੇ ਅਤੇ ਮੁੱਕਣੇ ਹਨ। "ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ॥" ਜਾਂ "ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ॥" ਸਪੱਸ਼ਟ ਸੰਕੇਤ ਹੈ ਕਿ ਮਾਇਆ ਵੀ ਪ੍ਰਭੂ ਦੀ ਸਿਰਜਣਾ ਹੈ, ਇਹ ਮਨੁੱਖ ਦੀ ਪ੍ਰੀਖਿਆ ਹੈ। ਮਨੁੱਖ ਉਨੀ ਦੇਰ ਭਰਮਾਂ ਵਿਚ ਭਟਕਦਾ ਹੈ, ਜਿੰਨੀ ਦੇਰ ਉਸ ਨੂੰ ਸਤਿਗੁਰੂ ਦੀ ਬਖ਼ਸ਼ਿਸ਼ ਨਹੀਂ ਹੁੰਦੀ ਅਤੇ ਜਦੋਂ ਇਹ ਬਖ਼ਸ਼ਸ਼ ਹੋ ਜਾਂਦੀ ਹੈ ਤਾਂ ਸੂਝ ਬੂਝ ਅਤੇ ਰੂਪ ਰੰਗ ਹਰੀ ਰੰਗ ਵਿਚ ਰੰਗੇ ਸੁਹਜਮਈ ਹੋ ਜਾਂਦੇ ਹਨ। ਵਾਰ ਦਾ ਮੂਲ ਮਨੋਰਥ ਕਿਉਂਕਿ ਆਪਣੇ ਨਾਇਕ ਦੀ ਵਡਿਆਈ ਕਰਨਾ ਹੁੰਦਾ ਹੈ, ਇਸ ਲਈ ਇਸ ਵਾਰ ਦੇ ਆਰੰਭ ਵਿਚ ਹੀ ਗੁਰੂ ਨਾਨਕ ਨੇ ਪ੍ਰਭੂ ਨੂੰ ਸਿਰਜਿਕ, ਪਾਲਣਹਾਰ, ਅਕਾਲ ਅਤੇ ਅਗੋਚਰ ਕਹਿ ਕੇ ਉਸ ਦੀ ਹਸਤੀ ਨੂੰ ਬ੍ਰਹਿਮੰਡ ਦਾ ਮੂਲ ਕਿਹਾ ਹੈ ਅਤੇ ਜੋ ਧਿਰ ਉਸ ਦੀ ਸ਼ਰਨ ਵਿਚ ਚਲੀ ਜਾਂਦੀ ਹੈ, ਉਹੀ ਧਿਰ ਮੁਕਤੀ ਪ੍ਰਾਪਤ ਕਰ ਕੇ ਆਵਾਗੌਣ ਦੀ ਪ੍ਰੀਖਿਆ ਵਿੱਚੋਂ ਆਪਣੀ ਹੋਂਦ ਨੂੰ ਅਭੇਦ ਕਰ ਲੈਂਦੀ ਹੈ। ਇਹ ਦੋਵੇਂ ਪਉੜੀਆਂ ਕਰਤੇ ਅਤੇ ਉਸ ਦੀ ਕਿਰਤ ਦੀ ਸ਼ਕਤੀ ਨੂੰ ਉਸਾਰਨ ਵਾਲੀਆਂ ਹਨ, ਭਾਵ, "ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ॥" ਇਹ ਦੋਵੇਂ ਪਉੜੀਆਂ ਬੀਜ ਰੂਪ ਵਿਚ ਪ੍ਰਭੂ ਨਾਇਕ ਦੇ ਨਾਇਕਤਿਤ੍ਵ ਦੀ ਬੀਜ ਰੂਪ ਵਿਚ ਉਸਾਰੀ ਕਰਦੀਆਂ ਹਨ।

'ਮਾਝ ਕੀ ਵਾਰ' ਦੀ ਤੀਜੀ ਪਉੜੀ ਵਿਚ ਕੇਂਦਰੀ ਵਿਚਾਰ ਨਾਇਕ ਦੀ ਕਿਰਤ ਦੀ ਪਰਿਭਾਸ਼ਾ ਕਰਨ ਵਾਲਾ ਹੈ। ਇਸ ਪਉੜੀ ਦੇ ਕੇਂਦਰ ਵਿਚ ਭਾਵੇਂ ਨਾਇਕ ਦੀ ਸਿਰਜਣਾ ਨੂੰ ਪਰਿਭਾਸ਼ਿਤ ਕਰਨਾ ਹੈ ਪਰੰਤੂ ਕਿਰਤ ਦੇ ਝਰੋਖੇ ਵਿੱਚੋਂ ਕਰਤਾ ਦਾ ਬਿੰਬ ਵੀ ਨਾਲੋ-ਨਾਲ ਉਸਰਦਾ ਗਿਆ ਹੈ। ਇਹ ਤੱਥ ਬੜਾ ਸਪੱਸ਼ਟ ਹੈ ਕਿ ਵਾਰ ਦੇ ਮੂਲ ਚਰਿੱਤਰ ਵਿਚ ਭਾਵੇਂ ਗੱਲ ਕਿਸੇ ਦੀ ਵੀ ਕੀਤੀ ਜਾਵੇ, ਉਸ ਗੱਲ ਦੇ ਆਰ-ਪਾਰ ਨਾਇਕ ਦੇ ਨਾਇਕਤਿਤ੍ਵ ਦਾ ਪਸਾਰਾ ਆਪਣੇ ਆਪ ਫੈਲ ਜਾਂਦਾ ਹੈ। ਇਹੀ ਇਸ ਤੀਸਰੀ ਪਉੜੀ ਵਿਚ ਦੇਖਿਆ ਜਾ ਸਕਦਾ ਹੈ। ਇਸ ਪਉੜੀ ਦਾ ਕੇਂਦਰੀ ਬਿੰਦੂ ਇਹ ਵਿਚਾਰ ਹੈ ਕਿ: "ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ

ਸਮਾਇਆ॥" ਭਾਵ ਕਰਤਾ ਆਪਣੀ ਕਿਰਤ ਤੋਂ ਦੂਰ ਨਹੀਂ ਬਲਕਿ ਉਹ ਆਪਣੀ ਕਿਰਤ ਨੂੰ ਖ਼ੁਦ ਆਪ ਚਲਾ ਰਿਹਾ ਹੈ। ਮੂਲ ਸਥਿਤੀ ਇਹ ਹੈ ਕਿ ਜੋ ਕਿਰਤ ਆਪਣੇ ਕਰਤੇ ਨੂੰ ਸਿਮਰਦੀ ਹੈ, ਉਹੀ ਕਰਤੇ ਵਿਚ ਅਭੇਦ ਹੁੰਦੀ ਹੈ। ਕਰਤੇ ਨੇ ਆਪਣੀ ਕਿਰਤ ਅੰਦਰ ਮਾਇਆ ਵੀ ਪੈਦਾ ਕੀਤੀ ਹੈ। ਇਹ ਮਾਇਆ ਅਨੇਕ ਰੂਪ ਵਿਚ ਫੈਲੀ ਹੋਈ ਹੈ। ਕਿਧਰੇ ਇਹ ਹਉਮੈ ਹੰਕਾਰ ਦੇ ਰੂਪ ਵਿਚ ਹੈ ਅਤੇ ਕਿਧਰੇ ਮੋਹ ਮਮਤਾ ਦੇ ਰੂਪ ਵਿਚ। ਕਰਤੇ ਨੂੰ ਸੰਵੀਕਾਰ ਉਹੀ ਹੈ ਜੋ "ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ॥" ਪ੍ਰਵਚਨ ਅਨੁਸਾਰ ਮੋਹ ਮਾਇਆ ਤੋਂ ਉਪਰ ਹਨ, ਅੰਦਰੋਂ ਬਾਹਰੋਂ ਨਿਰਮਲ ਹੋ ਜਾਂਦੇ ਹਨ। ਇਸ ਪਉੜੀ ਵਿਚ ਮਨੁੱਖੀ ਹੋਣੀ ਦੀ ਰੇਖਾਕਾਰੀ ਹੈ। ਜੋ ਮਨੁੱਖ ਸੇਵਾ ਸਿਮਰਨ ਵਿਚ ਹਨ; ਉਹੀ ਮੁਕਤ ਵਿਅਕਤੀ ਹਨ। ਇਸ ਪਉੜੀ ਦਾ ਵਿਚਾਰਧਾਰਕ ਰਹੱਸ ਇਹ ਹੈ ਕਿ ਕਿਰਤ ਹਰ ਛਿੰਨ ਪ੍ਰੀਖਿਆ ਵਿਚ ਹੈ ਅਤੇ ਜੋ ਅੰਦਰਲੇ ਵਿਕਾਰਾਂ ਤੋਂ ਪਾਰ ਹੋ ਜਾਂਦੇ ਹਨ, ਉਹੀ ਅਸਲ ਕਾਰੇ ਲੱਗਾ ਸੇਵਕ ਹੈ। ਕਾਰੇ ਲੱਗਾ ਸੇਵਕ ਵੀ ਇਹੀ ਕਹਿੰਦਾ ਹੈ: "ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ ਕਰਾਇਆ॥" ਸਪੱਸ਼ਟ ਹੀ ਹੈ ਕਿ ਕਰਤਾ ਹੀ ਕੇਂਦਰੀ ਸ਼ਕਤੀ ਹੈ।

ਵਾਰ ਦੀ ਚੌਥੀ ਪਉੜੀ ਵਿਚ ਕਰਤੇ ਦੀ ਸਿਰਜਣਾ ਜੀਵ ਬਾਰੇ ਵਿਚਾਰ ਪ੍ਰਗਟਾਉਂਦਿਆਂ ਇਹ ਕਿਹਾ ਹੈ ਕਿ "ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ॥" ਭਾਵ ਜੀਵ ਦੀ ਹੋਂਦ ਕਿਵੇਂ ਸਾਜੀ ਕਿ ਸਰੀਰ ਅਤੇ ਜੀਵਾਤਮਾ ਦਾ ਮੇਲ ਮਿਲਾ ਦਿੱਤਾ। ਸੰਜੋਗ ਵਿਜੋਗ ਦੀ ਸਾਰੀ ਲੀਲ੍ਹਾ ਰਚਾਉਣ ਵਾਲਾ ਖ਼ੁਦ ਪ੍ਰਭੂ ਆਪ ਹੈ। ਸੰਜੋਗ ਸਿਰਜਣ ਵਾਲੇ ਨੇ ਹੀ ਵਿਜੋਗ ਦੀ ਸਥਿਤੀ ਘੜੀ ਹੈ। ਵਿਜੋਗ ਤੋਂ ਭਾਵ ਆਪਣੇ ਮੂਲ ਤੋਂ ਨਿਖੜਨਾ ਹੈ। ਮਨੁੱਖ ਦੀ ਸਮੱਸਿਆ ਇਹ ਹੈ ਕਿ ਉਹ ਕਰਤੇ ਦੀ ਘਾੜਤ ਹੋ ਕੇ ਵੀ ਖ਼ੁਦ ਆਪਣੇ ਆਪ ਨੂੰ ਘੜਨਹਾਰ ਸਮਝ ਲੈਂਦਾ ਹੈ। ਇਹੀ ਉਹ ਭਰਮ ਹੈ ਜੋ ਮਨੁੱਖ ਨੂੰ ਸੰਜੋਗ ਤੋਂ ਵਿਜੋਗ ਵੱਲ ਲੈ ਜਾਂਦਾ ਹੈ। ਇਹ ਅਗਿਆਨਤਾ ਹੈ ਅਤੇ ਸਾਰੇ ਦੁੱਖਾਂ ਦਾ ਮੂਲ ਹੈ, "ਮੂਰਖ ਗਣਤ ਗਵਾਇ ਝਗੜਾ ਪਾਇਆ॥" ਅਗਿਆਨੀ ਦੁੱਖ ਤਾਂ ਭੋਗਦਾ ਹੀ ਹੈ, ਨਾਲ ਹੀ ਆਵਾਗੌਣ ਵਿਚ ਭਟਕਦਾ ਹੈ। ਇਥੇ ਮਨੁੱਖ ਇਕ ਅਜੀਬ ਟਕਰਾਓ ਵਿਚ ਥਿੜਕ ਜਾਂਦਾ ਹੈ। ਉਸ ਅੰਦਰ ਜਦੋਂ ਸਿਰਜਣਹਾਰ ਹੋਂਦ ਦਾ ਭਰਮ ਜਾਗਦਾ ਹੈ ਤਾਂ ਉਹ ਇਹ ਤੱਥ ਵਿਸਰ ਜਾਂਦਾ ਹੈ ਕਿ ਉਹ ਤਾਂ ਖ਼ੁਦ ਆਪਣੇ ਸਿਰਜਿਕ ਦੇ ਹੱਥਾਂ/ਇੱਛਾ ਅਧੀਨ ਹੈ। ਇਹੀ ਮਨਮੁਖਤਾ ਹੈ ਜੋ ਸੰਜੋਗ ਦੀ ਸਥਿਤੀ ਨੂੰ ਵਿਜੋਗ ਅਤੇ ਦੁਖ ਵਿਚ ਬਦਲ ਦੇਂਦੀ ਹੈ, "ਮੂਰਖ ਭੋਗੇ ਭੋਗੁ ਦੁਖ ਸਬਾਇਆ॥" ਅਧਿਆਤਮਕ ਮੰਡਲਾਂ ਵਿਚ ਜਦੋਂ ਕਿਰਤ ਕਰਤੇ ਤੋਂ ਵਿਛੜਦੀ ਹੈ ਤਾਂ ਤਨਾਉ ਦੀ ਭਾਗੀ ਬਣਦੀ ਹੈ। ਵਿਛੋੜਾ ਹੀ ਦੁਖ ਹੈ ਅਤੇ ਮੂਰਖ ਇਸ ਦੁਖ ਨੂੰ ਆਪ ਸਹੇੜਦਾ ਹੈ। ਗੁਰੂ ਨਾਨਕ ਮਨੁੱਖ ਨੂੰ ਇਹ ਸੰਦੇਸ਼ ਦੇਣਾ ਲੋਚਦੇ ਹਨ: "ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ॥" ਇਹੀ ਵਿਚਾਰ ਵਾਰ ਦੀਆਂ ਵਿਭਿੰਨ ਪਉੜੀਆਂ ਵਿਚ ਵੀ ਦੁਹਰਾਇਆ ਗਿਆ ਹੈ। ਮਾਝ ਕੀ ਵਾਰ ਦੀ ਪੰਜਵੀਂ ਪਉੜੀ ਵਿਚ ਉਨ੍ਹਾਂ ਮਨੁੱਖਾਂ ਵੱਲ ਸੰਕੇਤ ਕੀਤਾ ਹੈ ਜੋ ਕਰਮਕਾਂਡ ਅਤੇ

ਹੱਠਜੋਗ ਵਿਚ ਖਚਿਤ ਬਾਹਰੀ ਵਿਖਾਵਿਆਂ ਨੂੰ ਹੀ ਮੁਕਤੀ ਦਾ ਮਾਰਗ ਮੰਨੀ ਬੈਠੇ ਹਨ। ਮੁਕਤੀ ਕਰਮਕਾਂਡ ਵਿਚ ਨਹੀਂ ਬਲਕਿ ਸੱਚੇ ਸਬਦਿ ਨੂੰ ਅੰਤਰ ਮਨ ਵਿਚ ਵਸਾਉਣ ਨਾਲ ਮਿਲੇਗੀ। ਬਾਣੀ ਚਿੰਤਨ ਦੀ ਇਹ ਇਕ ਵੱਡੀ ਪ੍ਰਾਪਤੀ ਹੈ ਕਿ ਇਸ ਨੇ ਮਨੁੱਖ ਨੂੰ ਭੇਖਵਾਦ ਤੋਂ ਮੁਕਤ ਕਰ ਕੇ "ਘਰ ਹੀ ਮਾਹਿ ਉਦਾਸਾ" ਦਾ ਮਾਡਲ ਦਿੱਤਾ ਹੈ। ਇਹ ਮੁਕਤੀ ਦਾ ਸਰਲੀਕਰਣ ਹੈ। ਅਸਲ ਮਾਰਗ ਇਹ ਦਰਸਾਇਆ ਹੈ ਕਿ ਅੰਦਰ ਦੀਆਂ ਤ੍ਰਿਸ਼ਨਾਵਾਂ ਤੋਂ ਮੁਕਤ ਹੋਇਆ ਜਾਵੇ। ਹਰ ਕਰਮਕਾਂਡ ਬਾਣੀ ਵਿਚ ਰੱਦ ਹੈ। ਪੰਜਵੀਂ ਪਉੜੀ ਵਿਚ ਮਨੁੱਖ ਦੀ ਮੁਕਤੀ-ਯਾਤਰਾ ਦਾ ਪਦ ਉਲੀਕਿਆ ਹੈ, "ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ॥" ਮੂਲ ਮਾਰਗ ਉਸ ਪ੍ਰਭੂ ਦੇ ਹੁਕਮ ਦੀ ਪਛਾਣ ਕਰਨਾ ਹੈ, ਇਸ ਪ੍ਰਭੂ ਨੂੰ ਨਾ ਤਾਂ ਕਰਮ ਕਾਂਡ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਆਪਣੇ ਅੰਦਰੋਂ ਉਸ ਦੀ ਜੋਤਿ ਪਛਾਣੀ ਜਾ ਸਕਦੀ ਹੈ। ਇਸ ਸਾਰੀ ਸਥਿਤੀ ਨੂੰ ਛੇਵੀਂ ਪਉੜੀ ਵਿਚ ਸਪੱਸ਼ਟ ਕਰ ਦਿੱਤਾ ਹੈ। ਇਸ ਛੇਵੀਂ ਪਉੜੀ ਮੁਕਤੀ ਦੇ ਮਾਰਗ ਨੂੰ ਨਾਮ ਦੀ ਸੋਝੀ ਅਤੇ ਪ੍ਰਤੀਤੀ ਨਾਲ ਜੋੜਿਆ ਹੈ। ਨਾਮ ਤੋਂ ਭਾਵ ਸਵਾਸਾਂ ਵਿਚ ਪ੍ਰਭੂ ਦੀ ਯਾਦ ਨੂੰ ਸਮੋ ਲੈਣਾ ਹੈ। ਇਸ ਪਉੜੀ ਵਿਚ ਸਪੱਸ਼ਟ ਕੀਤਾ ਹੈ ਕਿ ਨਾ ਤਾਂ ਗਿਣਤੀਆਂ-ਮਿਣਤੀਆਂ ਰਾਹੀਂ ਅਤੇ ਨਾ ਹੀ ਮਹੀਨਿਆਂ ਰੁੱਤਾਂ ਨੂੰ ਮਨਾਉਣ ਨਾਲ ਪ੍ਰਭੂ ਨਾਮ ਦੀ ਪ੍ਰਾਪਤੀ ਹੋਣੀ ਹੈ। ਪ੍ਰਾਪਤੀ ਗੁਰੂ ਦੇ ਵਿਚਾਰ ਰਾਹੀਂ ਹੀ ਮਿਲਣੀ ਹੈ, ਨਾਮ ਦੀ ਪ੍ਰਤੀਤੀ ਕਰਵਾਉਣ ਵਿਚ ਗੁਰੂ ਨੇ ਮੂਲ ਭੂਮਿਕਾ ਨਿਭਾਉਣੀ ਹੈ। ਇਸ ਪਉੜੀ ਵਿਚ ਕੇਂਦਰੀ ਵਿਚਾਰ ਨੂੰ ਇੰਜ ਪ੍ਰਗਟਾਇਆ ਹੈ :

**ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ॥**
**ਗੁਰਮਤੀ ਨਾਮੁ ਧਨੁ ਖਟਿਆ ਭਗਤੀ ਭਰੇ ਭੰਡਾਰਾ॥**
**ਨਿਰਮਲੁ ਨਾਮੁ ਮੰਨਿਆ ਦਰਿ ਸਚੈ ਸਚਿਆਰਾ॥**

ਮੂਲ ਵਿਚਾਰ ਦੀ ਨਿਰੰਤਰਤਾ ਨੂੰ ਬਣਾਈ ਰੱਖਦਿਆਂ ਗੁਰੂ ਨਾਨਕ ਦੇਵ ਜੀ ਨੇ ਸੱਤਵੀਂ ਪਉੜੀ ਵਿਚ ਉਨ੍ਹਾਂ ਮਨੁੱਖਾਂ ਦੀ ਮਨੋਦਸ਼ਾ ਪ੍ਰਗਟਾਈ ਹੈ ਜੋ ਨਾਮ ਵਿਚਾਰ ਨੂੰ ਪ੍ਰਾਪਤ ਨਹੀਂ ਕਰ ਸਕੇ। ਅਜਿਹੇ ਮਨੁੱਖ ਗੁਰੂ ਨਾਨਕ ਦੇਵ ਜੀ ਅਨੁਸਾਰ ਕੱਚ ਦਾ ਵਪਾਰ ਕਰਦੇ ਹਨ, ਦਵੈਤ ਵਿਚ ਪੈ ਕੇ ਆਪਣੀ ਹੋਂਦ ਦਾ ਨਾਸ ਕਰ ਰਹੇ ਹਨ—"ਵਿਣੁ ਨਾਵੈ ਹੋਰ ਧਨੁ ਨਾਹੀ ਹੋਰ ਬਿਖਿਆ ਸਭੁ ਛਾਰਾ॥" ਸਪੱਸ਼ਟ ਹੀ ਹੈ ਕਿ ਜੋ ਵਿਚਾਰ ਛੇਵੀਂ ਪਉੜੀ ਵਿਚ ਪ੍ਰਸਤੁਤ ਹੋਇਆ ਸੀ, ਉਹੀ ਵਿਚਾਰ ਸੱਤਵੀਂ ਪਉੜੀ ਵਿਚ ਨਵੇਂ ਪ੍ਰਵਚਨ ਦੇ ਰੂਪ ਵਿਚ ਪ੍ਰਸਤੁਤ ਹੋਇਆ ਹੈ। ਇਸ ਪਉੜੀ ਵਿਚ ਪ੍ਰਭੂ ਦੇ ਨਾਮ ਤੋਂ ਬੇਮੁਖ ਹੋਏ ਜੀਵਾਂ ਦੀ ਤ੍ਰਾਸਦ ਹੋਣੀ ਨੂੰ ਉਸਾਰਿਆ ਗਿਆ ਹੈ। ਰਤਨਾਂ ਦੇ ਭੰਡਾਰ ਤਾਂ ਮਨੁੱਖ ਦੇ ਅੰਦਰ ਪਏ ਹੋਏ ਹਨ ਪਰੰਤੂ ਇਨ੍ਹਾਂ ਦੀ ਪ੍ਰਾਪਤੀ ਸਤਿਗੁਰੂ ਦੀ ਕਿਰਪਾ ਰਾਹੀਂ ਹੀ ਹੋਵੇਗੀ। ਕੂੜ ਦੀ ਪਾਲ ਵਿਚ ਗ੍ਰਸੇ ਜੀਵ ਬਿਨਾਂ ਗੁਰੂ ਦੇ ਗਿਆਨ ਤੋਂ ਆਵਾਗਵਣ ਵਿਚ ਫਸਦੇ ਹਨ। ਇਨ੍ਹਾਂ ਅਗਿਆਨੀ ਮਨੁੱਖਾਂ ਲਈ ਹੋਰ ਕੋਈ ਟਿਕਾਣਾ ਵੀ ਤਾਂ ਨਹੀਂ। ਨਾਮ-ਹੀਣ ਦਰ ਦਰ ਭਟਕ ਰਹੇ ਹਨ ਅਤੇ

ਗੁਰਮੁਖਾਂ ਦੇ ਖ਼ਜ਼ਾਨੇ ਨਾਮ ਨਾਲ ਭਰਪੂਰ ਹਨ। ਸਪੱਸ਼ਟ ਨਿਰਣਾ ਹੈ ਕਿ "ਸਤਿਗੁਰਿ ਤੁਠੈ ਪਾਈਅਨਿ ਅੰਦਰਿ ਰਤਨ ਭੰਡਾਰਾ॥" ਭਾਵ ਅੰਦਰ ਤੇਰੇ ਨਿਧਾਨ ਦਾ ਮਾਡਲ ਇਸ ਪਉੜੀ ਵਿਚ ਹੈ। ਇਸ ਦੀ ਪ੍ਰਾਪਤੀ ਦਾ ਇੱਕੋ ਇਕ ਮਾਰਗ ਸਤਿਗੁਰੂ ਦੀ ਬਖ਼ਸ਼ਿਸ਼ ਹੈ ਜ਼ੋ ਸਭ ਕੁਛ ਨਿਵਾਰਦਾ ਹੈ।

ਇਸ ਸੱਤਵੀਂ ਪਉੜੀ ਨੂੰ ਗਹਿਰਾਈ ਦੇਣ ਵਾਲੀ ਅੱਠਵੀਂ ਪਉੜੀ ਹੈ ਜੋ ਪ੍ਰਭੂ ਨਾਮ ਦੀ ਸਦੀਵਤਾ ਅਤੇ ਮਨੁੱਖ ਦੀ ਕਾਲਗਤ ਹੋਂਦ ਨੂੰ ਉਸਾਰਦੀ ਹੈ। ਮਨੁੱਖ ਆਪਣੇ ਜਨਮ ਦੇ ਨਾਲ ਹੀ ਕਾਲ ਨਾਲ ਬੱਝਾ ਹੁੰਦਾ ਹੈ। ਜੋ ਉਪਜਿਆ ਹੈ, ਉਸ ਨੇ ਬਿਨਸ ਜਾਣਾ ਹੈ, ਇਹੀ ਮਨੁੱਖ ਦੀ ਹੋਂਦ ਦਾ ਸੱਚ ਹੈ। ਇਸ ਪਉੜੀ ਵਿਚ ਸੰਸਾਰ ਦੀ ਨਾਸ਼ਮਾਨਤਾ ਦਾ ਬਿੰਬ ਇੰਜ ਉਸਾਰਿਆ ਹੈ:

**ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ॥**
**ਤਜਿ ਕਾਮੁ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ॥**
**ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ ਰਾਮ ਲਿਵ ਲਾਵੈ॥**
**ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ॥੨॥**

ਇਸ ਪਉੜੀ ਵਿਚ ਅਗਿਆਨੀ ਮਨੁੱਖ ਦੀ ਮਾਨਸਿਕਤਾ ਚਿਤਰੀ ਹੈ ਜੋ ਧਨ, ਪਦਾਰਥਾਂ ਅਤੇ ਇਮਾਰਤਾਂ ਨੂੰ ਸਦੀਵੀ ਸਮਝੀ ਬੈਠਾ ਹੈ। ਹਰ ਵਸਤੂ ਨੇ ਕਾਲ ਵਿਚ ਗ਼ਰਕ ਹੋ ਜਾਣਾ ਹੈ। ਰਾਜਾ, ਪਰਜਾ ਅਤੇ ਸਿਕਦਾਰ ਕਿਸੇ ਵੀ ਨਹੀਂ ਰਹਿਣਾ। ਜੋ ਰਹਿਣਾ ਹੈ, ਉਹ ਦਾਤਾਂ ਦੇਣ ਵਾਲਾ ਪ੍ਰਭੂ ਹੈ। ਮਨੁੱਖ ਇਸੇ ਪ੍ਰਭੂ ਨੂੰ ਹੀ ਵਿਸਾਰਦਾ ਹੈ। ਇਹ ਪਉੜੀ ਮਨੁੱਖੀ ਹੋਂਦ ਦੀ ਤੁੱਛਤਾ ਅਤੇ ਕਾਲਗਤ ਸਥਿਤੀ ਨੂੰ ਪ੍ਰਗਟਾਉਂਦੀ ਹੈ। ਕਾਲ ਤੋਂ ਪਾਰ ਤਾਂ ਅਕਾਲ ਹੈ ਅਤੇ ਇਸ ਅਕਾਲ ਦਾ ਨਾਮ ਹੀ ਥਿਰ ਰਹਿਣ ਵਾਲਾ ਹੈ। ਜੀਵ ਦੀ ਕਾਲਗਤ ਹੋਂਦ ਨੂੰ ਜੇਕਰ ਸਦੀਵੀ ਹੋਂਦ ਮਿਲਣੀ ਹੈ ਤਾਂ ਉਸ ਅਕਾਲ ਦੀ ਹੋਂਦ ਵਿਚ ਅਭੇਦ ਹੋਇਆਂ ਹੀ ਮਿਲਣੀ ਹੈ। ਇਸ ਪਉੜੀ ਵਿੱਚੋਂ ਜੀਵ ਦੀ ਕਾਲਗਤ ਹੋਂਦ ਨੂੰ ਉਜਾਗਰ ਕਰਦਿਆਂ ਇਹ ਕਿਹਾ ਹੈ ਕਿ ਪ੍ਰਭੂ ਦੀ ਪਛਾਣ ਕੀਤੀ ਜਾਵੇ ਜੋ ਸਾਰੀ ਕੁਦਰਤ ਵਿਚ ਰਮਿਆ ਹੋਇਆ ਹੈ। ਇਸੇ ਥੀਮ ਦਾ ਅਗਲੇਰਾ ਪਾਸਾਰ ਨਾਮ ਤੋਂ ਬਿਨਾਂ ਭਟਕ ਰਹੇ ਮਨੁੱਖ ਦੀ ਹੋਣੀ ਨਾਲ ਜੁੜਿਆ ਹੋਇਆ ਹੈ। "ਵਿਣੁ ਨਾਵੈ ਵੇਕਾਰਿ ਭਰਮੇ ਪਚੀਐ॥" ਕਹਿ ਕੇ ਗੁਰੂ ਨਾਨਕ ਨੇ ਨੌਂਵੀਂ ਪਉੜੀ ਵਿਚ ਉਸ ਮਨੁੱਖ ਦਾ ਬਿੰਬ ਉਸਾਰਿਆ ਹੈ ਜੋ ਮਾਇਆ ਵਿਚ ਮੰਦੇ ਕਰਮ ਕਰ ਰਿਹਾ ਹੈ। ਉਹ ਇਹ ਭੁੱਲ ਗਿਆ ਹੈ ਕਿ ਹਰ ਥਾਂ ਹਾਜ਼ਰ ਰਹਿਣ ਵਾਲਾ ਪ੍ਰਭੂ ਸਭ ਕੁਛ ਦੇਖਦਾ ਹੈ। ਮਨੁੱਖ ਬੁਰੇ ਕੰਮਾਂ ਵਿਚ ਅਜਿਹਾ ਫਸਦਾ ਹੈ ਕਿ ਅਖ਼ੀਰ ਪਾਪਾਂ ਵਿਚ ਹੀ ਸੜਨਾ ਪੈਂਦਾ ਹੈ। ਇਸ ਦੇ ਸਮਵਿੱਥ ਉਸ ਮਨੁੱਖ ਦੀ ਉਸਾਰੀ ਕੀਤੀ ਹੈ ਜੋ ਸੱਚ ਵਿਚ ਲੀਨ ਹੈ, ਮਾਇਆ ਤੋਂ ਉਪਰ ਉੱਠ ਕੇ ਇਹ ਮਨੁੱਖ ਹੀ ਗੁਰਮੁਖ ਪਦ ਪ੍ਰਾਪਤ ਕਰਦਾ ਹੈ:

**ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥**
**ਸਿਝੈ ਦਰਿ ਦੀਵਾਨਿ ਆਪੁ ਗਵਾਈਐ॥**

ਅਜਿਹਾ ਮਨੁੱਖ ਜੋ ਮਾਇਆ ਵਿਚ ਖਚਿਤ ਹੈ, ਉਸ ਬਾਰੇ ਦਸਵੀਂ ਪਉੜੀ ਵਿਚ ਇਹ ਕਿਹਾ ਕਿ ਉਹ ਹੱਥ ਉਪਰ ਜ਼ਹਿਰ ਰੱਖ ਕੇ ਘੁੰਮ ਰਿਹਾ ਹੈ, ਉਸ ਦਾ ਤ੍ਰਾਸਦ ਅੰਤ ਹੀ ਉਸ ਦੀ ਹੋਣੀ ਹੈ। ਉਹ ਜੋ ਜਾਤ-ਪਾਤ ਅਤੇ ਧਰਮਾਂ ਦੇ ਬਾਹਰੀ ਰੂਪਾਂ ਵਿਚ ਫਸਿਆ ਹੈ, ਉਹ ਕਦਾਚਿਤ ਮੁਕਤ ਨਹੀਂ ਹੋ ਸਕਦਾ। ਇਸ ਪਉੜੀ ਵਿਚ ਹੁਕਮ ਦੀ ਪਛਾਣ, ਜਾਤ-ਪਾਤ ਤੋਂ ਨਿਰਲੇਪ ਰਹਿਣ ਦਾ ਆਦੇਸ਼ ਹੈ। ਇਹੀ ਮਾਰਗ ਮੁਕਤੀ ਦਾ ਮਾਰਗ ਹੈ।

ਮਾਝ ਕੀ ਵਾਰ ਦੀ ਗਿਆਰ੍ਹਵੀਂ ਪਉੜੀ ਮੂਲ ਥੀਮ ਨੂੰ ਇਕ ਨਵਾਂ ਪਾਸਾਰ ਦੇਣ ਵਾਲੀ ਹੈ। ਇਹ ਪਾਸਾਰ ਉਸ ਮਨੁੱਖ ਉਪਰ ਕੇਂਦਰਿਤ ਹੈ ਜੋ ਮੌਤ ਨੂੰ ਵਿਸਾਰੀ ਬੈਠਾ ਹੈ। ਇਹ ਉਹ ਮਨਮੁਖ ਹੈ ਜੋ ਆਪਣੇ ਕਰਤੇ ਪ੍ਰਤਿ ਕ੍ਰਿਤੱਗ ਨਹੀਂ, ਉਸ ਨੂੰ ਮਨੋਂ ਚਿਤਾਰਦਾ ਨਹੀਂ। ਇਹ ਉਹ ਮਨੁੱਖ ਹਨ ਜੋ ਬਾਰ ਬਾਰ ਜੂਨਾਂ ਵਿਚ ਜਨਮਦੇ ਮਰਦੇ ਹਨ—"ਜਮਰਾਜੈ ਨਿਤ ਨਿਤ ਮਨਮੁਖ ਹੇਰਿਆ ॥" ਅਜਿਹਾ ਮਨੁੱਖ ਕਿਸੇ ਦਾ ਇਸ ਲਈ ਮਿੱਤਰ ਨਹੀਂ ਕਿਉਂਕਿ ਉਹ ਤਾਂ ਆਪਣੇ ਆਪ ਦਾ ਵੀ ਮਿੱਤਰ ਨਹੀਂ। ਦੂਜੇ ਪਾਸੇ ਉਹ ਗੁਰਮੁਖ ਹੈ ਜੋ ਪ੍ਰਭੂ ਵਿਚ ਲੀਨ ਰਹਿੰਦਿਆਂ ਸ਼ੋਭਾ ਪ੍ਰਾਪਤ ਕਰਦਾ ਹੈ। ਇਹ ਵੀ ਸਪੱਸ਼ਟ ਕੀਤਾ ਹੈ ਕਿ ਜੋ ਮਨੁੱਖ ਬੱਧੇ ਰੁੱਧਾ ਪਰਮਾਤਮਾ ਦੀ ਗੱਲ ਕਰਦਾ ਹੈ, ਉਹ ਸਾਰੀ ਵਿਚਾਰ ਚਰਚਾ ਬਿਰਥਾ ਹੈ। ਅਸਲ ਗੱਲ ਤਾਂ ਇਹ ਹੈ ਕਿ "ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ ॥" ਨਿਰਸੰਦੇਹ ਇਨ੍ਹਾਂ ਪਉੜੀਆਂ ਵਿਚ ਪ੍ਰਭੂ ਦੀ ਮਹਿਮਾ, ਨਾਮ ਦੀ ਲੋੜ, ਮਨਮੁਖ ਦੀ ਭਟਕਣ ਅਤੇ ਸਤਿਗੁਰੂ ਦੀ ਬਖ਼ਸ਼ਿਸ਼ ਨੂੰ ਬਾਰ ਬਾਰ ਸਿਮਰਿਆ ਗਿਆ ਹੈ। ਇਨ੍ਹਾਂ ਪਉੜੀਆਂ ਵਿਚ ਵਿਚਾਰਾਂ ਦੀ ਇਕ ਪ੍ਰਮਾਣਿਕ ਨਿਰੰਤਰਤਾ ਬਣੀ ਹੋਈ ਹੈ। ਇਹੀ ਰਹੱਸ ਹੈ ਕਿ ਵਾਰ ਦਾ ਪ੍ਰਭਾਵ ਬੜਾ ਸੰਘਣਾ ਅਤੇ ਪ੍ਰੇਰਣਾਮੂਲਕ ਹੈ। ਇਸ ਨਿਰੰਤਰਤਾ ਨੂੰ ਗੁਰੂ ਨਾਨਕ ਨੇ ਬਾਰ੍ਹਵੀਂ ਪਉੜੀ ਵਿਚ ਕਰਤੇ ਦੀ ਕੁਦਰਤ ਦੀ ਵਿਆਖਿਆ ਨਾਲ ਜੋੜਿਆ ਹੈ। ਕੁਦਰਤ ਪ੍ਰਭੂ ਦੀ ਸਾਜਨਾ ਹੈ। ਇਸ ਕੁਦਰਤ ਵਿਚ ਖਰੇ ਖੋਟੇ ਦੋਵੇਂ ਹਨ। ਜੋ ਆਪਣਾ ਮੂਲ ਵਿਸਾਰ ਕੇ ਮਾਇਆ ਵਿਚ ਲੀਨ ਹੁੰਦੇ ਹਨ, ਉਹ ਹੀ ਅਸਲ ਵਿਚ ਖੋਟੇ ਅਤੇ ਮਨਮੁਖ ਹਨ। ਇਨ੍ਹਾਂ ਖੋਟਿਆਂ ਨੂੰ ਦਰਗਾਹ ਵਿਚ ਢੋਈ ਨਹੀਂ ਕਿਉਂਕਿ ਪ੍ਰਭੂ ਦੀ ਪਰਖ ਸਮੇਂ ਇਹ ਪ੍ਰਵਾਣ ਨਹੀਂ ਹੁੰਦੇ। ਇਸ ਪਉੜੀ ਵਿਚ ਪਹਿਲਾਂ ਬੇਮੁਖ ਖੋਟਿਆਂ ਦੀ ਹੋਣੀ ਦਾ ਬਿੰਬ ਹੈ ਅਤੇ ਫਿਰ ਖੋਟੇ ਤੋਂ ਖਰਾ ਬਣਨ ਦਾ ਮਾਰਗ ਵੀ ਦੱਸਿਆ ਹੈ। "ਸਤਿਗੁਰ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ ॥" ਇਹ ਸਤਰ ਬੜੀ ਅਹਿਮ ਹੈ ਕਿਉਂਕਿ ਇਸ ਵਿਚ ਸਤਿਗੁਰੂ ਅਤੇ ਸ਼ਬਦ ਦੋਹਾਂ ਦੀ ਸ਼ਕਤੀ ਨੂੰ ਚਿਤਾਰਿਆ ਗਿਆ ਹੈ। ਇਸ ਪਉੜੀ ਦਾ ਮੂਲ ਪ੍ਰਯੋਜਨ ਦੋ ਧਿਰਾਂ ਦੀ ਸਥਿਤੀ ਨੂੰ ਉਘਾੜਨਾ ਹੈ। ਇਕ ਧਿਰ ਉਹ ਹੈ ਜੋ ਖੋਟੀ ਹੈ, ਮਾਇਆ ਵਿਚ ਲੀਨ ਹੈ ਅਤੇ ਦੂਜੀ ਧਿਰ ਉਹ ਹੈ ਜੋ ਸਬਦਿ ਅਤੇ ਸਤਿਗੁਰੂ ਨੂੰ ਅਰਪਿਤ ਹੈ। ਇਕ ਹਾਰ ਰਹੀ ਹੈ ਅਤੇ ਦੂਜੀ ਮੁਕਤ ਹੋ ਰਹੀ ਹੈ। ਬਾਣੀ ਸੰਸਾਰ ਦੀ ਵਡਿਆਈ ਇਹ ਹੈ ਕਿ ਇਸ ਵਿਚ ਹਰ ਧਿਰ ਨੂੰ ਵਿਕਾਸ ਕਰਨ ਲਈ ਅਵਸਰ ਹਨ। ਸਥਿਤੀ ਨੂੰ ਬਦਲਣ ਦੀ ਪ੍ਰੇਰਣਾ ਹੈ। ਪ੍ਰਮਾਣ ਵਜੋਂ ਜੋ ਖੋਟਾ ਹੈ, ਉਸ ਨੂੰ ਵੀ

ਕਾਰੇ ਲਾਉਣ ਦੀ ਪ੍ਰੇਰਣਾ ਹੈ। ਜੋ ਇਕ ਵਾਰ ਥਿੜਕ ਗਿਆ ਹੈ, ਜ਼ਰੂਰੀ ਨਹੀਂ ਕਿ ਉਹ ਮੁੜ ਵਾਪਸ ਨਹੀਂ ਪਰਤ ਸਕਦਾ। ਹਰ ਛਿੰਨ ਵਿਕਾਸ ਕਰਨ ਦੀ ਚੇਤਨਾ ਹੈ, ਮੌਕਾ ਹੈ। ਇਸੇ ਲਈ ਤਾਂ ਇਸ ਪਉੜੀ ਵਿਚ ਇਹ ਕਿਹਾ ਗਿਆ ਹੈ ਕਿ "ਗਣਤ ਤਿਨਾ ਦੀ ਕੋ ਕਿਆ ਕਰੇ ਜੋ ਆਪਿ ਬਖਸੇ ਕਰਤਾਰਿ॥" ਖੋਟਾ ਵੀ ਭਵਸਾਗਰ ਤੋਂ ਪਾਰ ਹੋ ਸਕਦਾ ਹੈ, ਜੇਕਰ ਉਹ ਮਨ ਦੀ ਮੈਲ ਉਤਾਰ ਕੇ ਸਤਿਗੁਰੂ ਦੀ ਸ਼ਰਨ ਵਿਚ ਜਾਂਦਾ ਹੈ। ਇਹੀ ਉਹ ਰਹੱਸ ਹੈ ਜੋ ਬਾਣੀ ਦੇ ਉਦਾਰ ਰੂਪ ਨੂੰ ਉਘਾੜਦਾ ਹੈ। ਹਰ ਮਨੁੱਖ ਅਧਿਆਤਮ ਦੇ ਮਾਰਗ ਉਪਰ ਤੁਰਨ ਦਾ ਅਧਿਕਾਰੀ ਹੈ। ਜੇਕਰ ਸਤਿਗੁਰੂ ਦੀ ਛੁਹ ਮਿਲ ਜਾਂਦੀ ਹੈ ਤਾਂ ਖੋਟੇ ਤੋਂ ਖਰਾ ਹੋਣ ਵਿਚ ਦੇਰੀ ਨਹੀਂ ਲੱਗਦੀ। ਮੂਲ ਭਾਵਨਾ ਮਨ ਨੂੰ ਕਾਰੇ ਲਾਉਣਾ ਹੈ, ਅਜਿਹੇ ਕਾਰੇ ਜੋ ਰੱਬੀ ਮਾਰਗ ਵੱਲ ਲੈ ਜਾਵੇ।

ਮਾਝ ਕੀ ਵਾਰ ਦੀ ਤੇਰ੍ਹਵੀਂ ਪਉੜੀ ਵਿਚ ਪ੍ਰਭੂ ਦੇ ਨਾਇਕਤਿਤ੍ਵ ਨੂੰ ਦੁਹਰਾਇਆ ਗਿਆ ਹੈ। ਇਹ ਵਾਰ ਦੀ ਸੰਰਚਨਾ ਦਾ ਹਿੱਸਾ ਮੰਨਿਆ ਗਿਆ ਕਿ ਵਾਰ ਦੇ ਨਾਇਕ ਦੇ ਜੱਸ ਨੂੰ ਬਾਰ ਬਾਰ ਦੁਹਰਾਇਆ ਜਾਵੇ। ਇਹ ਪਉੜੀ ਇਸੇ ਪੱਖ ਨੂੰ ਸਾਕਾਰ ਕਰਨ ਵਾਲੀ ਹੈ। ਇਸ ਕੀਰਤੀ ਨੂੰ ਇੰਜ ਪ੍ਰਗਟਾਇਆ ਗਿਆ ਹੈ :

**ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ॥**
**ਗੁਰਮਤੀ ਆਪੁ ਗਵਾਇ ਸਚੁ ਪਛਾਣਿਆ॥**
**ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ॥**
**ਸਚਾ ਸਬਦੁ ਵੀਚਾਰਿ ਸਚਿ ਸਮਾਣਿਆ॥**

ਨਾਇਕ ਦੀ ਕੀਰਤੀ ਦਾ ਉਚਾਰਨ ਕਰਦਿਆਂ ਉਨ੍ਹਾਂ ਮਨਮੁਖਾਂ ਦੀ ਅਗਿਆਨਤਾ ਦਾ ਉਲੇਖ ਹੈ ਜੋ ਸਦਾ ਕੂੜ ਦੀ ਖੇਡ ਖੇਡਦੇ ਹਨ। ਸ਼ਬਦ ਸੁਰਤਿ ਦੇ ਆਨੰਦ ਤੋਂ ਵਾਂਝੇ ਇਹ ਲੋਕ ਇਕ ਤਰ੍ਹਾਂ ਨਾਲ ਧਰਤੀ ਉਪਰ ਭਾਰ ਹਨ। ਇਹੀ ਉਹ ਲੋਕ ਹਨ ਜੋ ਆਵਾਗੌਣ ਦੇ ਚੱਕਰ ਵਿਚ ਫਸੇ ਰਹਿੰਦੇ ਹਨ। ਇਨ੍ਹਾਂ ਲੋਕਾਂ ਦੀ ਤ੍ਰਾਸਦ ਹੋਣੀ ਨੂੰ ਪਰਿਵਰਤਿਤ ਕਰਨ ਦਾ ਮਾਡਲ ਚੌਧਵੀਂ ਪਉੜੀ ਵਿਚ ਸਪੱਸ਼ਟ ਕੀਤਾ ਹੈ। ਗੁਰੂ ਦੇ ਉਪਦੇਸ਼ ਨਾਲ ਹਉਮੈ ਨੂੰ ਮਾਰਨਾ, ਸਤਿਗੁਰੂ ਦੀ ਸੇਵਾ, ਪ੍ਰਭੂ ਦੀ ਸਿਫ਼ਤਿ-ਸਾਲਾਹ ਅਤੇ ਨਾਮ ਦਾ ਸਿਮਰਨ "ਖੋਟਿ ਰਾਸਿ" ਕਮਾਉਣ ਵਾਲਿਆਂ ਨੂੰ ਸੱਚੇ ਰਾਹ ਉਪਰ ਲਿਆ ਸਕਦਾ ਹੈ। ਸਪੱਸ਼ਟ ਆਦੇਸ਼ ਹੈ ਕਿ ਮਨੁੱਖਾ ਜਨਮ ਬਾਰ ਬਾਰ ਨਹੀਂ ਮਿਲਣਾ, ਇਹ ਦੁਰਲਭ ਹੈ ਅਤੇ ਇਸ ਨੂੰ ਸੱਚੇ ਮਾਰਗ ਉਪਰ ਤੋਰਿਆਂ ਹੀ ਸਫਲ ਹੋਇਆ ਜਾ ਸਕਦਾ ਹੈ।

ਵਾਰ ਦੇ ਬੁਨਿਆਦੀ ਚਰਿੱਤਰ ਵਿਚ ਇਕ ਧਿਰ ਉਹ ਹੁੰਦੀ ਹੈ ਜੋ ਟਕਰਾਓ ਵਿਚ ਹਾਰਦੀ ਹੈ। ਟਕਰਾਓ ਬਿਨਾਂ ਵਾਰ ਦੀ ਰੂਪ ਰਚਨਾ ਸੰਭਵ ਨਹੀਂ। ਅਧਿਆਤਮਕ ਵਾਰਾਂ ਵਿਚ ਇਹ ਹਾਰਨ ਵਾਲੀ ਧਿਰ ਮਨਮੁਖਿ ਹੈ ਜੋ ਕੂੜ ਕਮਾ ਰਿਹਾ ਹੈ। ਮਨਮੁਖਿ ਦੇ ਸਮਵਿੱਥ ਗੁਰਮੁਖ ਹੈ ਜੋ ਆਪਣੀ ਕਰਨੀ ਅਤੇ ਕੀਰਤੀ ਰਾਹੀਂ ਸਤਿਗੁਰੂ ਦਾ ਦਰਜਾ ਪ੍ਰਾਪਤ ਕਰਦਾ ਹੈ। ਮਨਮੁਖਿ ਦੀ ਮੁਕਤੀ ਸਤਿਗੁਰੂ ਦੀ ਸੇਵ ਕਮਾਉਣ ਨਾਲ ਹੀ ਸੰਭਵ ਹੋ ਸਕਦੀ ਹੈ। ਇਸ ਪਉੜੀ ਵਿਚ ਸਚਿਆਰ, ਸਤਿਗੁਰੂ ਅਤੇ ਸੇਵਾ ਦਾ ਮਾਡਲ ਪ੍ਰਸਤੁਤ

ਹੈ। ਇਹ ਮਾਡਲ ਮਨਮੁਖਿ ਦੀ ਹੋਣੀ ਨੂੰ ਬਦਲਾਉਣ ਲਈ ਉਸਾਰਿਆ ਗਿਆ ਹੈ :

**ਸਤਿਗੁਰੁ ਸੇਵਿ ਨਿਸੰਗੁ ਭਰਮੁ ਚੁਕਾਈਐ ॥**
**ਸਤਿਗੁਰੁ ਆਖੈ ਕਾਰ ਸੁ ਕਾਰ ਕਮਾਈਐ ॥**
**ਸਤਿਗੁਰੁ ਹੋਇ ਦਇਆਲੁ ਤ ਨਾਮੁ ਧਿਆਈਐ ॥**
**ਲਾਹਾ ਭਗਤਿ ਸੁ ਸਾਰੁ ਗੁਰਮੁਖਿ ਪਾਈਐ ॥**
**ਮਨਮੁਖਿ ਕੂੜੁ ਗੁਬਾਰੁ ਕੂੜੁ ਕਮਾਈਐ ॥**
**ਸਚੇ ਦੈ ਦਰਿ ਜਾਇ ਸਚੁ ਚਵਾਂਈਐ ॥**
**ਸਚੈ ਅੰਦਰਿ ਮਹਲਿ ਸਚਿ ਬੁਲਾਈਐ ॥**
**ਨਾਨਕ ਸਚੁ ਸਦਾ ਸਚਿਆਰੁ ਸਚਿ ਸਮਾਈਐ ॥੧੫॥**

ਸਪੱਸ਼ਟ ਵਿਚਾਰ ਇਹ ਹੈ ਕਿ ਬਾਣੀ ਚਿੰਤਨ ਸਿਰਫ਼ ਮਨਮੁਖਿ ਨੂੰ ਰੱਦ ਨਹੀਂ ਕਰਦੀ ਬਲਕਿ ਉਸ ਨੂੰ ਉਸ ਦੇ ਕੂੜੇ ਕਰਮਾਂ ਤੋਂ ਸੁਚੇਤ ਕਰਦੀ ਹੋਈ ਮੁੜ ਆਪਣੀ ਅਸਲੀ ਜੋਤ ਨੂੰ ਪਛਾਣਨ ਵੱਲ ਪ੍ਰੇਰਦੀ ਵੀ ਹੈ। ਇਹੀ ਬਾਣੀ ਦਾ ਅਰਥ ਭਰਪੂਰ ਵਿਸਥਾਰ ਹੈ ਜਿਸ ਨੂੰ ਰੱਦ ਕੀਤਾ ਜਾ ਰਿਹਾ ਹੈ, ਉਸ ਨੂੰ ਸੱਚ ਬਣਨ ਲਈ ਪ੍ਰੇਰਿਆ ਵੀ ਜਾ ਰਿਹਾ ਹੈ। ਉਪਰੋਕਤ ਪਉੜੀ ਵਿੱਚੋਂ ਇਹੀ ਅਰਥ ਉਭਰਦਾ ਹੈ ਕਿ ਬਾਣੀ ਦੀ ਭੂਮਿਕਾ ਦੂਹਰੀ ਹੈ। ਪਹਿਲੀ ਕੂੜ ਦੀ ਪਛਾਣ ਕਰਨੀ ਕਰਵਾਉਣੀ ਅਤੇ ਫਿਰ ਉਸ ਕੂੜ ਨੂੰ ਸੱਚ ਦੇ ਰਾਹ ਉਪਰ ਤੋਰਨਾ। ਇਸੇ ਲਈ ਬਾਣੀ ਸਰਬਕਾਲੀ ਹੈ ਕਿਉਂਕਿ ਇਹ ਕੇਵਲ ਸੱਚਾਂ ਉਪਰ ਹੀ ਵਿਸਥਾਪਤ ਨਹੀਂ ਸਗੋਂ ਮਾਇਆ ਦੀ ਰੇਖਾਕਾਰੀ ਕਰਦਿਆਂ ਧਰਤੀ ਉਪਰ ਧਰਮਸਾਲ ਬਣਾਉਣ ਦੀ ਜਾਚ ਦਰਸਾਉਂਦੀ ਹੈ। ਇਸ ਦੀ ਯਾਤਰਾ ਮਨਮੁਖਤਾ ਤੋਂ ਗੁਰਮੁਖਤਾ ਵੱਲ ਹੈ। ਸੱਚ ਅਤੇ ਕੂੜ ਦੇ ਟਕਰਾਓ ਵਿੱਚੋਂ ਇਹੀ ਵਿਸ਼ਲੇਸ਼ਣ ਉਭਰ ਕੇ ਸਾਹਮਣੇ ਆਉਂਦਾ ਹੈ।

ਬਾਣੀ ਚਿੰਤਨ ਦਾ ਮੂਲ ਥੀਮ ਭਗਤੀ ਦੀ ਚਰਮ ਸੀਮਾ ਪ੍ਰਾਪਤ ਕਰਨਾ ਹੈ। ਭਗਤੀ ਦੇ ਇਸ ਬਿੰਬ ਨੂੰ ਬਾਣੀਕਾਰ ਗੁਰੂ ਨਾਨਕ ਨੇ ਭਗਤੀ ਅਤੇ ਸੰਸਾਰਕਤਾ ਦੇ ਵਿਰੋਧੀ ਜੁੱਟ ਰਾਹੀਂ ਪ੍ਰਸਤੁਤ ਕੀਤਾ ਹੈ। ਸੰਸਾਰਕਤਾ ਵਿਚ ਭੋਗ ਹੈ, ਭਗਤੀ ਵਿਚ ਜੋਗ ਹੈ। ਦੋਵੇਂ ਇਕ ਦੂਜੇ ਦੇ ਵਿਰੋਧ ਵਿਚ ਹਨ। ਇਸੇ ਲਈ ਇਸ ਵਾਰ ਦੀ ਸੋਲ੍ਹਵੀਂ ਪਉੜੀ ਵਿਚ ਇਹ ਕਿਹਾ ਗਿਆ ਹੈ ਕਿ "ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥" ਸੰਸਾਰਕਤਾ ਵਿਚ ਮੋਹ ਮਾਇਆ ਹੈ ਜਿਸ ਨੂੰ ਗੁਰੂ ਨਾਨਕ ਕੂੜ ਕਹਿੰਦੇ ਹਨ। ਬਾਣੀ ਦਾ ਅਸਲ ਮੰਤਵ ਹੀ ਇਸ ਕੂੜ ਦੀ ਪਾਲ ਨੂੰ ਤੋੜਨਾ ਹੈ। ਸੰਸਾਰਕਤਾ ਵਿਚ ਪੰਜੇ ਵਿਕਾਰ ਵਧਦੇ ਫੂਲਦੇ ਹਨ, "ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ ॥" ਜਦ ਕਿ ਭਗਤ "ਸਚੋ ਸਚੁ" ਕਮਾਉਂਦਾ ਹੈ। ਬੁਨਿਆਦੀ ਟਕਰਾਓ ਹੀ ਇਹ ਹੈ ਕਿ ਭਗਤ ਤਾਂ ਅੰਦਰ ਝਾਕਦਾ ਹੈ ਜਦ ਕਿ ਸੰਸਾਰ ਬਾਹਰ ਵੱਲ ਖਿੱਚਿਆ ਰਹਿੰਦਾ ਹੈ। ਭਗਤ ਉਹ ਹੈ ਜਿਸ ਨੇ "ਵਿਚਹੁ ਆਪੁ ਗਵਾਇਆ" ਹੈ ਅਤੇ ਉਸ ਦਾ "ਖਸਮੈ ਕੈ ਦਰਿ ਮੁਖ ਉਜਲੇ" ਹੈ। ਦੂਜੇ ਪਾਸੇ "ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ" ਹੈ। ਇਨ੍ਹਾਂ ਦੋਹਾਂ ਵਿਚ ਪਰਸਪਰ ਦੂਰੀਆਂ

ਹਨ। ਇਨ੍ਹਾਂ ਦੂਰੀਆਂ ਵਿਚ ਇਕ ਕੋਲ ਮੁਕਤੀ ਹੈ, ਦੂਜੇ ਕੋਲ ਆਵਾਗੌਣ ਦੀ ਮਾਰ ਹੈ। ਵਾਰ ਵਿਚ ਸਪੱਸ਼ਟ ਕੀਤਾ ਹੈ ਕਿ "ਕਰਤਾ ਆਪਿ ਅਭੁਲੁ ਹੈ" ਇਸ ਲਈ ਸੰਸਾਰੀ ਨੂੰ ਚੋਟਾਂ ਖਾਣੀਆਂ ਪੈਣੀਆਂ ਹਨ। ਇਸੇ ਵਿਚਾਰ ਨੂੰ ਬੜੇ ਗਹਿਰੇ ਰੂਪ ਵਿਚ ਗੁਰੂ ਨਾਨਕ ਨੇ ਸਤਾਰ੍ਹਵੀਂ ਪਉੜੀ ਵਿਚ ਇੰਜ ਉਸਾਰਿਆ ਹੈ :

**ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ॥**
**ਮੁਠੀ ਧੰਧੈ ਚੋਰਿ ਮਹਲੁ ਨ ਪਾਈਐ॥**
**ਏਨੈ ਚਿਤਿ ਕਠੋਰਿ ਸੇਵ ਗਵਾਈਐ॥**
**ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ॥**
**ਕਿਉ ਕਰਿ ਪੂਰੈ ਵਟਿ ਤੋਲਿ ਤੁਲਾਈਐ॥**
**ਕੋਇ ਨ ਆਖੈ ਘਟਿ ਹਉਮੈ ਜਾਈਐ॥**
**ਲਈਅਨਿ ਖਰੇ ਪਰਖਿ ਦਰਿ ਬੀਨਾਈਐ॥**
**ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ॥੧੭॥**

ਇਸ ਪਉੜੀ ਦੀ ਮੂਲ ਸਥਿਤੀ ਉਭਰ ਕੇ ਸਾਹਮਣੇ ਆਈ ਹੈ ਕਿ ਜੋ ਸੰਸਾਰਕਤਾ ਵਿਚ ਗ੍ਰਸਿਆ ਗਿਆ ਹੈ, ਉਸ ਨੂੰ ਵਿਕਾਰਾਂ ਨੇ ਡੱਸਣਾ ਹੀ ਹੈ। ਇਹੀ ਕਾਰਣ ਹੈ ਕਿ ਸੰਸਾਰੀ ਮਨੁੱਖ ਕਦੀ ਵੀ ਆਪਣੇ ਪ੍ਰਭੂ ਨੂੰ ਪ੍ਰਾਪਤ ਨਹੀਂ ਕਰਦਾ। ਸਪੱਸ਼ਟ ਸੰਕੇਤ ਹੈ ਕਿ ਜੇਕਰ ਸੰਸਾਰਕਤਾ ਹੈ ਤਾਂ ਹਿਰਦਾ ਕਠੋਰ ਹੋਵੇਗਾ, ਬਾਰ ਬਾਰ ਘੜਨ ਲਈ ਟੁੱਟਦਾ ਭੱਜਦਾ ਰਹੇਗਾ, ਭਾਵ ਆਵਾਗੌਣ ਵਿਚ ਪਿਆ ਰਹੇਗਾ। ਜਿਸ ਹਿਰਦੇ ਵਿਚ ਪ੍ਰਭੂ ਨਹੀਂ ਉਹ ਹਿਰਦਾ ਕਠੋਰ ਹੈ, ਪ੍ਰਭੂ ਦੇ ਦਰ ਠੋਕਰਾਂ ਖਾਵੇਗਾ। ਸੰਸਾਰੀ ਦੁਨਿਆਵੀ ਹੱਟ ਤੋਂ ਹਟਦਾ ਨਹੀਂ ਜਦ ਕਿ ਅਮਲ ਹੱਟੀ ਅਤੇ ਖੱਟੀ ਗੁਰੂ ਦੇ ਹੱਟ ਤੋਂ ਮਿਲਣੀ ਹੈ। ਬੜਾ ਡੂੰਘਾ ਵਿਚਾਰ ਇਹ ਹੈ ਕਿ ਜੇਕਰ ਮਨੁੱਖ ਅਸਲ ਹੱਟ ਉਪਰ ਪਹੁੰਚ ਜਾਵੇ ਤਾਂ ਸਾਰੀਆਂ ਮੁਥਾਜੀਆਂ ਮੁੱਕ ਜਾਣਗੀਆਂ। ਵਿਰੋਧ ਇਹ ਹੈ ਕਿ ਚੇਤਨਾ ਕੇਵਲ ਸੰਸਾਰਕਤਾ ਤਕ ਸੀਮਤ ਹੈ। ਫਲਸਰੂਪ ਖ਼ੁਆਰੀ ਹੈ ਕਿਉਂਕਿ "ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥" ਹੋਣਾ ਹੈ। ਇਨ੍ਹਾਂ ਦੋਹਾਂ ਪਉੜੀਆਂ ਵਿਚ ਸੰਸਾਰੀਆਂ ਦੇ ਨਾਲ ਸੰਵਾਦ ਰਚਾਉਂਦਿਆਂ ਸੱਚੀ ਦਰਗਾਹ ਦੀ ਉਸਾਰੀ ਕੀਤੀ ਹੈ।

'ਮਾਝ ਕੀ ਵਾਰ' ਵਿਚ ਸੱਚ ਕੂੜ ਦੀ ਪਰਿਭਾਸ਼ਾ ਨੂੰ ਉੱਨੀਵੀਂ ਪਉੜੀ ਵਿਚ ਭਲੀ ਭਾਂਤ ਸਪੱਸ਼ਟ ਕਰਦਿਆਂ ਨਿਖੇੜਾ ਕਰ ਦਿੱਤਾ ਹੈ ਕਿ "ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ॥" ਇਸ ਪਉੜੀ ਵਿਚ ਪ੍ਰਭੂ ਦੇ ਨਾਮ ਬਿਨਾਂ ਸਭ ਕੂੜ ਮੰਨਿਆ ਹੈ ਅਤੇ ਅਜਿਹੇ ਕੂੜ ਕਮਾਉਣ ਵਾਲੇ ਨੂੰ ਜਮ ਬੰਨ੍ਹ ਕੇ ਲੈ ਜਾਂਦੇ ਹਨ। ਇਹ ਨਿਰਣਾ ਬੜਾ ਸਾਫ਼ ਹੈ ਕਿ ਪ੍ਰਭੂ ਨਾਮ ਬਿਨਾਂ ਤਨ ਮਿੱਟੀ ਦੀ ਢੇਰੀ ਹੈ ਅਤੇ ਮਿੱਟੀ ਵਿਚ ਮਿਲ ਕੇ ਬਾਰ ਬਾਰ ਜਨਮ ਲੈਂਦਾ ਹੈ। ਪ੍ਰਭੂ ਨਾਮ ਬਿਨਾਂ ਮਨੁੱਖ ਦਾ ਖਾਧਾ ਪੀਤਾ ਅਤੇ ਪਹਿਨਿਆ ਸਭ ਵਿਅਰਥ ਹੈ। ਪ੍ਰਭੂ ਦਰਗਾਹ ਦੀ ਪ੍ਰਾਪਤੀ ਅਤੇ ਪ੍ਰਤੀਤੀ ਕੂੜ ਵਿਚ ਲੀਨ ਮਨੁੱਖ ਨੂੰ ਨਹੀਂ ਮਿਲਣੀ। ਸੰਸਾਰ ਨੂੰ ਮਾਇਆ ਕਹਿ ਕੇ ਠੱਗਣੀ ਦਾ ਦਰਜਾ ਦਿੱਤਾ ਹੈ। ਸਰੀਰ ਅੰਦਰਲੀਆਂ ਤ੍ਰਿਸ਼ਨਾਵਾਂ ਇਸੇ ਕੂੜ ਦੀ ਖੇਡ ਦਾ ਪ੍ਰਗਟ ਰੂਪ ਹੈ। ਪਉੜੀ ਵਿਚ ਇੰਜ ਕਿਹਾ ਹੈ :

ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ ॥
ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ ॥
ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ ॥
ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ ॥
ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ ॥
ਕੂੜੈ ਲਾਲਚਿ ਲਗਿ ਮਹਲੁ ਖੁਆਈਐ ॥
ਸਭੁ ਜਗੁ ਠਗਿਓ ਠਗਿ ਆਈਐ ਜਾਈਐ ॥
ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ ॥੧੯॥

ਵਾਰ ਵਿਚ ਸੰਕੇਤ ਹੈ ਕਿ ਮਨੁੱਖ ਦੀ ਲੜਾਈ ਅੰਦਰਲੇ ਵਿਕਾਰਾਂ ਨਾਲ ਹੈ। ਇਹ ਵਿਕਾਰ ਸੰਸਾਰਕਤਾ ਵਿਚ ਪ੍ਰਚੰਡ ਹੁੰਦੇ ਹਨ। ਇਨ੍ਹਾਂ ਵਿਕਾਰਾਂ ਦੀ ਅਗਨੀ ਨਾਮ ਸਬਦਿ ਸੁਰਤਿ ਰਾਹੀਂ ਹੀ ਟਿਕਾਓ ਵਿਚ ਆਉਣੀ ਹੈ। ਇਹ ਅਗਨੀ ਨਾ ਤਾਂ ਅਠਿ ਸਠਿ ਤੀਰਥਾਂ ਦੇ ਇਸ਼ਨਾਨ ਨਾਲ ਸ਼ਾਂਤ ਹੋਣੀ ਹੈ ਅਤੇ ਨਾ ਹੀ ਪ੍ਰਪੰਚ ਰਚਾਇਆਂ ਇਸ ਦੀ ਤਪਸ਼ ਘਟਣੀ ਹੈ।

ਅਠਾਰ੍ਹਵੀਂ ਪਉੜੀ ਵਿਚ ਪ੍ਰਭੂ ਪ੍ਰੇਮ ਭੋਜਨ ਰਾਹੀਂ ਅਗਨੀ ਨੂੰ ਸ਼ਾਂਤ ਕਰਨ ਦਾ ਮਾਰਗ ਦੱਸਿਆ ਹੈ। "ਸਚਾ ਭੋਜਨੁ ਭਾਉ ਸਤਿਗੁਰਿ ਦਸਿਆ" ਹੀ ਮਨੁੱਖ ਨੂੰ ਅੰਦਰੋਂ ਸ਼ਾਂਤ ਕਰ ਸਕਦਾ ਹੈ। ਪ੍ਰਭੂ ਦਾ ਨਾਮ ਮੰਨਣ ਸੁਣਨ ਨਾਲ ਅੰਦਰਲੇ ਵਿਕਾਰ ਮਿਟਦੇ ਹਨ। ਵਾਰ ਵਿਚ ਹਮੇਸ਼ਾ ਫ਼ੈਸਲਾ ਰਣਭੂਮੀ ਵਿਚ ਹੁੰਦਾ ਹੈ। ਅਧਿਆਤਮਕ ਵਾਰਾਂ ਵਿਚ ਇਹ ਰਣਭੂਮੀ ਮਨੁੱਖੀ ਸਰੀਰ ਹੈ। ਇਸੇ ਸਰੀਰ ਵਿੱਚੋਂ ਦੇਵਤਾ ਜਗਾ ਲਓ ਜਾਂ ਇਸੇ ਵਿੱਚੋਂ ਰਾਖਸ਼ਸ। ਯੁੱਧ ਅੰਦਰ ਹੋ ਰਿਹਾ ਹੈ। ਸੱਚ ਕੂੜ ਵਿਚ ਟਕਰਾਓ ਰਹਿਣਾ ਹੀ ਹੈ। "ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ" ਦਾ ਮਾਡਲ ਇਹੀ ਸੰਕੇਤ ਕਰਦਾ ਹੈ ਕਿ "ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ" ਭਾਵ ਇਹ ਅੱਗ ਸ਼ਾਂਤ ਉਦੋਂ ਹੋਵੇਗੀ ਜਦੋਂ ਅੰਦਰ ਮਨ ਨੂੰ ਜਿੱਤਣ ਦੀ ਸ਼ਕਤੀ ਪੈਦਾ ਹੋਵੇਗੀ। ਇਨ੍ਹਾਂ ਪਉੜੀਆਂ ਵਿਚ ਜਿਸ ਟਕਰਾਓ ਦਾ ਸੰਕੇਤ ਬਾਰ ਬਾਰ ਆਇਆ ਹੈ, ਉਹ ਸੰਕੇਤ ਸੱਚ ਕੂੜ ਅਤੇ ਗਿਆਨ-ਅਗਿਆਨ ਵਿਚਕਾਰ ਹੈ। ਗੁਰੂ ਸਪੱਸ਼ਟ ਕਹਿ ਰਹੇ ਹਨ ਕਿ "ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ॥" ਪਰੰਤੂ ਸਥਿਤੀ ਦੀ ਤ੍ਰਾਸਦੀ ਇਹ ਹੈ ਕਿ ਗੁਰੂ ਅਨੇਕ ਵਾਰ ਮਨੁੱਖ ਨੂੰ ਚੇਤੰਨ ਕਰ ਰਹੇ ਹਨ ਪਰ ਮਾਇਆ ਦੀ ਸ਼ਕਤੀ ਏਨੀ ਬਲਵਾਨ ਹੈ ਕਿ ਕੂੜ ਦੀ ਪਾਲ ਵਿਚ ਮਨੁੱਖ ਡੱਸਿਆ ਜਾ ਰਿਹਾ ਹੈ। ਅਧਿਆਤਮਕ ਸੰਸਾਰ ਵਿਚ ਮਨੁੱਖ ਨੂੰ ਡੁੱਬਣੋਂ ਜਿੰਨਾ ਵਰਜਿਆ ਗਿਆ ਹੈ, ਮਨੁੱਖ ਉਨਾ ਹੀ ਫਿਰ ਇਸ ਵਿਚ ਫਸ ਜਾਂਦਾ ਹੈ। ਕਾਰਣ ਮਾਇਆ ਅੰਦਰ ਵੀ ਹੈ ਅਤੇ ਬਾਹਰ ਵੀ। ਅਜਿਹੀ ਸਥਿਤੀ ਨੂੰ ਗੁਰੂ ਨਾਨਕ ਇੰਜ ਕਹਿੰਦੇ ਹਨ ਕਿ ਕਿਸੇ ਵਿਰਲੇ ਨੂੰ ਹੀ ਕੂੜ ਦੀ ਪਾਲ ਦੀ ਸਮਝ ਆਉਂਦੀ ਹੈ। ਮਾਡਲ ਇਹ ਉਸਾਰਿਆ ਹੈ ਕਿ ਜੀਵਦਿਆਂ ਹੀ ਮਰਨ ਦੀ ਜਾਚ ਸਿੱਖਣੀ ਪਵੇਗੀ। ਤ੍ਰਿਸ਼ਨਾਵਾਂ ਭਟਕਾ ਰਹੀਆਂ ਹਨ ਅਤੇ ਜਦੋਂ ਕੂੜ ਦੀ ਕੰਧ ਉਸਰ ਜਾਂਦੀ ਹੈ ਤਾਂ ਪਲੋ ਪਲੀ ਤੁਰਨਾ ਪੈ ਜਾਂਦਾ ਹੈ।

ਵੀਹਵੀਂ ਪਉੜੀ ਵਿਚ ਜੀਉਂਦਿਆਂ ਮਰਨ ਦੀ ਗੱਲ ਸਮਝਾਈ ਗਈ ਹੈ। ਗੁਰੂ ਦੀ ਕਿਰਪਾ ਅਤੇ ਸੱਚ ਦੀ ਸੋਝੀ ਹੀ ਜਮਕਾਲ ਦੀਆਂ ਬਲਾਵਾਂ ਤੋਂ ਮੁਕਤ ਕਰਵਾਉਂਦੀ ਹੈ। ਇਸ ਪਉੜੀ ਵਿਚ ਸੰਸਾਰੀ ਦੀ ਦਸ਼ਾ ਅਤੇ ਦਿਸ਼ਾ ਨੂੰ ਬੜੇ ਅਰਥ ਭਰਪੂਰ ਢੰਗ ਨਾਲ ਉਸਾਰਿਆ ਹੈ :

**ਜੀਵਦਿਆ ਮਰੁ ਮਾਰਿ ਨ ਪਛੋਤਾਈਐ ॥**
**ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ ॥**
**ਸਚਿ ਨ ਧਰੇ ਪਿਆਰੁ ਧੰਧੈ ਧਾਈਐ ॥**
**ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ ॥**
**ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ ॥**
**ਆਪੇ ਦੇਇ ਪਿਆਰੁ ਮੰਨਿ ਵਸਾਈਐ ॥**
**ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ ॥**
**ਗੁਰ ਪਰਸਾਦੀ ਬੁਝਿ ਸਚਿ ਸਮਾਈਐ ॥੨੦॥**

ਇਨ੍ਹਾਂ ਵਿਚਾਰਾਂ ਦੀ ਰੋਸ਼ਨੀ ਵਿਚ ਜੇਕਰ ਇੱਕੀਵੀਂ ਪਉੜੀ ਪੜ੍ਹੀਏ ਤਾਂ ਗੱਲ ਵਧੇਰੇ ਸਪੱਸ਼ਟ ਹੋ ਜਾਵੇਗੀ। ਪ੍ਰਸ਼ਨ ਇਹ ਪੈਦਾ ਕੀਤਾ ਹੈ ਕਿ ਕੀ ਵੇਦ ਸ਼ਾਸਤਰ ਪੜ੍ਹਨ ਨਾਲ ਮਨੁੱਖ ਦੀ ਸੁਰਤਿ ਉਚੇਰੀ ਹੋ ਜਾਂਦੀ ਹੈ ? ਜੋਗੀਆਂ ਸੰਨਿਆਸੀਆਂ ਦੇ ਭੇਖ ਵਿਚ ਪ੍ਰਭੂ ਦੀ ਪ੍ਰਤੀਤੀ ਕੀਤੀ ਜਾ ਸਕਦੀ ਹੈ ? ਜਾਂ ਮੁਕਤੀ ਦਾ ਮਾਰਗ ਕੋਈ ਹੋਰ ਹੈ। ਇਸ ਪਉੜੀ ਵਿਚ ਸਪੱਸ਼ਟ ਨਿਰਣਾ ਦਿੱਤਾ ਹੈ ਕਿ "ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ" ਹੈ ਤਾਂ ਹੀ ਉਸ ਪ੍ਰਭੂ ਦੀ ਪ੍ਰਤੀਤੀ ਹੋ ਸਕਦੀ ਹੈ। ਵੇਦ ਸ਼ਾਸਤਰ ਗਿਆਨ ਮਾਰਗ ਹਨ ਪਰ ਇਨ੍ਹਾਂ ਦੇ ਨਿਰੋਲ ਪੜ੍ਹਨ ਵਾਚਣ ਨਾਲ ਪ੍ਰਭੂ ਨਹੀਂ ਮਿਲਣਾ। ਇਹ ਮਿਲਾਪ ਤਾਂ ਨਾਮ ਨੂੰ ਵਸਾਉਣ ਨਾਲ ਹੋਣਾ ਹੈ। ਸੰਕੇਤ ਇਹ ਹੈ ਕਿ ਢਾਡੀ ਹੋ ਕੇ ਪ੍ਰਭੂ ਦੇ ਗੁਣ ਗਾਵੋ ਅਤੇ ਇਸ ਉਚਾਰ ਨੂੰ ਅੰਦਰ ਵੱਲ ਲੈ ਕੇ ਜਾਣਾ ਹੈ। ਨਾਮ ਦੀ ਪ੍ਰਤੀਤੀ ਮਨ ਅੰਦਰ ਵਸਾਉਣ ਨਾਲ ਹੀ ਹੋਣੀ ਹੈ। ਇਸ ਪਉੜੀ ਵਿਚ ਮੁਕਤੀ ਦਾ ਮਾਰਗ ਉਲੀਕਦਿਆਂ ਉਹ ਸਾਰੇ ਵਾਦ-ਵਿਵਾਦ ਰੱਦ ਕੀਤੇ ਹਨ ਜੋ ਕੇਵਲ ਪ੍ਰਭੂ ਦੀ ਹੋਂਦ ਉਪਰ ਚਰਚਾ ਵਿਚਰਚਾ ਕਰਦੇ ਹਨ। ਵੇਦ ਵਖਿਆਣ ਤਾਂ ਕਰਦੇ ਹਨ ਪਰ ਅੰਤ ਨਹੀਂ ਪਾਉਂਦੇ। ਇਹੀ ਰਹੱਸ ਹੈ ਕਿ ਸ਼ਬਦਾਂ ਦੀ ਖੇਡ ਵਿਚ ਉਲਝਿਆ ਵੇਦੀ ਮਿਲਾਪ ਦੀ ਅਨੁਭੂਤੀ ਤੋਂ ਉਰਾਂ ਰਹਿ ਜਾਂਦਾ ਹੈ।

'ਮਾਝ ਕੀ ਵਾਰ' ਵਿਚ ਜਿਥੇ ਸੰਸਾਰਕਤਾ ਵਿਚ ਗ੍ਰਸੇ ਬੰਦੇ ਦਾ ਬਿੰਬ ਹੈ, ਉਥੇ ਬਾਈਵੀਂ ਪਉੜੀ ਵਿਚ ਉਸ ਮਨੁੱਖ ਦਾ ਜੀਵੰਤ ਰੂਪ ਉਘੜਿਆ ਹੈ, ਜਿਸ ਨੇ ਸ਼ਬਦ ਦੁਆਰਾ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ। ਅਜਿਹੇ ਮਨੁੱਖਾਂ ਦੇ ਖਿੜਾਓ ਦਾ ਜ਼ਿਕਰ ਕਰਦਿਆਂ ਗੁਰੂ ਨਾਨਕ ਕਹਿੰਦੇ ਹਨ ਕਿ ਜਿਨ੍ਹਾਂ ਨੂੰ ਪ੍ਰਭੂ ਪ੍ਰਾਪਤੀ ਹੋਈ ਹੈ, ਉਨ੍ਹਾਂ ਦੇ ਮੁੱਖ ਉਜਲੇ ਅਤੇ ਸ਼ਿੰਗਾਰੇ ਹੋਏ ਹਨ। ਉਨ੍ਹਾਂ ਅੰਦਰ ਇਕ ਅਜਿਹੀ ਲਿਵ ਲੱਗਦੀ ਹੈ ਕਿ "ਕਰਨਿ ਭਗਤਿ ਦਿਨੁ ਰਾਤਿ ਨ ਰਹਨੀ ਵਾਰੀਆ" ਭਾਵ ਰਾਤ ਦਿਨ ਇੱਕੋ ਪ੍ਰਭੂ ਦੀ ਚੇਤਨਾ ਵਿਚ ਜੁੜੇ ਰਹਿੰਦੇ ਹਨ। ਇਨ੍ਹਾਂ ਅੰਦਰਲਾ ਪ੍ਰੇਮ ਰੰਗ ਉਨ੍ਹਾਂ ਨੂੰ ਨਿਰਮਾਣ ਬਣਾ ਦਿੰਦਾ ਹੈ ਅਤੇ ਉਹ ਕੇਵਲ ਸੱਚੀ ਅਰਦਾਸ ਵਿਚ ਟਿਕ ਜਾਂਦੀਆਂ

ਹਨ। ਇਹ ਬਾਈਵੀਂ ਪਉੜੀ ਉਸ ਭਗਤ ਦਾ ਬਿੰਬ ਹੈ ਜੋ ਅੰਦਰੋਂ ਬਾਹਰੋਂ ਪ੍ਰਭੂ ਪ੍ਰੇਮ ਵਿਚ ਰੰਗਿਆ ਗਿਆ ਹੈ। ਇਹ ਬਿੰਬ ਅਜਿਹਾ ਹੈ:

**ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰੀਆ॥**
**ਕਰਨਿ ਭਗਤਿ ਦਿਨੁ ਰਾਤਿ ਨ ਰਹਨੀ ਵਾਰੀਆ॥**
**ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ॥**
**ਸਚੁ ਕਹਨਿ ਅਰਦਾਸਿ ਸੇ ਵੇਚਾਰੀਆ॥**
**ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ॥**
**ਸਖੀ ਕਹਨਿ ਅਰਦਾਸਿ ਮਨਹੁ ਪਿਆਰੀਆ॥**
**ਬਿਨੁ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ॥**
**ਸਬਦਿ ਸਵਾਰੀਆਸੁ ਅੰਮ੍ਰਿਤੁ ਪੀਵਿਆ॥੨੨॥**

ਪ੍ਰਭੂ ਪ੍ਰੇਮ ਦਾ ਰੰਗ ਏਨਾ ਗੂੜ੍ਹਾ ਹੈ ਕਿ ਨਾਮ ਤੋਂ ਬਿਨਾਂ ਇਨ੍ਹਾਂ ਲਈ ਜੀਉਣਾ ਇਕ ਬੰਧਨ ਬਣ ਜਾਂਦਾ ਹੈ। ਸਬਦਿ ਸੁਰਤਿ ਅੰਦਰਲੀ ਹਸਤੀ ਨੂੰ ਅਜਿਹਾ ਸੰਵਾਰਦਾ ਹੈ ਕਿ ਮਨ ਇਕ ਪਾਰਗਾਮੀ ਅਵਸਥਾ ਵਿਚ ਪਹੁੰਚ ਕੇ ਟਿਕ ਜਾਂਦਾ ਹੈ। ਸ਼ਬਦ ਅੰਮ੍ਰਿਤ ਹੀ ਇਨ੍ਹਾਂ ਦੀ ਪਿਆਸ ਬਣ ਜਾਂਦੀ ਹੈ। ਪ੍ਰਭੂ ਨੂੰ ਮਨੋਂ ਤਨੋਂ ਪਿਆਰ ਕਰਨ ਵਾਲੀ ਜੀਵਾਤਮਾ ਮਜੀਠੇ ਰੰਗ ਵਿਚ ਰੰਗੀ ਜਾਂਦੀ ਹੈ। ਉਨ੍ਹਾਂ ਲਈ "ਬਿਨੁ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ" ਵਾਲੀ ਅਵਸਥਾ ਪੈਦਾ ਹੋ ਜਾਂਦੀ ਹੈ। ਅਜਿਹੀ ਜੀਵਾਤਮਾ ਪ੍ਰਭੂ ਦੇ ਦਰਿ ਬਿਨਾਂ ਇਕ ਪਲ ਨਹੀਂ ਜੀਉਂਦੀਆਂ। ਵਾਰ ਦਾ ਕੇਂਦਰੀ ਪ੍ਰਯੋਜਨ ਵੀ ਮਨੁੱਖ ਅੰਦਰ ਇਕ ਅਜਿਹੀ ਚੇਤਨਾ ਪੈਦਾ ਕਰਨਾ ਹੈ ਜੋ ਇਸ ਪਉੜੀ ਵਿਚ ਪ੍ਰਗਟ ਹੋਈ ਹੈ।

ਅਸਲ ਵਿਚ ਮਨੁੱਖ ਅੰਦਰਲੇ ਪੰਜ ਵਿਕਾਰ ਜਦੋਂ ਟਿਕਾਓ ਨਿਯੰਤਰਣ ਵਿਚ ਆ ਜਾਂਦੇ ਹਨ ਤਾਂ ਹਿਰਦਾ ਕਮਲ ਫੁੱਲ ਵਾਂਗ ਖਿੜ ਜਾਂਦਾ ਹੈ, ਅੰਦਰ ਮਨ ਚਿਤ ਪ੍ਰਸੰਨ ਰਹਿਣ ਲੱਗਦਾ ਹੈ। ਅੰਦਰਲੇ ਦੁਸ਼ਮਣ ਮਰ ਜਾਣ ਨਾਲ ਸੱਚੇ ਸਬਦਿ ਦੀ ਪ੍ਰਤੀਤੀ ਹੋਣ ਲੱਗਦੀ ਹੈ। ਇਹ ਮਨੁੱਖ ਜਿਸ ਨੇ ਆਪਾ ਸਵਾਰ ਲਿਆ ਹੈ, ਗੁਣਾਂ ਦੀ ਰਾਸ ਬਣ ਜਾਂਦਾ ਹੈ। ਪ੍ਰਭੂ ਮਿਲਾਪ ਦੀ ਅਵਸਥਾ ਵਿਚ ਪਹੁੰਚਿਆ ਇਹ ਮਨੁੱਖ ਸਹੀ ਅਰਥਾਂ ਵਿਚ ਆਪਣੇ ਮਾਲਕ ਦਾ ਢਾਡੀ ਬਣਦਾ ਹੈ, "ਦੁਸਮਨ ਕਢੇ ਮਾਰਿ ਸਜਣ ਸਰਸਿਆ" ਹੀ ਉਚੇਰੀ ਆਤਮਕ ਪ੍ਰਾਪਤੀ ਬਣ ਜਾਂਦੀ ਹੈ। ਇਹੀ ਮਨੁੱਖ ਗੁਰਮੁਖ ਪਦ ਪ੍ਰਾਪਤ ਕਰਦਾ ਹੈ। ਤੇਈਵੀਂ ਵਾਰ ਵਿਚ ਇਸ ਅਵਸਥਾ ਨੂੰ ਇੰਜ ਦਰਸਾਇਆ ਹੈ:

**ਖਸਮੈ ਕੈ ਦਰਬਾਰਿ ਢਾਢੀ ਵਸਿਆ॥**
**ਸਚਾ ਖਸਮੁ ਕਲਾਣਿ ਕਮਲੁ ਵਿਗਸਿਆ॥**
**ਖਸਮਹੁ ਪੂਰਾ ਪਾਇ ਮਨਹੁ ਰਹਸਿਆ॥**
**ਦੁਸਮਨ ਕਢੇ ਮਾਰਿ ਸਜਣ ਸਰਸਿਆ॥**
**ਸਚਾ ਸਤਿਗੁਰੁ ਸੇਵਨਿ ਸਚਾ ਮਾਰਗੁ ਦਸਿਆ॥**
**ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ॥**

**ਢਾਢੀ ਕਥੇ ਅਕਥੁ ਸਬਦਿ ਸਵਾਰਿਆ॥**
**ਨਾਨਕ ਗੁਣ ਗਹਿ ਰਾਸਿ ਹਰਿ ਜੀਉ ਮਿਲੇ ਪਿਆਰਿਆ॥੨੩॥**

ਵਾਰ ਦੀ ਮਰਯਾਦਾ ਨੂੰ ਧਿਆਨ ਵਿਚ ਰੱਖਦਿਆਂ ਗੁਰੂ ਨਾਨਕ ਨੇ ਜਿਥੇ ਬ੍ਰਹਮ ਨੂੰ ਨਾਇਕ ਮੰਨਿਆ ਹੈ, ਉਥੇ ਨਾਲ ਹੀ ਸਤਿਗੁਰੂ ਦੀ ਉਸਤਤ ਕਰਨੀ ਵੀ ਮੂਲ ਧਰਮ ਸਮਝਿਆ ਹੈ। ਬਾਣੀ ਵਿਚ ਸਤਿਗੁਰੂ ਉਹ ਹੈ ਜੋ ਬ੍ਰਹਮ ਨਾਲ ਅਭੇਦ ਹੈ। ਇਸੇ ਲਈ ਸੱਚੇ ਸਤਿਗੁਰੂ ਨੂੰ ਧੰਨ ਕਿਹਾ ਗਿਆ ਹੈ ਜੋ ਕੁਰਾਹੇ ਪਈ ਮਾਨਵਤਾ ਨੂੰ ਪ੍ਰਭੂ ਮਾਰਗ ਉਪਰ ਤੋਰਦਾ ਹੈ। "ਸਤਿਗੁਰ ਸਚੇ ਵਾਹੁ ਸਚੁ ਸਮਾਲਿਆ॥" ਭਾਵ ਸੱਚਾ ਸਬਦਿ ਅਤੇ ਸੱਚਾ ਸਤਿਗੁਰੂ ਇਕ ਰੂਪ ਹਨ, ਪ੍ਰਭੂ ਦੀ ਕਿਰਪਾ ਦੇ ਪਾਤਰ ਹਨ। ਚੌਵੀਵੀਂ ਪਉੜੀ ਵਿਚ ਆਦੇਸ਼ ਇਹ ਹੈ ਕਿ ਪ੍ਰਭੂ ਦਾ ਦੀਵਾ ਜਦੋਂ ਮਨੁੱਖ ਅੰਦਰ ਬਲਦਾ ਹੈ ਤਾਂ ਨਾਮ ਰਤਨ ਦੀ ਪ੍ਰਾਪਤੀ ਹੁੰਦੀ ਹੈ। ਜਿਨ੍ਹਾਂ ਦੇ ਮਨ ਵਿਚ ਪ੍ਰਭੂ ਸ਼ਕਤੀ ਦਾ ਡਰ ਭਉ ਨਹੀਂ, ਉਹ ਦੂਜੇ ਦੁਨਿਆਵੀ ਡਰਾਂ ਵਿਚ ਪਿਸ ਕੇ ਮਰਦੇ ਹਨ। ਪ੍ਰਭੂ ਦੇ ਨਾਮ ਤੋਂ ਖ਼ਾਲੀ ਮਨ ਬੇਤਾਲਾ ਭੂਤਨਾ ਬਣ ਫਿਰਦਾ ਹੈ। ਅਜਿਹੇ ਮਨੁੱਖਾਂ ਨੂੰ ਸਤਿਗੁਰੂ ਹੀ ਸਹੀ ਮਾਰਗ ਉਪਰ ਤੋਰ ਸਕਦੇ ਹਨ। ਗੁਰੂ ਨਾਨਕ ਨੂੰ ਇਸ ਰਹੱਸ ਦੀ ਪ੍ਰਤੀਤੀ ਸੀ ਕਿ ਪ੍ਰਭੂ ਨੂੰ ਪ੍ਰਾਪਤ ਕਰਨਾ ਸਹਿਜ ਨਹੀਂ ਅਤੇ ਜਿੰਨੀ ਦੇਰ ਮਨੁੱਖ ਗੁਰੂ ਦੀ ਸ਼ਰਨ ਵਿਚ ਨਹੀਂ ਜਾਵੇਗਾ, ਉਨੀ ਦੇਰ ਤਕ ਪਰਮ ਪਦ ਦੀ ਪ੍ਰਾਪਤੀ ਨਹੀਂ ਹੋ ਸਕੇਗੀ। ਪੰਝੀਵੀਂ ਪਉੜੀ ਵਿਚ ਗੁਰੂ ਨਾਨਕ ਨੇ ਬੜੇ ਕਲਾਤਮਕ ਰੂਪ ਵਿਚ ਸਤਿਗੁਰੂ ਦੀ ਵਿਆਖਿਆ ਇਸ ਤਰ੍ਹਾਂ ਕਰ ਦਿੱਤੀ ਹੈ:

**ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ॥**
**ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ॥**
**ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ॥**
**ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ॥**
**ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ॥**
**ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ॥**
**ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ॥**
**ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ॥੨੫॥**

ਸਤਿਗੁਰੂ ਦੀ ਸਮਰੱਥਾ ਏਨੀ ਹੈ ਕਿ ਉਸ ਦੀ ਕਿਰਪਾ ਹੋ ਜਾਣ ਨਾਲ ਹੀ ਪ੍ਰਭੂ ਵਿਚ ਪੂਰਨ ਭਰੋਸਾ ਬੱਝ ਜਾਂਦਾ ਹੈ। ਦੁਖ ਦਰਦ ਅਤੇ ਸਭ ਚਿੰਤਾਵਾਂ ਮਿੱਟ ਜਾਂਦੀਆਂ ਹਨ। ਸਤਿਗੁਰੂ ਦਾ ਪ੍ਰਵਚਨ ਸੁਣਨ ਨਾਲ ਹੀ ਦੁਖ ਦੁਖ ਨਹੀਂ ਰਹਿੰਦਾ, ਪ੍ਰਭੂ ਦਾ ਭਾਣਾ ਬਣ ਜਾਂਦਾ ਹੈ। ਇਹੀ ਕਿਰਪਾ ਮਨੁੱਖ ਨੂੰ ਗੁਰਮੁਖ ਪਦ ਨਾਲ ਜੋੜ ਦੇਂਦੀ ਹੈ। ਜਮਦੂਤ ਦਾ ਡਰ ਮਿੱਟ ਜਾਂਦਾ ਹੈ ਅਤੇ ਇੰਦਰਿਆਵੀ ਜਗਤ ਵਿਚ ਇਕਸੁਰਤਾ ਆ ਜਾਂਦੀ ਹੈ। ਮਨ ਇਕ ਚਿਤ ਅਤੇ ਇਕਾਗਰ ਹੋ ਜਾਂਦਾ ਹੈ। ਸਤਿਗੁਰੂ ਅਸਲ ਬ੍ਰਹਮ ਗਿਆਨੀ ਹੈ, ਬ੍ਰਹਮ ਦਾ ਹੀ ਰੂਪ ਹੋ ਜਾਂਦਾ ਹੈ। ਅਜਿਹੇ ਬ੍ਰਹਮ ਗਿਆਨੀ ਦੀ ਛੋਹ ਹੀ ਕਾਇਆ-ਕਲਪ ਕਰ ਦੇਂਦੀ ਹੈ। ਸਤਿਗੁਰੂ ਦਾ ਮਿਲਣਾ ਆਨੰਦ ਦੀ

ਪ੍ਰਤੀਤੀ ਹੈ, ਸਭ ਖ਼ਜ਼ਾਨਿਆਂ ਦੀ ਥਾਹ ਪੈ ਜਾਂਦੀ ਹੈ। ਸਤਿਗੁਰੂ ਹੀ ਉਹ ਧਿਰ ਹੈ ਜੋ ਪ੍ਰਭੂ ਨਾਲ ਮੇਲ ਕਰਵਾਉਂਦੀ ਹੈ। ਗੁਰੂ ਨਾਨਕ ਨੇ ਇਸ ਤਰ੍ਹਾਂ ਸਤਿਗੁਰੂ ਨੂੰ ਨਾਇਕ ਦੇ ਬਿੰਬ ਵਿਚ ਹੀ ਪ੍ਰਸਤੁਤ ਕੀਤਾ ਹੈ।

'ਮਾਝ ਕੀ ਵਾਰ' ਜਿਉਂ ਜਿਉਂ ਆਪਣੇ ਅੰਤ ਵੱਲ ਵਧਦੀ ਹੈ ਤਾਂ ਇਸ ਦੀ ਰੂਪ ਰਚਨਾ ਵਿਚ ਅੰਤਮ ਛੋਹਾਂ ਪ੍ਰਗਟ ਹੋਣ ਲੱਗਦੀਆਂ ਹਨ। ਇਸ ਅੰਤਮ ਛੋਹ ਵਿਚ ਸਾਰੀ ਗੱਲ ਫਿਰ ਬ੍ਰਹਮ-ਨਾਇਕ ਉਪਰ ਕੇਂਦਰਿਤ ਹੋ ਗਈ ਹੈ। ਛੱਬੀਵੀਂ ਪਉੜੀ ਦੇ ਆਰ-ਪਾਰ ਸਿਰਫ਼ ਸੱਚੇ ਦਾਤਾਰ ਦੀ ਮਹਿਮਾ ਹੈ। ਇਸ ਦਾਤਾਰ ਨੂੰ ਗੁਰੂ ਨਾਨਕ ਸੁਬਹਾਨ ਕਹਿ ਕੇ ਗਾਉਂਦੇ ਹਨ। ਉਹ ਹੀ ਸੱਚਾ ਹਾਕਮ ਹੈ ਜੋ ਨਿਆਂ ਦੀ ਨਗਰੀ ਦਾ ਰਾਜਾ ਹੈ। ਇਸ ਹਾਕਮ (ਪ੍ਰਭੂ) ਦਾ ਦਾਨ ਜਿਸ ਨੂੰ ਮਿਲ ਜਾਂਦਾ ਹੈ, ਉਸ ਅੰਦਰ ਸ਼ਬਦ ਗਿਆਨ ਪ੍ਰਕਾਸ਼ਮਾਨ ਹੋ ਜਾਂਦਾ ਹੈ। ਇਸ ਪ੍ਰਭੂ ਦੀ ਬਖ਼ਸ਼ਿਸ਼ ਅਸੀਮ ਹੈ, ਕੋਈ ਮਾਇਆਧਾਰੀ ਇਸ ਬਖ਼ਸ਼ਿਸ਼ ਨੂੰ ਮੇਟ ਨਹੀਂ ਸਕਦਾ। ਰਜ਼ਾ ਵਿਚ ਰਹਿੰਦਿਆਂ ਹਰ ਬਰਕਤ ਪ੍ਰਭੂ ਪਾਸੋਂ ਮਿਲ ਜਾਂਦੀ ਹੈ। ਬਖ਼ਸ਼ਿਸ਼ ਨਿਸ਼ਾਨ ਦੇ ਰੂਪ ਵਿਚ ਪ੍ਰਗਟ ਹੁੰਦੀ ਹੈ। ਇਸ ਪਉੜੀ ਨੂੰ 'ਰਹਾਉ' ਦੀ ਪਉੜੀ ਵੀ ਕਿਹਾ ਜਾ ਸਕਦਾ ਹੈ ਭਾਵ ਇਹ ਉਹ ਪਉੜੀ ਹੈ ਜੋ ਸਾਰੀ ਵਾਰ ਦਾ ਪ੍ਰਾਣ ਤੱਤ ਬਣ ਗਈ ਹੈ। ਇਹ ਵਡਿਆਈ ਇੰਜ ਹੈ :

**ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ ॥**
**ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ ॥**
**ਸਚੁ ਜਿ ਮੰਗਹਿ ਦਾਨੁ ਸਿ ਤੁਧੈ ਜੇਹਿਆ ॥**
**ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ ॥**
**ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ ॥**
**ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ ॥**
**ਤੂੰ ਸਚਾ ਦਾਤਾਰੁ ਨਿਤ ਦੇਵਹਿ ਚੜਹਿ ਸਵਾਇਆ ॥**
**ਨਾਨਕੁ ਮੰਗੈ ਦਾਨੁ ਜੋ ਤੁਧੁ ਭਾਇਆ ॥੨੬॥**

ਵਾਰ ਦੀ ਅੰਤਲੀ ਪਉੜੀ ਵਿਚ ਢਾਡੀ ਗੁਰੂ ਨਾਨਕ ਵਾਰ ਰਚਨ ਦੇ ਮਨੋਰਥ ਨੂੰ ਲਿਖ ਕੇ ਵਾਰ ਦੀ ਸਮਾਪਤੀ ਕਰਦੇ ਹਨ। ਗੁਰੂ ਨਾਨਕ ਕਹਿ ਰਹੇ ਹਨ ਕਿ ਉਹ ਇਕ ਨਕਾਰਾ ਢਾਡੀ ਸੀ ਪਰੰਤੂ ਇਹ ਰਚਨਾ ਰਚਵਾ ਕੇ ਪ੍ਰਭੂ ਨੇ ਉਸ ਨੂੰ ਕਾਰੇ ਲਾਇਆ ਹੈ। ਉਹ ਕਹਿੰਦੇ ਹਨ ਕਿ ਢਾਡੀ ਦਾ ਕੰਮ ਤਾਂ ਪ੍ਰਭੂ ਸ਼ਬਦ ਦਾ ਪ੍ਰਚਾਰ ਪ੍ਰਸਾਰ ਕਰਨਾ ਸੀ ਅਤੇ ਉਨ੍ਹਾਂ ਇਹੀ ਕਾਰਜ ਕੀਤਾ ਹੈ। ਗੁਰੂ ਦਾ ਪ੍ਰਵਚਨ ਹੈ ਕਿ ਜਿਸ ਕਿਸੇ ਵੀ ਪ੍ਰਭੂ ਦੀ ਸਿਫ਼ਤ ਕੀਤੀ ਹੈ, ਉਸ ਨੇ ਸੁਖ ਆਨੰਦ ਪਾਇਆ ਹੈ। ਮੂਲ ਕਥਨ ਇਹ ਹੈ ਕਿ "ਹਉ ਢਾਢੀ ਵੇਕਾਰੁ ਕਾਰੈ ਲਾਇਆ" ਭਾਵ ਇਸ ਵਾਰ ਪਿੱਛੇ ਮੂਲ ਸ਼ਕਤੀ ਪ੍ਰਭੂ ਆਪ ਹੈ। ਇਹ ਵਾਰ ਬਾਣੀ ਚਿੰਤਨ ਦੇ ਮੂਲ ਸਰੋਕਾਰਾਂ ਉਪਰ ਉਸਾਰੀ ਹੋਈ ਹੈ। ਗੁਰੂ ਨਾਨਕ ਨੇ ਵਾਰ ਦੀ ਰੂਪ ਰਚਨਾ ਨੂੰ ਧਿਆਨ ਵਿਚ ਰੱਖਦਿਆਂ ਵਾਰ ਦੀ ਕਾਵਿ-ਪਰੰਪਰਾ ਨੂੰ ਅਮੁੱਲ ਵਿਸਥਾਰ ਦਿੱਤਾ ਹੈ।

# ਜਪੁਜੀ ਦਾ ਗਿਆਨ ਸੰਸਾਰ

ਜਪੁਜੀ ਬਾਣੀ ਚਿੰਤਨ ਦੀ ਪ੍ਰਤੀਨਿਧਤਾ ਕਰਨ ਵਾਲੀ ਅਜਿਹੀ ਅਮਰ ਬਾਣੀ ਹੈ, ਜਿਸ ਦੇ ਗਿਆਨ ਸੰਸਾਰ ਵਿੱਚੋਂ ਗੁਰਮਤਿ ਦੇ ਹਰ ਸੰਕਲਪ ਦੀ ਸੋਝੀ ਪ੍ਰਾਪਤ ਕੀਤੀ ਜਾ ਸਕਦੀ ਹੈ। ਇਸ ਬਾਣੀ ਦੇ ਗਿਆਨਮੂਲਕ ਚਰਿੱਤਰ ਨੂੰ ਪਛਾਣਦਿਆਂ ਹੀ ਸੰਤ ਵਿਨੋਬਾ ਭਾਵੇ ਨੇ ਜਪੁਜੀ ਨੂੰ ਭਾਰਤ ਦਾ ਪੰਜਵਾਂ ਵੇਦ ਕਿਹਾ ਹੈ, ਭਾਵ ਇਹ ਉਹ ਬਾਣੀ ਹੈ ਜਿਸ ਦੇ ਗਿਆਨ-ਝਰੋਖੇ ਵਿਚ ਅਧਿਆਤਮੀ ਰਹੱਸਾਂ ਦੀ ਪ੍ਰਤੀਤੀ ਹੁੰਦੀ ਹੈ। ਬਾਣੀ ਚਿੰਤਨ ਸੰਬੰਧੀ ਇਹ ਮੰਨਿਆ ਗਿਆ ਹੈ ਕਿ ਜੋ ਅਧਿਆਤਮੀ ਮਾਡਲ ਜਪੁਜੀ ਵਿਚ ਉਸਾਰੇ ਗਏ ਹਨ, ਉਨ੍ਹਾਂ ਮਾਡਲਾਂ ਦੀ ਪਿੱਠਭੂਮੀ ਉਪਰ ਹੀ ਦੂਸਰੇ ਬਾਣੀਕਾਰਾਂ ਨੇ ਆਪਣੀ ਬਾਣੀ ਰਚੀ ਹੈ। ਇਹ ਤੱਥ ਤਾਂ ਭਲੀ-ਭਾਂਤ ਸਪੱਸ਼ਟ ਹੈ ਕਿ ਖ਼ੁਦ ਗੁਰੂ ਨਾਨਕ ਸਾਹਿਬ ਨੇ ਅਧਿਆਤਮ ਦੇ ਜੋ ਗੁੱਝੇ ਰਹੱਸ ਉਜਾਗਰ ਕੀਤੇ ਹਨ, ਉਨ੍ਹਾਂ ਰਹੱਸਾਂ ਦੇ ਸਾਰੇ ਸੰਕੇਤ ਜਪੁਜੀ ਵਿੱਚੋਂ ਪਛਾਣੇ ਜਾ ਸਕਦੇ ਹਨ। ਪ੍ਰਭੂ ਦੀ ਹੋਂਦ ਤੋਂ ਲੈ ਕੇ ਹਰ ਬ੍ਰਹਿਮੰਡੀ ਵੇਰਵੇ ਨੂੰ ਗੁਰੂ ਨਾਨਕ ਨੇ ਬੜੀ ਸੰਜਮਤਾ ਨਾਲ ਸਾਕਾਰ ਕੀਤਾ ਹੈ। ਇਹ ਉਹ ਬਾਣੀ ਹੈ ਜਿਸ ਦੀ ਹਰ ਪਉੜੀ ਇਕ ਤੋਂ ਬਾਅਦ ਦੂਸਰਾ ਸੰਕਲਪ ਉਸਾਰਦੀ ਹੈ। ਇਸ ਬਾਣੀ ਵਿਚ ਜਿਥੇ ਦੈਵੀ ਰਹੱਸਾਂ ਦੀ ਲੀਲ੍ਹਾ ਉਸਾਰੀ ਗਈ ਹੈ, ਉਥੇ ਮਨੁੱਖੀ ਹੋਂਦ ਨੂੰ ਦੈਵੀ ਹੋਂਦ ਬਣਨ ਦੇ ਸਚਿਆਰ ਮਾਡਲ ਵੀ ਸਿਰਜੇ ਗਏ ਹਨ। ਇਸ ਵਿਚਾਰ ਦੀ ਪੁਸ਼ਟੀ ਉਨ੍ਹਾਂ ਪਉੜੀਆਂ ਵਿੱਚੋਂ ਹੁੰਦੀ ਹੈ, ਜਿਨ੍ਹਾਂ ਦੇ ਆਰ-ਪਾਰ ਮਨੁੱਖੀ ਹੋਂਦ ਨੂੰ ਸੰਬੋਧਿਤ ਕੀਤਾ ਗਿਆ ਹੈ। ਮੂਲ ਉਦੇਸ਼ ਰੱਬੀ ਹੋਂਦ ਨੂੰ ਸਾਕਾਰ ਕਰਦਿਆਂ ਮਨੁੱਖ ਨੂੰ ਸਚਿਆਰਾ ਬਣਉਣਾ ਹੈ। ਆਰੰਭ ਵਿਚ ਹੀ ਸਚਿਆਰਾ ਬਣਨ ਦੀ ਪ੍ਰੇਰਣਾ ਦੇ ਕੇ ਅਠੱਤਵੀਂ ਪਉੜੀ ਵਿਚ ਸਚਿਆਰੇ ਦਾ ਟਕਸਾਲੀ ਚਰਿੱਤਰ ਉਸਾਰ ਦਿੱਤਾ ਹੈ। ਇਸ ਆਖ਼ਰੀ ਪਉੜੀ ਨੂੰ ਗੁਰੂ ਨਾਨਕ ਨੇ ਬੜੇ ਸੁਚੇਤ ਪੱਧਰ ਉਪਰ ਸਿਰਜਿਆ ਹੈ, ਜਿਸ ਵਿਚ ਜਤ, ਸਤਿ, ਤਪ, ਗਿਆਨ, ਧੀਰਜ, ਸੰਤੋਖ ਅਤੇ ਪ੍ਰਭੂ ਪਿਆਰ ਦੇ ਗੁਣਾਂ ਦਾ ਉਲੇਖ ਕਰ ਕੇ ਸਚਿਆਰੇ ਮਨੁੱਖ ਦਾ ਮਾਡਲ ਪ੍ਰਸਤੁਤ ਕਰ ਦਿੱਤਾ ਹੈ। ਇਸ ਪਉੜੀ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਗੁਰੂ ਨਾਨਕ ਨੇ ਸਾਰੀਆਂ ਪਉੜੀਆਂ ਵਿਚ ਜੋ ਗਿਆਨ ਮਾਡਲ ਉਸਾਰੇ ਹਨ, ਉਨ੍ਹਾਂ ਮਾਡਲਾਂ ਦਾ ਮੂਲ ਉਦੇਸ਼ ਇਸ ਪਉੜੀ ਵਿਚ ਉਸਾਰ ਦਿੱਤਾ ਹੈ, ਭਾਵ ਜਪੁਜੀ ਦਾ ਅਸਲ ਮੰਤਵ ਸਚਿਆਰੇ ਮਨੁੱਖ ਦੀ ਸਿਰਜਣਾ ਕਰਨਾ ਹੈ ਅਤੇ ਇਸ ਸਚਿਆਰੇ ਮਨੁੱਖ ਦੀ ਗੱਲ ਕਰਦਿਆਂ ਗੁਰੂ ਨਾਨਕ ਨੇ ਦੂਸਰੀਆਂ ਪਉੜੀਆਂ ਵਿਚ ਮਨੁੱਖ ਨੂੰ ਸੱਚੇ

ਮਾਰਗ ਦੀ ਪ੍ਰਤੀਤੀ ਕਰਵਾ ਦਿੱਤੀ ਹੈ। ਸੋ ਮੂਲ ਨੁੱਕਤਾ ਇਹ ਹੈ ਕਿ ਬਾਣੀ ਦਾ ਅਸਲ ਮੰਤਵ ਮਨੁੱਖ ਨੂੰ ਗੁਰਮੁਖ ਬਣਾਉਣਾ ਹੈ ਅਤੇ ਇਸ ਗੁਰਮੁਖ ਦੀ ਸਾਰੀ ਯਾਤਰਾ ਦਾ ਆਦਿ ਅਤੇ ਅੰਤ ਬਿੰਦੂ ਜਪੁਜੀ ਦੇ ਅੰਤਰਗਤ ਫੈਲਿਆ ਹੋਇਆ ਹੈ। ਇਸੇ ਲਈ ਜਪੁਜੀ ਸਾਰੀ ਬਾਣੀ ਦਾ ਤੱਤ ਹੈ, ਗਿਆਨ ਦਾ ਝਰੋਖਾ ਹੈ ਅਤੇ ਇਸ ਝਰੋਖੇ ਵਿੱਚੋਂ ਧਰਤੀ ਤੋਂ ਲੈ ਕੇ ਬ੍ਰਹਿਮੰਡ ਦੇ ਹਰ ਵੇਰਵੇ ਦਾ ਰਹੱਸ ਲੱਭਿਆ ਜਾ ਸਕਦਾ ਹੈ। ਇਹ ਉਹ ਸਰਬਕਾਲੀ ਰਚਨਾ ਹੈ ਜਿਸ ਦੇ ਆਰ-ਪਾਰ ਬ੍ਰਹਮ ਫੈਲਿਆ ਹੋਇਆ ਹੈ ਅਤੇ ਇਸ ਬ੍ਰਹਮ ਦੀ ਗੱਲ ਕਰਦਿਆਂ ਗੁਰੂ ਨਾਨਕ ਨੇ ਜ਼ਿੰਦਗੀ ਦਾ ਪ੍ਰਮਾਣਿਕ ਬਿੰਬ ਉਸਾਰ ਦਿੱਤਾ ਹੈ। ਨਿਰਸੰਦੇਹ ਜਪੁਜੀ ਬਾਣੀ ਸੰਸਾਰ ਦਾ ਮੂਲ ਰਹੱਸ ਉਸਾਰਦੀ ਹੈ, ਇਹ ਬਾਣੀ ਬੋਲਾਂ ਦਾ ਸੰਜਮੀ ਮੂਲ ਮੰਤਰ ਹੈ। ਇਸ ਸੰਜਮੀ ਬਾਣੀ ਦਾ ਹਰ ਵੇਰਵਾ ਦੂਸਰੇ ਬਾਣੀਕਾਰਾਂ ਲਈ ਅਤੇ ਖ਼ੁਦ ਗੁਰੂ ਨਾਨਕ ਸਾਹਿਬ ਲਈ ਮੂਲ ਮੰਤਰ ਬਣਿਆ ਹੈ।

ਜਪੁਜੀ ਦੇ ਆਰੰਭ ਵਿਚ ਗੁਰੂ ਨਾਨਕ ਨੇ ਜਿਹੜਾ ਮੂਲ ਮੰਤਰ ਲਿਖਿਆ ਹੈ, ਉਸ ਦੀ ਪ੍ਰਮਾਣਿਕਤਾ ਬਾਣੀ ਚਿੰਤਨ ਦਾ ਮੂਲ ਪੈਰਾਡਾਈਮ ਨਿਸਚਿਤ ਕਰਨ ਵਾਲਾ ਹੈ। ਅਧਿਆਤਮਕ ਚਿੰਤਨ ਵਿਚ ਮੂਲ ਮਸਲਾ ਹੀ ਬ੍ਰਹਮ ਦੇ ਚਰਿੱਤਰ ਦੀ ਵਿਆਖਿਆ ਕਰਨਾ ਹੈ। ਇਸ ਮਸਲੇ ਦੇ ਸਿੱਧਾਂਤਕ ਪਹਿਲੂਆਂ ਬਾਰੇ ਜੋ ਧਰਮ ਅਸਪੱਸ਼ਟ ਹਨ, ਉਨ੍ਹਾਂ ਧਰਮਾਂ ਵਿਚ ਵਿਚਾਰਧਾਰਕ ਪੱਧਰ ਉਪਰ ਕਈ ਉਲਝਣਾਂ ਖੜੀਆਂ ਹੋ ਗਈਆਂ ਹਨ। ਪ੍ਰਮਾਣ ਵਜੋਂ ਜਿਨ੍ਹਾਂ ਧਰਮਾਂ ਵਿਚ ਅਵਤਾਰਵਾਦ ਦੀ ਸੁਰ ਪ੍ਰਵਾਣ ਹੈ, ਉਥੇ ਬ੍ਰਹਮ ਅਤੇ ਅਵਤਾਰ ਦਾ ਨਿਖੇੜਾ ਮੂਲ ਮਸਲਾ ਬਣ ਗਿਆ ਹੈ। ਗੁਰੂ ਨਾਨਕ ਨੇ ਇਨ੍ਹਾਂ ਮਸਲਿਆਂ ਨੂੰ ਸਪੱਸ਼ਟ ਕਰਨ ਦੀ ਭੂਮਿਕਾ ਨਿਭਾਉਂਦਿਆਂ ਬ੍ਰਹਮ ਦੇ ਸੰਕਲਪ ਦੀ ਜੋ ਸੰਕਲਪਮੂਲਕ ਨਿਸ਼ਾਨਦੇਹੀ ਕੀਤੀ ਹੈ, ਉਸ ਨਾਲ ਸਾਰੇ ਸਿਧਾਂਤਕ ਮਸਲੇ ਸਪੱਸ਼ਟ ਹੋ ਗਏ ਹਨ। ਇਸ ਮੂਲ ਮੰਤਰ ਦੀ ਰੇਖਾਕਾਰੀ ਵਿੱਚੋਂ ਅਵਤਾਰਵਾਦ ਆਪੇ ਹੀ ਖਾਰਜ ਹੋ ਗਿਆ ਹੈ। ਸਾਰੇ ਭਰਮ ਭੁਲੇਖੇ ਅਵਤਾਰਵਾਦ ਵਿੱਚੋਂ ਹੀ ਜਨਮ ਲੈਂਦੇ ਹਨ। ਗੁਰੂ ਨਾਨਕ ਇਕ ਨਵੇਂ ਧਰਮ ਦੀ ਸਥਾਪਨਾ ਕਰ ਰਹੇ ਸਨ। ਉਨ੍ਹਾਂ ਨੂੰ ਇਸ ਤੱਥ ਦੀ ਪ੍ਰਤੀਤੀ ਸੀ ਕਿ ਮਨੁੱਖੀ ਉਲਝਣਾਂ ਦਾ ਮੂਲ ਕਾਰਨ ਹੀ ਅਵਤਾਰਵਾਦ ਹੈ। ਇਸ ਅਵਤਾਰਵਾਦ ਨੂੰ ਰੱਦ ਕਰਦਿਆਂ ਇਕ ਪਰਮਾਤਮਾ ਦਾ ਸੰਕਲਪ ਦੇ ਗੁਰੂ ਨਾਨਕ ਨੇ ਸਾਰੀਆਂ ਭਰਾਂਤੀਆਂ, ਕਰਮ-ਕਾਂਡ ਅਤੇ ਗਿਆਨ-ਵਿਹੂਣੇ ਅਧਿਆਤਮੀ ਮਾਡਲਾਂ ਦਾ ਭੋਗ ਪਾ ਦਿੱਤਾ ਹੈ। ਇਹ ਮੂਲ ਮੰਤਰ ਏਨਾ ਸਪੱਸ਼ਟ ਅਤੇ ਸੰਕਲਪਮੂਲਕ ਹੈ ਕਿ ਹਰ ਪ੍ਰਸ਼ਨ ਦਾ ਉੱਤਰ ਸਹਿਜੇ ਮਿਲ ਜਾਂਦਾ ਹੈ। ਇਹ ਮੂਲ ਮੰਤਰ ਇੰਜ ਹੈ :

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

ਓਮ ਦੇ ਸੰਕਲਪ ਅੱਗੇ ਗਿਣਤੀ ਵਾਲਾ ਏਕਾ (੧) ਪਾ ਕੇ ਗੁਰੂ ਨਾਨਕ ਨੇ ਨਿਰਗੁਣ ਪਰਮਾਤਮਾ ਦਾ ਮੂਲ ਵਿਚਾਰ ਸਪੱਸ਼ਟ ਤਾਂ ਕੀਤਾ ਹੀ ਹੈ ਪਰ ਨਾਲ ਹੀ ਇਕ ਪਰਮਾਤਮਾ ਦੇ ਸੰਕਲਪ ਦੇ ਸਮਾਨੰਤਰ ਸ਼ਕਤੀਆਂ ਵਾਲਾ ਅਵਤਾਰੀ ਪ੍ਰਪੰਚ

ਮੂਲੋਂ ਹੀ ਰੱਦ ਕਰ ਦਿੱਤਾ ਹੈ। ਬਾਣੀ ਦੇ ਇਕ-ਈਸ਼ਵਰੀ ਸੰਕਲਪ ਦੇ ਬਰਾਬਰ ਕੋਈ ਅਵਤਾਰ ਜਾਂ ਹਸਤੀ ਨਹੀਂ ਹੈ। ਇਸ ਸਪੱਸ਼ਟਤਾ ਨੇ ਬਾਣੀ ਦੇ ਪੈਰੋਕਾਰਾਂ ਨੂੰ ਅਨੇਕ ਉਲਝਣਾਂ ਤੋਂ ਮੁਕਤ ਕਰ ਦਿੱਤਾ ਹੈ। ਭਾਰਤੀ ਅਧਿਆਤਮਕ ਚਿੰਤਨ ਵਿਚ ਜੋ ਵਿਚਾਰਧਾਰਕ ਧੁੰਧੂਕਾਰ ਪਸਰਿਆ ਹੋਇਆ ਹੈ, ਉਸ ਦਾ ਮੂਲ ਕਾਰਨ ਹੀ ਬ੍ਰਹਮ ਅਤੇ ਅਵਤਾਰ ਵਿਚ ਭੇਦ ਨਾ ਕਰਨਾ ਹੈ। ਜੇਕਰ ਅਵਤਾਰ ਕਰਤਾਰੀ ਸ਼ਕਤੀਆਂ ਦਾ ਮਾਲਕ ਹੈ ਤਾਂ ਫਿਰ ਬ੍ਰਹਮ ਦੀਆਂ ਸ਼ਕਤੀਆਂ ਕਿਹੜੀਆਂ ਸ਼ਕਤੀਆਂ ਹਨ ਜੋ ਉਸ ਨੂੰ ਸਰਬ-ਸ਼ਕਤੀਮਾਨ ਬਣਾਉਂਦੀਆਂ ਹਨ? ਇਹ ਮਸਲਾ ਉਨ੍ਹਾਂ ਧਰਮਾਂ ਵਿਚ ਆਦਿ-ਕਾਲ ਤੋਂ ਬਣਿਆ ਹੋਇਆ ਹੈ ਅਤੇ ਅਸਪੱਸ਼ਟਤਾ ਦੇ ਆਲਮ ਵਿਚ ਪੈਰੋਕਾਰ ਵੱਖ-ਵੱਖ ਅਵਤਾਰਾਂ ਦੇ ਪੁਜਾਰੀ ਬਣ ਕੇ ਮੂਲ ਸ਼ਕਤੀ ਨੂੰ ਵਿਸਾਰ ਦੇਂਦੇ ਹਨ। ਗੁਰੂ ਨਾਨਕ ਭਾਰਤੀ ਧਰਮ ਚਿੰਤਨ ਦੀ ਇਸ ਸਥਿਤੀ ਤੋਂ ਭਲੀਭਾਂਤ ਜਾਗਰੂਕ ਸਨ। ਇਹੀ ਕਾਰਨ ਹੈ ਕਿ ਉਨ੍ਹਾਂ ਨੇ ਸਭ ਤੋਂ ਪਹਿਲਾਂ ਇਕ ਈਸ਼ਵਰੀ ਸੰਕਲਪ ਦੀ ਰੇਖਾਕਾਰੀ ਕਰ ਕੇ ਅਵਤਾਰੀ ਚਿੰਤਨ ਨੂੰ ਰੱਦ ਕੀਤਾ ਹੈ। ਜਪੁਜੀ ਦੇ ਮੂਲ ਮੰਤਰ ਦਾ ਆਦਿ ਬਿੰਦੂ ਹੀ ਇਕ ਈਸ਼ਵਰੀ ਦੇ ਸੰਕਲਪ ਨੂੰ ਦ੍ਰਿੜ ਕਰਵਾਉਣਾ ਹੈ। ਗੁਰੂ ਨਾਨਕ ਦੇ ਸਨਮੁੱਖ ਜਿਥੇ ਭਾਰਤੀ ਚਿੰਤਨ ਦੀ ਰੱਬੀ ਵਿਆਖਿਆ ਸੀ, ਉਥੇ ਸਾਮੀ ਚਿੰਤਨ ਦੇ ਇਕ ਅੱਲ੍ਹਾ ਦੇ ਸੰਕਲਪ ਵਾਲੀ ਮੂਰਤ ਵੀ ਸਪੱਸ਼ਟ ਸੀ। ਗੁਰੂ ਨਾਨਕ ਨੇ ਇਕ ਬ੍ਰਹਮ ਦੀ ਹੋਂਦ ਨੂੰ ਮੰਨਦਿਆਂ ਉਸ ਦੀ ਸਰਬਕਾਲੀ ਸਦੀਵੀ ਹੋਂਦ ਨੂੰ 'ਸਤਿਨਾਮੁ" ਰਾਹੀਂ ਪਰਿਭਾਸ਼ਿਤ ਕੀਤਾ ਹੈ। ਇਹ ਬ੍ਰਹਮ ਇਕ ਹੈ, ਉਸ ਦੀ ਹੋਂਦ, ਉਸ ਦਾ ਨਾਮ ਸਦੀਵੀ ਹੈ ਭਾਵ ਸਦਾ ਕਾਇਮ ਰਹਿਣ ਵਾਲਾ ਹੈ। ਇਸ ਬ੍ਰਹਮ ਨੂੰ ਹੀ ਗੁਰੂ ਨਾਨਕ ਨੇ ਕਰਤਾ ਪੁਰਖ ਕਹਿ ਕੇ ਸਾਰੀ ਸ੍ਰਿਸ਼ਟੀ ਦੇ ਰਚਨਾਕਾਰ ਬਾਰੇ ਦੱਸ ਦਿੱਤਾ ਹੈ ਕਿ ਇਹ ਸਾਰੀ ਕਾਇਨਾਤ ਦਾ ਸਿਰਜਿਕ ਵੀ ਇਹੀ ਬ੍ਰਹਮ ਹੈ। ਇਹ ਬ੍ਰਹਮ ਨਿਰਭਉ ਹੈ ਅਤੇ ਨਿਰਵੈਰ ਹੈ। ਮੂਲ ਮੰਤਰ ਵਿਚ ਇਹ ਦੋ ਗੁਣ ਜਿਥੇ ਰੱਬੀ ਹੋਂਦ ਨਾਲ ਜੁੜੇ ਹੋਏ ਹਨ, ਉਥੇ ਇਨ੍ਹਾਂ ਦੋਹਾਂ ਗੁਣਾਂ ਨੂੰ ਅਜਿਹੇ ਗੁਣ ਮੰਨਿਆ ਗਿਆ ਹੈ ਜੋ ਗੁਣ ਮਨੁੱਖ ਵੀ ਪ੍ਰਾਪਤ ਕਰ ਸਕਦਾ ਹੈ। ਇਕ ਉਚੇਰੀ ਅਵਸਥਾ ਉਪਰ ਪਹੁੰਚਿਆ ਗੁਰਮੁਖ ਨਿਰਭਉ ਅਤੇ ਨਿਰਵੈਰ ਹੋਵੇਗਾ। ਇਹ ਸਚਿਆਰੇ ਮਨੁੱਖ ਦੇ ਗੁਣ ਵੀ ਹਨ। ਮੂਲ ਮੰਤਰ ਵਿਚ ਇਨ੍ਹਾਂ ਦੋਹਾਂ ਗੁਣਾਂ ਨੂੰ ਭਾਵੇਂ ਈਸ਼ਵਰੀ ਗੁਣ ਮੰਨਿਆ ਹੈ ਪਰ ਇਹ ਗੁਣ ਬੁਨਿਆਦੀ ਰੂਪ ਵਿਚ ਮਾਨਵੀ ਹਨ। ਇਸ ਤਰ੍ਹਾਂ ਦੇ ਸੰਕਲਪ ਪ੍ਰਗਟਾ ਕੇ ਗੁਰੂ ਨਾਨਕ ਨੇ ਮਨੁੱਖ ਅੰਦਰ ਇਕ ਨਵੀਂ ਪ੍ਰੇਰਣਾ ਪੈਦਾ ਕੀਤੀ ਹੈ ਕਿ ਉਹ ਵੀ ਸਾਧਨਾ/ਘਾਲਣਾ ਰਾਹੀਂ ਰੱਬੀ ਗੁਣਾਂ ਦਾ ਮਾਲਕ ਬਣ ਸਕਦਾ ਹੈ। ਨਿਰਭਉ ਅਤੇ ਨਿਰਵੈਰ ਪ੍ਰਭੂ ਦਾ ਸੰਕਲਪ ਦੇਣ ਪਿੱਛੇ ਮੂਲ ਭਾਵਨਾ ਇਹ ਸੀ ਕਿ ਪ੍ਰਭੂ ਕਿਸੇ ਇਕ ਧਰਮ, ਜਾਤੀ, ਸੰਪ੍ਰਦਾ ਰਾਹੀਂ ਸੀਮਤ ਨਹੀਂ ਕੀਤਾ ਜਾ ਸਕਦਾ। ਉਸ ਦਾ ਨਿਰਵੈਰ ਹੋਣਾ ਹੀ ਉਸ ਨੂੰ ਧਰਤੀ ਨਾਲ ਜੋੜਨਾ ਹੈ। ਉਹ ਕਿਸੇ ਭੈਅ ਵਿਚ ਨਹੀਂ ਬਲਕਿ ਸਾਰੀ ਕਾਇਨਾਤ ਉਸਦੇ ਭੈਅ (ਹੁਕਮ) ਵਿਚ ਹੈ। ਇਨ੍ਹਾਂ ਗੁਣਾਂ ਰਾਹੀਂ ਪ੍ਰਭੂ ਜਿਥੇ ਆਪਣੀ ਕਾਇਨਾਤ ਨਾਲ ਜੁੜਿਆ ਹੈ, ਉਥੇ ਉਹ ਕਾਇਨਾਤ ਲਈ ਪ੍ਰੇਰਨਾ ਵੀ ਬਣਦਾ ਹੈ। ਇਹ ਪ੍ਰਭੂ ਅਕਾਲ ਹੈ, ਕਿਸੇ ਕਾਲ ਵਿਚ ਸੀਮਤ ਨਹੀਂ ਹੈ। ਇਸ ਪ੍ਰਭੂ ਦੀ ਸਾਰੀ ਸਿਰਜਣਾ ਤਾਂ ਕਾਲ ਦੇ ਘੇਰੇ

ਵਿਚ ਹੈ ਪਰੰਤੂ ਉਹ ਆਪ ਅਕਾਲ ਹੈ ਅਤੇ ਕਾਲ ਵਿਚ ਗ੍ਰਸੇ ਹੋਇਆਂ ਲਈ ਮਾਰਗ-ਦਰਸ਼ਕ ਬਣਦਾ ਹੈ। ਸ੍ਰਿਸ਼ਟੀ ਦੀ ਹਰ ਸ਼ੈਅ ਜਿਥੇ ਕਾਲ ਦੇ ਅਧੀਨ ਹੈ, ਉਥੇ ਉਹ ਇਕ ਆਵਾਗੌਣ ਵਿਚ ਬੱਝੀ ਹੋਈ ਵੀ ਹੈ। ਪ੍ਰਭੂ ਆਪ ਅਜੂਨੀ ਹੈ, ਉਹ ਬਾਰ ਬਾਰ ਨਾ ਹੋਂਦ ਵਿਚ ਆਉਂਦਾ ਹੈ ਅਤੇ ਨਾ ਹੀ ਮਿੱਟਦਾ ਹੈ। ਉਹ ਅਕਾਲ ਅਤੇ ਅਜੂਨੀ ਹੈ। ਇਹ ਅਕਾਲ ਅਤੇ ਅਜੂਨੀ ਪ੍ਰਭੂ "ਸੈਭੰ" ਹੈ, ਭਾਵ ਉਸ ਦੀ ਹੋਂਦ ਆਪਣੇ ਪ੍ਰਕਾਸ਼ ਵਿੱਚੋਂ ਆਪੇ ਹੋਈ ਹੈ। ਉਹ ਦੂਜੇ ਜੀਵਾਂ ਵਾਂਗ ਕਿਸੇ ਮੇਲ ਵਿੱਚੋਂ ਨਹੀਂ ਪੈਦਾ ਹੁੰਦਾ। ਉਹ ਸ੍ਵੈ-ਪ੍ਰਕਾਸ਼ ਰਾਹੀਂ ਪ੍ਰਗਟ ਹੋਇਆ ਹੈ। "ਸੈਭੰ' ਕਹਿ ਕੇ ਗੁਰੂ ਨਾਨਕ ਨੇ ਪ੍ਰਭੂ ਨੂੰ ਇਕ ਵੱਖਰੀ ਪਛਾਣ ਦੇ ਦਿੱਤੀ ਹੈ। ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ ਅਤੇ ਇਹ ਪ੍ਰਭੂ, ਜਿਸ ਦੀ ਸੰਕਲਪ ਮੂਲਕ ਵਿਆਖਿਆ ਮੂਲ ਮੰਤਰ ਵਿਚ ਹੈ, ਉਹ ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦਾ ਹੈ। "ਗੁਰ ਪ੍ਰਸਾਦਿ" ਕਹਿ ਕੇ ਗੁਰੂ ਨਾਨਕ ਨੇ ਬਾਣੀ ਚਿੰਤਨ ਦਾ ਗਿਆਨਮਈ ਚਰਿੱਤਰ ਉਸਾਰ ਦਿੱਤਾ ਹੈ। ਇਸ ਪ੍ਰਭੂ ਨੂੰ ਪ੍ਰਾਪਤ ਕਰਨ ਲਈ ਗਿਆਨ ਰੂਪੀ ਗੁਰੂ ਦੀ ਲੋੜ ਵੀ ਹੈ ਅਤੇ ਉਸ ਦੀ ਕਿਰਪਾ ਦਾ ਪਾਤਰ ਬਣਿਆਂ ਹੀ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ। ਮੂਲ ਮੰਤਰ ਵਿਚ ਗੁਰੂ ਵੱਲ ਸੰਕੇਤ ਕਰ ਕੇ ਗੁਰੂ ਨਾਨਕ ਨੇ ਆਪਣੇ ਨਵੇਂ ਧਰਮ ਦਾ ਗਿਆਨਮਈ ਝਲਕਾਰਾ ਸਪੱਸ਼ਟ ਕਰ ਦਿੱਤਾ ਹੈ। ਇਹ ਉਹ ਧਰਮ ਹੈ, ਜਿਸ ਵਿਚ ਗਿਆਨ/ਗੁਰੂ ਨੂੰ ਮੂਲ ਰੱਬੀ ਸ਼ਕਤੀ ਮੰਨਿਆ ਹੈ। ਇਹੀ ਕਾਰਨ ਹੈ ਕਿ ਪੋਥੀ ਨੂੰ ਬਾਣੀ ਵਿਚ ਪਰਮੇਸਰ ਮੰਨਿਆ ਗਿਆ ਹੈ।

ਮੂਲ ਮੰਤਰ ਤੋਂ ਬਾਅਦ ਇਕ ਸਲੋਕ ਰਾਹੀਂ ਗੁਰੂ ਨਾਨਕ ਨੇ ਪ੍ਰਭੂ ਦੀ ਹੋਂਦ ਨੂੰ ਦੁਬਾਰਾ ਦ੍ਰਿੜ੍ਹ ਕਰਵਾਉਂਦਿਆਂ ਕਿਹਾ ਹੈ ਕਿ ਇਹ ਬ੍ਰਹਮ ਆਦਿ ਤੋਂ ਵੀ ਸੱਚ ਹੈ, ਰਚਨਾ ਦੇ ਆਰੰਭ ਤੋਂ ਵੀ ਸੱਚ ਹੈ। ਇਹ ਉਹ ਸਦੀਵੀ ਸੱਚ ਹੈ ਜੋ ਹਰ ਕਾਲ ਵਿਚ ਸੱਚ ਰਹੇਗਾ। ਇਸ ਸਲੋਕ ਰਾਹੀਂ ਗੁਰੂ ਨਾਨਕ ਨੇ ਪ੍ਰਭੂ ਦੀ ਹੋਂਦ ਨੂੰ ਅਜਿਹੇ ਅਰਥ ਦਿੱਤੇ ਹਨ ਕਿ ਕਿਸੇ ਤਰ੍ਹਾਂ ਦੀ ਭਰਾਂਤੀ ਨਹੀਂ ਰਹੀ। ਅਵਤਾਰੀ ਧਰਮਾਂ ਵਿਚ ਜਿਨ੍ਹਾਂ ਅਵਤਾਰਾਂ ਦਾ ਜ਼ਿਕਰ ਹੈ, ਉਹ ਨਾ ਤਾਂ ਅਕਾਲ ਹਨ, ਨਾ ਅਜੂਨੀ ਅਤੇ ਨਾ ਹੀ ਸੈਭੰ। ਇਹ ਅਵਤਾਰ ਕਾਲ ਖੰਡ ਵਿਚ ਹੋਏ ਅਤੇ ਆਪਣੀ ਜੀਵਨ ਯਾਤਰਾ ਭੋਗ ਕੇ ਸਿਧਾਰ ਗਏ ਹਨ। ਗੁਰੂ ਨਾਨਕ ਨੇ ਬੜੇ ਸਪੱਸ਼ਟ ਸ਼ਬਦਾਂ ਵਿਚ ਇਕ ਪਰਮਾਤਮਾ ਦਾ ਸੰਕਲਪ ਦੇਂਦਿਆਂ ਅਵਤਾਰੀ ਸੰਕਲਪਾਂ ਨੂੰ ਰੱਦ ਕੀਤਾ ਹੈ। ਮੂਲ ਮੰਤਰ ਅਤੇ ਜਪੁਜੀ ਦਾ ਪਹਿਲਾ ਸਲੋਕ ਇਸ ਵਿਚਾਰ ਦੀ ਪੁਸ਼ਟੀ ਕਰਦੇ ਹਨ। ਜਪੁਜੀ ਦੀਆਂ ਅਗਲੇਰੀਆਂ ਪਉੜੀਆਂ ਵਿਚ ਇਸ ਪ੍ਰਭੂ ਦੀ ਲੀਲ੍ਹਾ ਨੂੰ ਉਘਾੜਦੇ ਹੋਏ ਅਧਿਆਤਮਕ ਸੰਸਾਰ ਦੇ ਰਹੱਸਾਂ ਨੂੰ ਪ੍ਰਗਟਾਇਆ ਗਿਆ ਹੈ।

ਜਪੁਜੀ ਦੀ ਪਹਿਲੀ ਪਉੜੀ ਵਿਚ ਗੁਰੂ ਨਾਨਕ ਨੇ ਅਧਿਆਤਮਕ ਚਿੰਤਨ ਦਾ ਕੇਂਦਰੀ ਮਨੋਰਥ ਟਿਕਾਇਆ ਹੈ। ਜਪੁਜੀ ਦੀ ਗਿਆਨ ਯਾਤਰਾ ਦਾ ਪਹਿਲਾ ਬਿੰਦੂ ਹੀ ਇਹ ਹੈ ਕਿ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥" ਇਸ ਪਉੜੀ ਵਿਚ ਗੁਰੂ ਨਾਨਕ ਨੇ ਆਪਣਾ ਮਿਸ਼ਨ ਵੀ ਸਪੱਸ਼ਟ ਕਰ ਦਿੱਤਾ ਹੈ ਕਿ ਬਾਣੀ ਸੰਸਾਰ ਦੀ ਸੋਚ ਮਨੁੱਖ ਨੂੰ ਸਚਿਆਰਾ ਬਣਾਉਣ ਵਾਲੀ ਹੈ। ਇਹੀ ਕਾਰਨ ਹੈ ਕਿ

ਪ੍ਰਭੂ ਦੇ ਸੰਕਲਪ ਤੋਂ ਬਾਅਦ ਪਹਿਲੀ ਪਉੜੀ ਵਿਚ ਹੀ ਗੁਰੂ ਨਾਨਕ ਨੇ ਆਪਣੇ ਧਰਮ ਦੀ ਰੇਖਾਕਾਰੀ ਮਨੁੱਖ ਉਪਰ ਕੇਂਦਰਿਤ ਕਰ ਦਿੱਤੀ ਹੈ। ਇਹ ਪਉੜੀ ਇੰਜ ਹੈ :

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥**
**ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥**
**ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥**
**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥**
**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥**

ਇਸ ਪਉੜੀ ਵਿਚ ਗੁਰੂ ਨਾਨਕ ਨੇ ਪਹਿਲਾਂ ਉਨ੍ਹਾਂ ਭਰਾਂਤੀਆਂ ਨੂੰ ਰੱਦ ਕੀਤਾ ਹੈ ਜੋ ਮਨੁੱਖ ਨੂੰ ਮੁਕਤ ਹੋਣ ਦਾ ਗ਼ਲਤ ਮਾਰਗ ਦੱਸਦੀਆਂ ਹਨ। ਪਹਿਲੀ ਸਤਰ ਵਿਚ ਹੀ ਕਹਿ ਦਿੱਤਾ ਹੈ ਕਿ ਕੇਵਲ ਸੋਚਾਂ ਰਾਹੀਂ ਮਨੁੱਖ ਦੀ ਮੁਕਤੀ ਨਹੀਂ ਹੁੰਦੀ ਅਤੇ ਨਾ ਕਰੜੇ ਤਪ ਜਾਂ ਸਮਾਧੀਆਂ ਅੰਦਰ ਚੁੱਪ ਰਹਿਣ ਨਾਲ ਪ੍ਰਭੂ ਪ੍ਰਤੀਤੀ ਹੁੰਦੀ ਹੈ। “ਸੋਚੈ” ਵਾਲੀ ਸਤਰ ਦੀ ਵਿਆਖਿਆ ਕਈ ਵਿਦਵਾਨ ਇਸ਼ਨਾਨਾਂ ਦੇ ਪ੍ਰਸੰਗ ਵਿਚ ਵੀ ਕਰਦੇ ਹਨ। ਮੂਲ ਵਿਚਾਰ ਇਹ ਹੈ ਕਿ ਨਾ ਤਾਂ ਸੋਚਣ ਜਾਂ ਇਸ਼ਨਾਨਾਂ ਰਾਹੀਂ ਰੱਬ ਮਿਲਦਾ ਹੈ ਅਤੇ ਨਾ ਹੀ ਸਮਾਧੀਆਂ ਰਾਹੀਂ ਜੋਤ ਦਾ ਰਹੱਸ ਖੁੱਲ੍ਹਦਾ ਹੈ। ਇਸੇ ਤਰ੍ਹਾਂ ਮਨ ਤਨ ਦੀਆਂ ਭੁੱਖਾਂ ਦੀ ਤ੍ਰਿਪਤੀ ਪਦਾਰਥਾਂ ਰਾਹੀਂ ਨਹੀਂ ਹੁੰਦੀ ਭਾਵੇਂ ਮਨੁੱਖ ਚੌਦਾਂ ਪੁਰੀਆਂ ਦੇ ਪਦਾਰਥ ਨਾਲ ਬੰਨ੍ਹ ਵੀ ਲਵੇ। ਇਸੇ ਤਰ੍ਹਾਂ ਹਜ਼ਾਰਾਂ ਲੱਖਾਂ ਸਿਆਣਪਾਂ ਪ੍ਰਭੂ ਅਨੁਭਵ ਨਹੀਂ ਕਰਵਾਉਂਦੀਆਂ। ਇਥੇ ਗੁਰੂ ਨਾਨਕ ਨੇ ਪ੍ਰਸ਼ਨ ਕਰ ਕੇ ਫਿਰ ਆਪੇ ਹੀ ਪ੍ਰਸ਼ਨ ਦਾ ਸਮਾਧਾਨ ਦੱਸ ਦਿੱਤਾ ਹੈ। ਪ੍ਰਸ਼ਨ ਇਹ ਹੈ ਕਿ ਕਿਵੇਂ ਸਚਿਆਰਾ ਬਣੀਏ ? ਇਸ ਪ੍ਰਸ਼ਨ ਦੇ ਨਾਲ ਹੀ ਅਗਲੀ ਸਤਰ ਵਿਚ ਇਹ ਸਮਝਾ ਦਿੱਤਾ ਹੈ ਕਿ ਪ੍ਰਭੂ ਪ੍ਰਾਪਤੀ ਉਸ ਦੇ ਹੁਕਮ (ਭੈ) ਅੰਦਰ ਰਹਿਣ ਵਿਚ ਹੈ। ਸਪੱਸ਼ਟ ਕਹਿ ਦਿੱਤਾ ਹੈ ਕਿ ਜੋ ਮਨੁੱਖ ਆਪਣੇ ਪ੍ਰਭੂ ਦੀ ਰਜ਼ਾ ਵਿਚ ਰਹਿੰਦੇ ਹਨ, ਉਨ੍ਹਾਂ ਨੂੰ ਹੀ ਪਾਰਗਾਮੀ ਸਥਿਤੀ ਪ੍ਰਾਪਤ ਹੁੰਦੀ ਹੈ। ਹੁਕਮ ਦੇ ਸੰਕਲਪ ਦੀ ਪਰਿਭਾਸ਼ਾ ਅਗਲੀ ਪਉੜੀ ਵਿਚ ਉਸਾਰਨ ਤੋਂ ਪਹਿਲਾਂ ਹੀ ਗੁਰੂ ਨਾਨਕ ਨੇ ਮਨੁੱਖੀ ਯਾਤਰਾ ਨੂੰ ਦਿਸ਼ਾ ਦੱਸ ਦਿੱਤੀ ਹੈ ਕਿ ਜੋ ਮਨੁੱਖ ਆਪਣੇ ਪ੍ਰਭੂ ਦੇ ਹੁਕਮ ਵਿਚ ਜੀਵਨ ਬਿਤਾਉਂਦੇ ਹਨ, ਉਨ੍ਹਾਂ ਮਨੁੱਖਾਂ ਨੂੰ ਮੁਕਤ ਪਦ ਪ੍ਰਾਪਤ ਹੁੰਦਾ ਹੈ। ਪਹਿਲੀ ਪਉੜੀ ਵਿਚ ਜਿਥੇ ਫੋਕਟ ਵਹਿਮਾਂ ਭਰਮਾਂ ਅਤੇ ਭਰਾਂਤੀਆਂ ਨੂੰ ਰੱਦ ਕੀਤਾ ਹੈ, ਉਥੇ ਨਾਲ ਹੀ ਮਨੁੱਖ ਨੂੰ ਉਸ ਦੀ ਮੰਜ਼ਲ ਦਾ ਰਾਹ ਵੀ ਸਮਝਾ ਦਿੱਤਾ ਹੈ। ਪਹਿਲੀ ਪਉੜੀ ਇਸ ਤੱਥ ਵੱਲ ਵੀ ਸੰਕੇਤ ਕਰਦੀ ਹੈ ਕਿ ਬਾਣੀ ਦੀ ਯਾਤਰਾ ਮਨੁੱਖ ਨੂੰ ਸਚਿਆਰਾ ਬਣਾਉਣ ਵਾਲੀ ਹੈ।

ਦੂਸਰੀ ਪਉੜੀ ਦਾ ਕੇਂਦਰ ਬਿੰਦੂ ਹੁਕਮ ਦੀ ਪਰਿਭਾਸ਼ਾ ਅਤੇ ਪ੍ਰਭੂ ਦੀ ਸਿਰਜੀ ਕਾਇਨਾਤ ਦੀ ਗਤਿ ਮਿਤ ਨੂੰ ਪ੍ਰਗਟਾਉਣਾ ਹੈ। ਪਹਿਲੀ ਸਤਰ ਵਿਚ ਹੀ ਸੰਕੇਤ

ਕਰ ਦਿੱਤਾ ਹੈ ਕਿ ਜੋ ਦ੍ਰਿਸ਼ਟਮਾਨ ਆਕਾਰ ਹੈ, ਉਹ ਪ੍ਰਭੂ ਦੇ ਹੁਕਮ ਰਾਹੀਂ ਹੀ ਸਿਰਜਿਆ ਗਿਆ ਹੈ। ਇਹ ਹੁਕਮ ਏਨਾ ਗਹਿਰਾ ਹੈ ਕਿ ਇਸ ਬਾਰੇ ਦੱਸਿਆ ਨਹੀਂ ਜਾ ਸਕਦਾ। ਇਸ ਹੁਕਮ ਨੂੰ ਜੋ ਆਪਣੇ ਮਨ ਅੰਦਰ ਵਸਾ ਲੈਂਦਾ ਹੈ ਤਾਂ ਇਕ ਉਚੇਰੀ ਅਵਸਥਾ ਪ੍ਰਗਟ ਹੋ ਜਾਂਦੀ ਹੈ। ਇਹ ਪਉੜੀ ਹੁਕਮ ਦੀ ਪਰਿਭਾਸ਼ਾ ਇਸ ਤਰ੍ਹਾਂ ਉਸਾਰਦੀ ਹੈ:

**ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥**
**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥**
**ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥**
**ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥**
**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥**
**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥੨॥**

ਸਪੱਸ਼ਟ ਹੈ ਕਿ ਪ੍ਰਭੂ ਜੋ ਖ਼ੁਦ ਸੈਭੰ ਹੈ, ਆਪਣੀ ਕਿਰਪਾ ਰਾਹੀਂ ਬ੍ਰਹਿਮੰਡ, ਧਰਤੀ ਅਤੇ ਜੀਵਾਂ ਦੀ ਸਿਰਜਣਾ ਕਰਦਾ ਹੈ। ਸਾਰੇ ਆਕਾਰ ਉਸ ਦੇ ਹੁਕਮ ਰਾਹੀਂ ਹੋਂਦ ਪ੍ਰਾਪਤ ਕਰਦੇ ਹਨ ਅਤੇ ਇਨ੍ਹਾਂ ਜੀਵਾਂ ਨੂੰ ਉਸ ਪ੍ਰਭੂ ਦੇ ਹੁਕਮ ਰਾਹੀਂ ਹੀ ਵਡਿਆਈ ਮਿਲਦੀ ਹੈ। ਹਰ ਦੁੱਖ ਸੁੱਖ ਉਸ ਪ੍ਰਭੂ ਦੇ ਹੁਕਮ ਵਿਚ ਹੈ, ਚੰਗੇ ਮੰਦੇ ਦੀ ਪਛਾਣ ਵੀ ਉਹੀ ਪ੍ਰਭੂ ਕਰਦਾ ਹੈ। ਕਰਮ ਗਤੀ ਰਾਹੀਂ ਪ੍ਰਭੂ ਉੱਤਮ ਅਤੇ ਨੀਚ ਹੋਣ ਦਾ ਨਿਰਣਾ ਕਰਦਾ ਹੈ। ਜਿਨ੍ਹਾਂ ਨੂੰ ਉਹ ਆਪਣੀ ਕਿਰਪਾ ਰਾਹੀਂ ਬਖ਼ਸ਼ ਲੈਂਦਾ ਹੈ, ਉਹ ਮੁਕਤ ਹੋ ਜਾਂਦੇ ਹਨ ਅਤੇ ਜੋ ਪਦਾਰਥਾਂ ਵਿਚ ਉਲਝੇ ਰਹਿੰਦੇ ਹਨ, ਉਹ ਹੁਕਮ ਅੰਦਰ ਹੀ ਜਨਮ ਮਰਨ ਦਾ ਆਵਾਗੌਣ ਭੁਗਤਦੇ ਹਨ। ਇਸ ਪਉੜੀ ਵਿਚ ਹੁਕਮ ਦੀ ਲੀਲ੍ਹਾ ਬੜੀ ਸਪੱਸ਼ਟ ਕਰ ਦਿੱਤੀ ਹੈ ਕਿ ਜੋ ਵਰਤ ਰਿਹਾ ਹੈ, ਉਹ ਉਸ ਦੇ ਹੁਕਮ ਅੰਦਰ ਹੀ ਹੋ ਰਿਹਾ ਹੈ। ਜੋ ਮਨੁੱਖ ਇਸ ਹੁਕਮ ਦੀ ਪਛਾਣ ਕਰ ਲੈਂਦਾ ਹੈ, ਉਹ ਅੰਦਰੋਂ ਬਾਹਰੋਂ ਇਕ ਜੋਤ ਹੋ ਜਾਂਦਾ ਹੈ। ਹਉਮੈ ਇਸ ਹੁਕਮ ਦੀ ਪਛਾਣ ਰਾਹੀਂ ਮਿਟ ਜਾਂਦੀ ਹੈ। ਜੇ ਹਉਮੈ ਵਰਗਾ ਦੀਰਘ ਰੋਗ ਮਿਟ ਗਿਆ ਤਾਂ ਖੇੜੇ ਦੀ ਇਕ ਉਚੇਰੀ ਅਵਸਥਾ ਆਪੇ ਹੀ ਪ੍ਰਗਟ ਹੋ ਜਾਂਦੀ ਹੈ। ਇਹ ਪਉੜੀ ਹੁਕਮ ਅਤੇ ਹਉਮੈ ਦੀ ਮੂਲ ਪਰਿਭਾਸ਼ਾ ਉਸਾਰਦੀ ਹੈ। ਹੁਕਮ ਅਤੇ ਹਉਮੈ ਇਕ ਦੂਜੇ ਦੇ ਵਿਰੋਧ ਵਿਚ ਹਨ। ਜੇ ਹਉਮੈ ਹੈ ਤਾਂ ਮਨੁੱਖ ਨੂੰ ਹੁਕਮ ਦੀ ਪ੍ਰਤੀਤੀ ਨਹੀਂ ਹੋਵੇਗੀ, ਉਹ ਹਉਮੈ ਵਿਚ ਭਟਕਦਾ ਹੋਇਆ ਆਵਾਗੌਣ ਵਿਚ ਉਲਝਦਾ ਰਹੇਗਾ। "ਨਾਨਕ ਹੁਕਮੈ ਜੇ ਬੁਝੈ ਤਾ ਹਉਮੈ ਕਹੈ ਨ ਕੋਇ॥" ਸਾਰੇ ਵਿਚਾਰ ਨੂੰ ਤੱਤ ਦੇ ਰੂਪ ਵਿਚ ਅਰਥ ਦੇਣ ਵਾਲਾ ਵਿਚਾਰ ਹੈ। ਅਸਲ ਵਿਚ ਹਉਮੈ ਅਤੇ ਪ੍ਰਭੂ ਦੇ ਨਾਮ ਵਿਚ ਆਪੇ ਹੀ ਵਿਰੋਧ ਹੋ ਜਾਵੇਗਾ ਕਿਉਂਕਿ ਮਨੁੱਖ ਜਦੋਂ ਆਪਣੇ ਆਪ ਨੂੰ ਸਿਰਜਿਕ ਬਣਨ ਦਾ ਭਰਮ ਪਾਲਦਾ ਹੈ ਤਾਂ ਉਸ ਦੀ ਇਹ ਹਉਮੈ ਹੀ ਉਸ ਲਈ ਬੰਧਨ ਬਣ ਜਾਂਦੀ ਹੈ। ਗੁਰੂ ਨਾਨਕ ਨੇ ਸਿਰਫ਼ ਹੁਕਮ ਦੀ ਪਰਿਭਾਸ਼ਾ ਹੀ ਨਹੀਂ ਦੱਸੀ ਬਲਕਿ ਹੁਕਮ ਨੂੰ ਬੁੱਝਣ ਵਾਲੇ ਦੀ ਉਚੇਰੀ ਅਵਸਥਾ ਵੱਲ ਵੀ ਸੰਕੇਤ ਕਰ ਦਿੱਤਾ ਹੈ। ਇਸੇ ਲਈ ਇਹ ਮੰਨਿਆ ਜਾਂਦਾ

ਹੈ ਕਿ ਜਪੁਜੀ ਦੀ ਹਰ ਸਤਰ ਗਿਆਨਮੂਲਕ ਅਤੇ ਸੰਕਲਪਮੂਲਕ ਹੈ ਜੋ ਸਮੁੱਚੇ ਬਾਣੀ ਸੰਸਾਰ ਦਾ ਪੈਰਾਡਾਇਮ ਬਣਦੀਆਂ ਹਨ।

ਜਪੁਜੀ ਦੀ ਤੀਸਰੀ ਪਉੜੀ ਉਨ੍ਹਾਂ ਮਨੁੱਖਾਂ ਉਪਰ ਕੇਂਦਰਿਤ ਹੈ ਜੋ ਆਪਣੀ ਆਪਣੀ ਸ਼ਕਤੀ ਅਤੇ ਵਿਤ ਅਨੁਸਾਰ ਪ੍ਰਭੂ ਦੀਆਂ ਵਡਿਆਈਆਂ ਦਾ ਉਲੇਖ ਕਰ ਰਹੇ ਹਨ। ਇਕ ਤਰ੍ਹਾਂ ਨਾਲ ਇਸ ਪਉੜੀ ਵਿਚ ਪ੍ਰਭੂ ਦੀਆਂ ਸ਼ਕਤੀਆਂ ਅਤੇ ਗੁਣਾਂ ਦਾ ਗਾਇਨ ਹੈ। ਇਹ ਪਉੜੀ ਇਸ ਪ੍ਰਕਾਰ ਹੈ:

**ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥ ਗਾਵੈ ਕੋ ਦਾਤਿ ਜਾਣੈ ਨੀਸਾਣੁ॥**
**ਗਾਵੈ ਕੋ ਗੁਣ ਵਡਿਆਈਆ ਚਾਰ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥**
**ਗਾਵੈ ਕੋ ਸਾਜਿ ਕਰੇ ਤਨੁ ਖੇਹ॥ ਗਾਵੈ ਕੋ ਜੀਅ ਲੈ ਫਿਰਿ ਦੇਹ॥**
**ਗਾਵੈ ਕੋ ਜਾਪੈ ਦਿਸੈ ਦੂਰਿ॥ ਗਾਵੈ ਕੋ ਵੇਖੈ ਹਾਦਰਾ ਹਦੂਰਿ॥**
**ਕਥਨਾ ਕਥੀ ਨ ਆਵੈ ਤੋਟਿ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥**
**ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥**
**ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ ਵਿਗਸੈ ਵੇਪਰਵਾਹੁ॥੩॥**

ਭਾਵ ਜਗਤ ਵਿਚ ਵਿਚਰ ਰਹੇ ਜੀਵ ਆਪਣੇ ਆਪਣੇ ਝਰੋਖੇ ਵਿਚ ਪ੍ਰਭੂ ਦੀ ਲੀਲ੍ਹਾ ਦਾ ਉਲੇਖ ਕਰ ਰਹੇ ਹਨ। ਜਿਸ ਮਨੁੱਖ ਨੂੰ ਪ੍ਰਭੂ ਨੇ ਸ਼ਕਤੀ ਬਖ਼ਸ਼ੀ ਹੁੰਦੀ ਹੈ, ਉਹ ਆਪਣੀ ਸੋਚ ਵਿਦਿਆ ਅਨੁਸਾਰ ਪ੍ਰਭੂ ਦੇ ਤਾਣ ਦੀ ਗੱਲ ਕਰਦਾ ਹੈ। ਪ੍ਰਭੂ ਸਰਬ-ਸ਼ਕਤੀਮਾਨ ਹੈ। ਇਹ ਵਡਿਆਈ ਉਹ ਮਨੁੱਖ ਕਰਦੇ ਹਨ, ਜਿਨ੍ਹਾਂ ਨੂੰ ਪ੍ਰਭੂ ਨੇ ਸ਼ਕਤੀ-ਸੰਪੰਨ ਬਣਾਇਆ ਹੈ। ਦੂਸਰੇ ਪਾਸੇ ਉਹ ਮਨੁੱਖ ਹਨ ਜੋ ਪ੍ਰਭੂ ਦੇ ਗੁਣਾਂ ਦੀਆਂ ਵਡਿਆਈਆਂ ਕਰਦੇ ਹਨ। ਉਹ ਇਸ ਸ਼ਕਤੀ ਦੀ ਸ਼ੋਭਾ ਕਰਦੇ ਹਨ ਕਿ ਪਰਮਾਤਮਾ ਆਪੇ ਹੀ ਸਿਰਜਦਾ ਹੈ ਅਤੇ ਆਪੇ ਹੀ ਸਿਰਜੇ ਹੋਏ ਦਾ ਵਿਨਾਸ ਕਰਦਾ ਹੈ। ਇਹ ਮਨੁੱਖ ਇਸ ਸੱਚ ਦੀ ਵੀ ਮਹਿਮਾ ਗਾਉਂਦੇ ਹਨ ਕਿ ਸਾਰਾ ਆਵਾਗੌਣ ਪ੍ਰਭੂ ਦੇ ਹੁਕਮ ਵਿਚ ਹੈ। ਹਰ ਕੋਈ ਇਸ ਰਹੱਸ ਨੂੰ ਪਛਾਣਦਾ ਹੈ ਕਿ ਪ੍ਰਭੂ ਸ਼ਕਤੀਮਾਨ ਹੈ, ਉਹ ਜ਼ਾਹਰਾ-ਹਜ਼ੂਰ ਹੈ। ਦਾਤਾਂ ਦੇਂਦਾ ਹੈ, ਆਪਣੇ ਜੀਵਾਂ ਦੀ ਰੱਖਿਆ ਵੀ ਕਰਦਾ ਹੈ। ਇਸ ਪਉੜੀ ਵਿਚ ਉਨ੍ਹਾਂ ਮਨੁੱਖਾਂ ਦਾ ਜ਼ਿਕਰ ਹੈ ਜੋ ਪ੍ਰਭੂ ਦੀ ਮਹਿਮਾ, ਹੁਕਮ, ਦਾਤਾਂ ਅਤੇ ਵਡਿਆਈਆਂ ਦਾ ਆਪਣੀ ਆਪਣੀ ਸਮਰੱਥਾ ਅਨੁਸਾਰ ਗਾਇਨ ਕਰ ਰਹੇ ਹਨ। ਇਹ ਪਉੜੀ ਇਸ ਪ੍ਰਸੰਗ ਵਿਚ ਬੜੀ ਮਹੱਤਵਪੂਰਨ ਹੈ ਕਿ ਪ੍ਰਭੂ ਦੀ ਵਡਿਆਈ ਬਾਣੀਕਾਰ ਆਪ ਨਹੀਂ ਕਰ ਰਿਹਾ ਬਲਕਿ ਉਨ੍ਹਾਂ ਧਿਰਾਂ ਦਾ ਜ਼ਿਕਰ ਕਰ ਰਿਹਾ ਹੈ ਜੋ ਪ੍ਰਭੂ ਨਾਲ ਜੁੜ ਕੇ ਉਸ ਦੀ ਰਚਨਾ ਸ਼ਕਤੀ ਅਤੇ ਹੁਕਮ ਨੂੰ ਪਛਾਣ ਰਹੇ ਹਨ। ਆਖ਼ਰੀ ਸਤਰ ਵਿਚ ਬਾਣੀਕਾਰ ਲਿਖਦਾ ਹੈ ਕਿ ਉਹ ਮਾਲਕ ਸਦਾ ਪ੍ਰਸੰਨ ਚਿੱਤ ਹੈ, ਕਿਸੇ ਦੇ ਹੁਕਮ ਵਿਚ ਨਹੀਂ ਅਤੇ ਕਿਰਤ ਵਿਚ ਪ੍ਰਸੰਨ ਰਹਿੰਦਾ ਹੈ। ਗੁਰੂ ਨਾਨਕ ਨੇ ਇਸ ਪਉੜੀ ਵਿਚ ਝਰੋਖਾ ਤਾਂ ਮਨੁੱਖ ਨੂੰ ਬਣਾਇਆ ਹੈ ਪਰ ਇਸ ਝਰੋਖੇ ਵਿੱਚੋਂ ਸਾਰੀ ਲੀਲ੍ਹਾ ਦਾ ਵਿਸਥਾਰ ਕਰ ਦਿੱਤਾ ਹੈ।

ਜਪੁਜੀ ਦੀ ਚੌਥੀ ਪਉੜੀ ਆਪਣੇ ਰਚਨਾਤਮਕ ਚਰਿੱਤਰ ਵਿਚ ਬੜੀ

ਮਹੱਤਵਪੂਰਣ ਹੈ। ਇਸ ਪਉੜੀ ਵਿਚ "ਕਿਵ ਸਚਿਆਰਾ ਹੋਈਐ" ਵਾਲੇ ਹੀ ਪ੍ਰਸ਼ਨ ਹਨ ਅਤੇ ਨਾਲ ਹੀ ਪ੍ਰਸ਼ਨਾਂ ਦਾ ਉੱਤਰ ਵੀ ਦਿੱਤਾ ਹੈ।

**ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥**
**ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥**
**ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥**
**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥**
**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥**
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥**
**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥**

ਪਉੜੀ ਦੇ ਆਰੰਭ ਵਿਚ ਉਸ ਪ੍ਰਭੂ ਨੂੰ ਦਾਤਾਂ ਦੇਣ ਵਾਲਾ ਸੱਚਾ ਸਾਹਿਬ ਕਿਹਾ ਹੈ ਜਿਸ ਦੀ ਆਪਣੀ ਬੋਲੀ ਪ੍ਰੇਮ ਹੈ ਅਤੇ ਪ੍ਰੇਮ ਪਿਆਰ ਦੀ ਬੋਲੀ ਨੂੰ ਹੀ ਉਹ ਸਮਝਦਾ ਅਤੇ ਪ੍ਰਵਾਣ ਕਰਦਾ ਹੈ। ਮਨੁੱਖ ਦਾਤਾਂ ਮੰਗ ਰਹੇ ਹਨ ਅਤੇ ਉਹ ਆਪਣੀਆਂ ਦਾਤਾਂ ਵੰਡ ਰਿਹਾ ਹੈ। ਅਜਿਹੇ ਪ੍ਰਭੂ ਨੂੰ ਕਿਵੇਂ ਪ੍ਰਾਪਤ ਕੀਤਾ ਜਾ ਸਕਦਾ ਹੈ ? ਉਹ ਕਿਵੇਂ ਪ੍ਰਸੰਨ ਹੁੰਦਾ ਹੈ ? ਉਹ ਕਿਹੜੇ ਬੋਲਾਂ ਨੂੰ ਸੁਣ ਕੇ ਰੀਝਦਾ ਹੈ ? ਇਹ ਉਹ ਪ੍ਰਸ਼ਨ ਹਨ ਜੋ ਇਸ ਪਉੜੀ ਦੀ ਸੰਰਚਨਾ ਵਿਚ ਟਿਕੇ ਹੋਏ ਹਨ। ਜਪੁਜੀ ਬਾਣੀ ਦੀ ਮਹਿਮਾ ਇਹ ਹੈ ਕਿ ਇਸ ਵਿਚ ਪਹਿਲਾਂ ਪ੍ਰਸ਼ਨ ਅਤੇ ਫਿਰ ਨਾਲ ਹੀ ਉੱਤਰ ਦਿੱਤੇ ਹੋਏ ਹਨ। ਇਸੇ ਲਈ ਇਸ ਬਾਣੀ ਨੂੰ ਸਿਧਾਂਤਕ ਬਾਣੀ ਮੰਨਿਆ ਗਿਆ ਹੈ। ਇਸ ਪਉੜੀ ਵਿਚ ਜਿਨ੍ਹਾਂ ਪ੍ਰਸ਼ਨਾਂ ਨੂੰ ਉਸਾਰਿਆ ਗਿਆ ਹੈ, ਉਨ੍ਹਾਂ ਦਾ ਸਪੱਸ਼ਟ ਉੱਤਰ ਇਹ ਹੈ ਕਿ ਅੰਮ੍ਰਿਤ ਵੇਲੇ ਉਸ ਮਾਲਕ ਦਾ ਨਾਮ ਸਿਮਰਨ ਕਰਨਾ ਹੀ ਇਕ ਸੱਚੀ ਜੁਗਤ ਹੈ ਜਿਸ ਰਾਹੀਂ ਪ੍ਰਭੂ ਦੇ ਪਿਆਰ ਦੀ ਦਾਤ ਮਿਲਦੀ ਹੈ। ਸ਼ੁਭ ਕਰਮਾਂ ਰਾਹੀਂ ਜਿਥੇ ਮਨੁੱਖਾ ਜੀਵਨ ਮਿਲਦਾ ਹੈ, ਉਥੇ ਪ੍ਰਭੂ ਦੀ ਬਖ਼ਸ਼ਿਸ਼ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਬਖ਼ਸ਼ਿਸ਼ ਭਗਤੀ ਭਾਵ ਤੋਂ ਹੀ ਮਿਲਦੀ ਹੈ। ਅਜਿਹੀ ਜੁਗਤ ਰਾਹੀਂ ਇਹ ਵੀ ਪ੍ਰਤੀਤੀ ਹੁੰਦੀ ਹੈ ਕਿ ਉਹ ਸੱਚਾ ਪ੍ਰਭੂ ਆਪ ਹੀ ਸਚਿਆਰ ਹੈ ਅਤੇ ਜੋ ਉਸ ਨਾਲ ਜੁੜਦਾ ਹੈ, ਅੰਦਰੋਂ ਬਾਹਰੋਂ ਸਚਿਆਰਾ ਹੋ ਜਾਂਦਾ ਹੈ। ਇਸ ਪਉੜੀ ਵਿਚ ਅੰਮ੍ਰਿਤ ਵੇਲੇ ਦੀ ਮਹਿਮਾ ਕਰਦਿਆਂ ਬਾਣੀਕਾਰਾਂ ਨੇ ਮਾਨਵੀ ਸੰਸਾਰ ਨੂੰ ਜੀਵਨ ਜਾਚ ਦੀ ਇਕ ਦਿਸ਼ਾ ਦੇ ਦਿੱਤੀ ਹੈ। ਅੰਮ੍ਰਿਤ ਵੇਲੇ ਦੀ ਚੇਤਨਾ ਮਨੁੱਖੀ ਜੀਵਨ ਲਈ ਮੂਲ ਪ੍ਰੇਰਣਾ ਬਣ ਗਈ ਹੈ। ਅਧਿਆਤਮਕ ਸੰਸਾਰ ਵਿਚ ਅੰਮ੍ਰਿਤ ਵੇਲੇ ਨੂੰ ਮਾਇਆ ਤੋਂ ਨਿਰਲੇਪਤਾ ਦਾ ਸਮਾਂ ਮੰਨਿਆ ਗਿਆ ਹੈ। ਬਾਬਾ ਫ਼ਰੀਦ ਨੇ ਵੀ 'ਸੁਬਹ ਨਮਾਜ਼' ਪੜ੍ਹਨ ਦਾ ਆਦੇਸ਼ ਦਿੱਤਾ ਹੈ। ਇਹ ਉਹ ਵੇਲਾ ਹੈ ਜਦੋਂ ਆਪਣੇ ਅੰਦਰੋਂ ਪ੍ਰਭੂ ਨੂੰ ਜਗਾਉਣਾ ਹੈ। ਮਾਇਆਧਾਰੀ ਲਈ ਇਹ ਸਮਾਂ ਗੂੜ੍ਹੀ ਨੀਂਦ ਵਾਲਾ ਹੈ ਅਤੇ ਜੋ ਜਗਿਆਸੂ ਇਸ ਵੇਲੇ ਜਾਗਦਾ ਹੈ, ਉਸ ਨੂੰ ਕਰਮਿ ਅਤੇ ਨਦਰਿ ਦੋਵੇਂ ਪ੍ਰਾਪਤ ਹੁੰਦੇ ਹਨ। ਇਹ ਪਉੜੀ ਜਗਿਆਸੂ ਦਾ ਮਾਰਗ ਉਲੀਕਣ ਵਾਲੀ ਪਉੜੀ ਕਹੀ ਜਾ ਸਕਦੀ ਹੈ।

ਜਪੁਜੀ ਦੀ ਪੰਜਵੀਂ ਪਉੜੀ ਵਿਚ ਪ੍ਰਭੂ ਦੀ ਸ਼ਕਤੀ ਦੇ ਰਹੱਸ ਨੂੰ ਉਘਾੜਿਆ ਹੈ। ਮੂਲ ਮੰਤਰ ਵਿਚ ਪ੍ਰਭੂ ਦੇ ਕਰਤਾ ਪੁਰਖ ਹੋਣ ਦੀ ਗੱਲ ਕੀਤੀ ਗਈ ਸੀ। ਇਸ

ਪਉੜੀ ਵਿਚ ਉਸ ਕਰਤੇ ਪ੍ਰਭੂ ਦੇ ਸਿਰਜਿਕ ਹੋਣ ਦੀ ਗੱਲ ਨੂੰ ਵਿਭਿੰਨ ਪੱਖਾਂ ਤੋਂ ਉਸਾਰਿਆ ਹੈ। ਇਹ ਪਉੜੀ ਇਸ ਪ੍ਰਕਾਰ ਹੈ:

**ਥਾਪਿਆ ਨ ਜਾਇ ਕੀਤਾ ਨ ਹੋਇ॥**
**ਆਪੇ ਆਪਿ ਨਿਰੰਜਨੁ ਸੋਇ॥**
**ਜਿਨਿ ਸੇਵਿਆ ਤਿਨਿ ਪਾਇਆ ਮਾਨੁ॥**
**ਨਾਨਕ ਗਾਵੀਐ ਗੁਣੀ ਨਿਧਾਨੁ॥**
**ਗਾਵੀਐ ਸੁਣੀਐ ਮਨਿ ਰਖੀਐ ਭਾਉ॥**
**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥**
**ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥**
**ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥**
**ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥**
**ਗੁਰਾ ਇਕ ਦੇਹਿ ਬੁਝਾਈ॥**
**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥੫॥**

ਪ੍ਰਭੂ ਨਾ ਤਾਂ ਕਿਸੇ ਰਾਹੀਂ ਥਾਪਿਆ ਗਿਆ ਹੈ ਅਤੇ ਨਾ ਹੀ ਉਹ ਕਿਸੇ ਦੀ ਸਿਰਜਣਾ ਹੈ। ਉਹ ਆਪਣੇ ਆਪ ਤੋਂ ਪ੍ਰਗਟ ਹੋਣ ਵਾਲਾ ਮਾਇਆ ਤੋਂ ਰਹਿਤ ਪ੍ਰਭੂ ਹੈ। ਜੋ ਮਨੁੱਖ ਇਸ ਪ੍ਰਭੂ ਦੀ ਸੇਵਾ ਅਤੇ ਸਿਮਰਨ ਕਰਦਾ ਹੈ, ਉਹ ਖ਼ੁਦ ਗੁਣਾਂ ਦਾ ਮਾਲਕ ਹੋ ਜਾਂਦਾ ਹੈ। ਇਸ ਪਉੜੀ ਵਿਚ ਤਿੰਨ ਸੰਕੇਤ ਮਨੁੱਖ ਲਈ ਹਨ। "ਗਾਵੀਐ, ਸੁਣੀਐ, ਮਨਿ ਰਖੀਐ ਭਾਉ" ਮਨੁੱਖ ਲਈ ਸੰਬੋਧਨ ਹਨ। ਗਾਵਣਾ ਹੈ, ਸੁਣਨਾ ਹੈ ਅਤੇ ਮਨ ਵਿਚ ਉਸ ਪ੍ਰਭੂ ਪ੍ਰਤਿ ਪਿਆਰ ਰੱਖਣਾ ਹੈ। ਜੇ ਇਹ ਤਿੰਨ ਕਰਮ ਮਨੁੱਖ ਕਰਦਾ ਹੈ ਤਾਂ ਉਸ ਨੂੰ ਸਭ ਦੁੱਖਾਂ ਸੰਤਾਪਾਂ ਤੋਂ ਮੁਕਤੀ ਮਿਲ ਜਾਂਦੀ ਹੈ। ਮਨੁੱਖ ਦੀ ਸਾਰੀ ਯਾਤਰਾ ਦੁੱਖ ਤੋਂ ਪਾਰ ਜਾਣ ਦੀ ਹੈ। ਇਸ ਯਾਤਰਾ ਨੂੰ ਦਿਸ਼ਾ ਇਸ ਪਉੜੀ ਵਿੱਚੋਂ ਮਿਲਦੀ ਹੈ, ਦੁੱਖ ਤੋਂ ਪਾਰ ਜਾ ਕੇ ਜਿਹੜਾ ਸੁੱਖ ਪ੍ਰਾਪਤ ਕਰਨਾ ਹੈ, ਉਹ ਸੁੱਖ ਪਦਾਰਥਕ ਨਹੀਂ ਹੈ, ਇਹ ਸੁੱਖ ਖੇੜੇ ਦੀ ਅਵਸਥਾ ਹੈ, ਇਕ ਉਚੇਰੀ ਅਵਸਥਾ ਦਾ ਮਾਲਕ ਬਣਨਾ ਹੈ। ਇਸ ਸੁੱਖ ਦਾ ਸੰਬੰਧ ਹਿਰਦੇ ਨਾਲ ਹੈ, ਪ੍ਰਭੂ ਨਾਲ ਇਕਸੁਰ ਹੋ ਜਾਣ ਵਿਚ ਹੈ। ਇਸੇ ਪਉੜੀ ਵਿਚ ਗੁਰੂ ਨਾਨਕ ਨੇ ਪ੍ਰਭੂ ਨੂੰ ਨਾਦ ਅਤੇ ਵੇਦ ਦੇ ਝਰੋਖੇ ਵਿਚ ਸਮਝਣ ਦਾ ਸੰਕੇਤ ਦਿੱਤਾ ਹੈ। "ਗੁਰਮੁਖਿ ਨਾਦੰ" ਅਤੇ "ਗੁਰਮੁਖਿ ਵੇਦੰ" ਦਾ ਭਾਵ ਇਹ ਹੈ ਕਿ ਸ਼ਬਦ ਅਤੇ ਗਿਆਨ ਦੋਹਾਂ ਦਾ ਸੋਮਾ ਪ੍ਰਭੂ ਆਪ ਹੈ। ਸਾਰਾ ਬ੍ਰਹਿਮੰਡ ਇਨ੍ਹਾਂ ਦੋ ਸ਼ਕਤੀਆਂ ਵਿੱਚੋਂ ਪ੍ਰਗਟ ਹੁੰਦਾ ਹੈ। ਨਾਦ ਜੋ ਸ੍ਰਿਸ਼ਟੀ ਦੇ ਉਪਜਣ ਤੋਂ ਪਹਿਲਾਂ ਵੀ ਸੀ, ਪ੍ਰਭੂ ਦੀ ਹੋਂਦ ਵੱਲ ਸੰਕੇਤ ਹੈ ਅਤੇ ਇਸੇ ਤਰ੍ਹਾਂ ਸਾਰੇ ਗਿਆਨ ਦਾ ਸੋਮਾ ਵੀ ਉਹੀ ਪ੍ਰਭੂ ਆਪ ਹੈ। ਸ਼ਬਦ ਅਤੇ ਗਿਆਨ ਦੋਵੇਂ ਰੱਬੀ ਹੋਂਦ ਦੇ ਪ੍ਰਤੀਕ ਹਨ। ਪਉੜੀ ਵਿਚ ਹਰ ਥਾਂ ਪ੍ਰਭੂ ਦੇ ਸਮਾਏ ਹੋਣ ਦੀ ਗੱਲ ਕਰਦਿਆਂ ਬ੍ਰਹਮਾ, ਵਿਸ਼ਨੂੰ, ਮਹੇਸ਼ ਨੂੰ ਕੋਈ ਵੱਖਰੀ ਹੋਂਦ ਪ੍ਰਵਾਣ ਨਹੀਂ ਕੀਤਾ। ਇਨ੍ਹਾਂ ਦੀਆਂ ਸ਼ਕਤੀਆਂ ਦਾ ਕਰਤਾ-ਧਰਤਾ ਪ੍ਰਭੂ ਆਪ ਹੀ ਹੈ। ਬਾਣੀ ਚਿੰਤਨ ਬ੍ਰਹਮ ਤੋਂ ਇਲਾਵਾ ਕਿਸੇ ਹੋਰ ਸ਼ਕਤੀ ਦਾ ਉਲੇਖ ਨਹੀਂ ਕਰਦੀ। ਇਸੇ ਲਈ ਬਾਣੀ-ਚਿੰਤਨ ਵਿਚ

ਅਵਤਾਰਵਾਦ ਰੱਦ ਹੈ। ਇਹ ਪਉੜੀ ਸਾਰੀਆਂ ਭਰਾਂਤੀਆਂ ਨੂੰ ਦੂਰ ਕਰਦੀ ਹੋਈ ਪ੍ਰਭੂ ਦੇ ਕਰਤੇ ਹੋਣ ਅਤੇ ਉਸ ਦੀਆਂ ਕਰਤਾਰੀ ਸ਼ਕਤੀਆਂ ਦਾ ਉਲੇਖ ਕਰਦੀ ਹੈ। ਇਹ ਵੀ ਨਾਲ ਹੀ ਕਹਿ ਦਿੱਤਾ ਹੈ ਕਿ ਇਨ੍ਹਾਂ ਸ਼ਕਤੀਆਂ ਦਾ ਕਥਨ ਕਥਿਆ ਨਹੀਂ ਜਾ ਸਕਦਾ। ਗੁਰੂ ਪਾਸੋਂ ਮੰਗ ਇਹ ਕੀਤੀ ਹੈ ਕਿ ਮਨੁੱਖ ਅੰਦਰ ਇਹ ਚੇਤਨਾ ਪੈਦਾ ਹੋ ਜਾਵੇ ਕਿ ਜੋ ਕਰਤਾ ਕਰਤਾਰ ਹੈ, ਉਹ ਉਸ ਦੀ ਚੇਤਨਾ ਵਿੱਚੋਂ ਕਦੀ ਵੀ ਨਾ ਵਿਸਰੇ। ਜਪੁਜੀ ਦੇ ਗਿਆਨ-ਮਾਡਲੀ ਸੰਸਾਰ ਵਿਚ ਇਹ ਪਉੜੀ ਬੜੀ ਅਹਿਮ ਪਉੜੀ ਹੈ।

ਜਪੁਜੀ ਦੇ ਰਚਨਾ ਸੰਸਾਰ ਵਿਚ ਛੇਵੀਂ ਪਉੜੀ ਬੜੀ ਅਰਥ ਭਰਪੂਰ ਹੈ। ਇਸ ਪਉੜੀ ਵਿਚ ਉਸ ਸਾਰੇ ਕਰਮ ਕਾਂਡ ਨੂੰ ਰੱਦ ਕੀਤਾ ਹੈ ਜਿਸ ਦੇ ਕੀਤਿਆਂ ਪ੍ਰਭੂ ਪ੍ਰਾਪਤੀ ਨਹੀਂ ਹੁੰਦੀ। ਇਹ ਪਉੜੀ ਇਸ ਪ੍ਰਕਾਰ ਹੈ :

**ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥**
**ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥**
**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥**
**ਗੁਰਾ ਇਕ ਦੇਹਿ ਬੁਝਾਈ॥**
**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥੬॥**

ਪਉੜੀ ਦੀ ਪਹਿਲੀ ਸਤਰ ਵਿਚ ਹੀ ਇਹ ਵਿਚਾਰ ਸਪੱਸ਼ਟ ਕਰ ਦਿੱਤਾ ਹੈ ਕਿ ਮਨੁੱਖ ਨੂੰ ਉਹ ਕਰਮ ਕਰਨਾ ਚਾਹੀਦਾ ਹੈ, ਜਿਸ ਦੇ ਕੀਤਿਆਂ ਪ੍ਰਭੂ ਪ੍ਰਾਪਤੀ ਹੋਵੇ। ਉਹ ਸਾਰੇ ਕਰਮ ਕਾਂਡ ਵਿਅਰਥ ਹਨ ਜੋ ਪ੍ਰਭੂ ਪ੍ਰਾਪਤੀ ਦਾ ਸਵਾਂਗ ਰਚਦੇ ਹਨ। ਹਿੰਦੂ ਧਰਮ ਵਿਚ ਤੀਰਥ ਇਸ਼ਨਾਨ ਦਾ ਵੱਡਾ ਮਹਾਤਮ ਮੰਨਿਆ ਗਿਆ ਹੈ। ਬ੍ਰਾਹਮਣੀ ਚਿੰਤਨ ਵਿਚ ਇਹੀ ਮਹਾਤਮ ਕਰਮ ਕਾਂਡ ਬਣ ਗਿਆ ਸੀ। ਗੁਰੂ ਨਾਨਕ ਨੇ ਇਸ ਕਰਮ ਕਾਂਡ ਨੂੰ ਰੱਦ ਕਰਦਿਆਂ ਆਤਮ-ਤੀਰਥ ਦਾ ਸੰਕਲਪ ਦਿੱਤਾ ਹੈ। ਮੈਲ ਸਰੀਰ ਦੀ ਨਹੀਂ ਉਤਾਰਨੀ, ਮੈਲ ਮਨ ਦੀ ਉਤਾਰਨੀ ਹੈ ਜੋ ਹਰ ਪਲ ਮਾਇਆ ਵਿਚ ਲਿਪਟਿਆ ਰਹਿੰਦਾ ਹੈ। ਤੀਰਥ ਇਸ਼ਨਾਨ ਕਰਨਾ ਕੇਵਲ ਇਕ ਪ੍ਰਪੰਚ ਸੀ, ਜਿਸ ਨਾਲ ਆਤਮਕ ਸ਼ੁੱਧੀ ਨਹੀਂ ਹੁੰਦੀ। ਗੁਰੂ ਨਾਨਕ ਨੇ ਸਪੱਸ਼ਟ ਨਿਰਣਾ ਕਰ ਦਿੱਤਾ ਹੈ ਕਿ ਉਹ ਸਾਰਾ ਕਰਮ ਕਾਂਡ ਵਿਅਰਥ ਹੈ ਜੋ ਪ੍ਰਭੂ ਨੂੰ ਪ੍ਰਸੰਨ ਨਹੀਂ ਕਰਦਾ। ਪ੍ਰਭੂ ਦੀ ਪ੍ਰਸੰਨਤਾ ਤਾਂ ਆਤਮ ਤੀਰਥ ਰਾਹੀਂ ਹੋਣੀ ਹੈ। ਇਸ ਲਈ ਤੀਰਥਾਂ ਦਾ ਇਸ਼ਨਾਨ ਮਨਮਤਿ ਹੈ। ਪਰਮਾਤਮਾ ਨੇ ਜੋ ਸੱਚੀ ਸਿਰਜਣਾ ਕੀਤੀ ਹੈ, ਉਸ ਸਮੁੱਚੇ ਬ੍ਰਹਿਮੰਡੀ ਸੱਚ ਵਿੱਚੋਂ ਕਰਮ ਸਹਾਰੇ ਹੀ ਪ੍ਰਾਪਤੀ ਹੋਣੀ ਹੈ। ਉਹੀ ਮਨੁੱਖ ਵਡਭਾਗਾ ਹੈ ਜਿਸ ਦੀ ਸੁਰਤਿ ਮਤਿ ਮਨ ਬੁਧਿ ਵਿਚ ਗੁਰੂ ਦੀ ਸਿੱਖਿਆ ਸਮਾ ਗਈ ਹੈ। ਅਜਿਹੀ ਸਿੱਖਿਆ ਰਾਹੀਂ ਹੀ ਮਨੁੱਖ ਅੰਦਰ ਰਤਨਾਂ ਜਵਾਹਰਾਂ ਵਰਗੇ ਕੀਮਤੀ ਵਿਚਾਰ ਜਗਮਗ ਕਰ ਉਠਦੇ ਹਨ। ਪਉੜੀ ਦੀ ਅੰਤਲੀ ਸਤਰ ਵਿਚ ਇਹ ਅਰਦਾਸ ਕੀਤੀ ਹੈ ਕਿ ਗੁਰੂ ਇੱਕੋ ਵਰਦਾਨ ਦੇਵੇ ਕਿ ਉਹ ਪ੍ਰਭੂ ਜੋ ਸਾਰੀ ਕਾਇਨਾਤ ਦਾ ਸਿਰਜਿਕ ਹੈ, ਕਦੀ ਵੀ ਮਨ ਅੰਦਰੋਂ ਨਾ ਵਿਸਰੇ। ਇਹ ਪਉੜੀ ਪਹਿਲਾਂ ਕਰਮ ਕਾਂਡ ਨੂੰ ਰੱਦ ਕਰਦੀ

ਹੈ ਅਤੇ ਫਿਰ ਗੁਰੂ ਦੀ ਮਹਿਮਾ ਉਸਾਰਦੀ ਹੋਈ ਉਸ ਪ੍ਰਭੂ ਦੀ ਟੇਕ ਨਾਲ ਜਾ ਜੁੜਦੀ ਹੈ ਜੋ ਸਾਰੇ ਬ੍ਰਹਿਮੰਡ ਅਤੇ ਕਾਇਨਾਤ ਦਾ ਸਿਰਜਿਕ ਹੈ। ਜਪੁਜੀ ਦੀਆਂ ਪਉੜੀਆਂ ਵਿਚ ਇਹ ਮੂਲ ਜੁਗਤ ਹੈ ਕਿ ਪਹਿਲਾਂ ਸਾਰੇ ਵੇਰਵੇ ਧਰਤੀ ਨਾਲ ਜੁੜੇ ਰਹਿੰਦੇ ਹਨ ਅਤੇ ਆਖ਼ਰੀ ਸਤਰ ਵਿਚ ਸਾਰੀ ਲੌਕਿਕਤਾ ਨੂੰ ਪਾਰਲੌਕਿਕਤਾ ਨਾਲ ਜੋੜ ਦਿੱਤਾ ਜਾਂਦਾ ਹੈ। "ਸਭਨਾ ਜੀਆ ਕਾ ਇਕੁ ਦਾਤਾ" ਇਸ ਪਉੜੀ ਦੇ ਭਾਵ ਨੂੰ ਸੰਪੂਰਨ ਕਰਨ ਵਾਲੀ ਆਖ਼ਰੀ ਸਤਰ ਹੈ। ਬਾਣੀ ਸੰਸਾਰ ਦਾ ਰਹੱਸ ਹੀ ਇਹ ਹੈ ਕਿ ਇਹ ਪ੍ਰਭੂ ਦੇ ਕੇਂਦਰ ਬਿੰਦੂ ਤੋਂ ਦੂਰ ਨਹੀਂ ਜਾਂਦੀ। ਜ਼ਾਹਰਾ ਤੌਰ 'ਤੇ ਲੌਕਿਕ ਵੇਰਵਿਆਂ ਦੀ ਲੀਲ੍ਹਾ ਉਸਰਦੀ ਹੈ ਪਰ ਇਨ੍ਹਾਂ ਸਾਰੇ ਵੇਰਵਿਆਂ ਨੂੰ ਅਰਥ ਪ੍ਰਭੂ ਦੇ ਝਰੋਖੇ ਵਿੱਚੋਂ ਹੀ ਮਿਲਦੇ ਹਨ। ਇਸੇ ਪਉੜੀ ਵਿਚ ਵੀ ਇਹੀ ਵਿਚਾਰ ਹੈ ਕਿ ਪ੍ਰਭੂ ਦਾ ਵਿਸਾਰਨਾ ਹੀ ਅਸਲ ਆਤਮ ਤੀਰਥ ਹੈ।

ਜਪੁਜੀ ਦੀ ਸੱਤਵੀਂ ਪਉੜੀ ਵਿਚ ਗੁਰੂ ਨਾਨਕ ਨੇ ਮਾਨਵੀ ਸਥਿਤੀ ਅਤੇ ਸਮਰੱਥਾ/ਅਸਮਰੱਥਾ ਨੂੰ ਬੜਾ ਸਪੱਸ਼ਟ ਕਰ ਦਿੱਤਾ ਹੈ। ਇਸ ਪਉੜੀ ਦਾ ਕੇਂਦਰ-ਬਿੰਦੂ "ਜੇ ਤਿਸੁ ਨਦਰਿ ਨ ਆਵਈ" ਹੈ। ਇਹ ਪਉੜੀ ਇਸ ਪ੍ਰਕਾਰ ਹੈ:

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥**
**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥**
**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥**
**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥**
**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥**
**ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥**
**ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥**

ਇਸ ਪਉੜੀ ਵਿਚ ਵਿਚਾਰ ਦੀ ਯਾਤਰਾ ਮਨੁੱਖੀ ਪ੍ਰਾਪਤੀਆਂ/ਸ਼ਕਤੀਆਂ ਦੇ ਉਲੇਖ ਨਾਲ ਆਰੰਭ ਹੋਈ ਹੈ। ਗੁਰੂ ਨਾਨਕ ਮੂਲ ਭਾਵ ਨੂੰ ਇੰਜ ਸਪੱਸ਼ਟ ਕਰਦੇ ਹਨ ਕਿ ਮਨੁੱਖ ਭਾਵੇਂ ਚਾਰ ਜੁਗਾਂ ਜਿੰਨੀ ਲੰਮੀ ਉਮਰ ਵੀ ਪ੍ਰਾਪਤ ਕਰ ਲਵੇ ਜਾਂ ਉਸ ਦੀ ਆਰਜ਼ਾ ਇਸ ਤੋਂ ਵੀ ਦਸ ਗੁਣੀ ਹੋ ਜਾਵੇ, ਸਾਰੇ ਬ੍ਰਹਿਮੰਡ ਵਿਚ ਉਸ ਦੀ ਕੀਰਤੀ ਵੀ ਫੈਲ ਜਾਵੇ, ਦਾਨਸ਼ਵਰ ਅਤੇ ਨਾਮਵਰ ਵੀ ਬਣ ਜਾਵੇ, ਨਾਮਣਾ ਅਤੇ ਜੱਸ ਵੀ ਖੱਟ ਲਵੇ ਪਰ ਇਹ ਸਭ ਉਦੋਂ ਤਕ ਬਿਰਥਾ ਹੈ ਜਿੰਨੀ ਦੇਰ ਤਕ ਉਸ ਪ੍ਰਭੂ ਦੀ ਨਾਮ-ਨਦਰਿ ਪ੍ਰਾਪਤ ਨਹੀਂ ਹੁੰਦੀ। ਜੇ ਇਹ ਨਾਮ-ਨਦਰਿ ਨਹੀਂ ਤਾਂ ਉਸ ਮਨੁੱਖ ਦੀ ਹਰ ਪ੍ਰਾਪਤੀ ਖੀਣ ਹੋ ਜਾਵੇਗੀ। ਉਹ ਦੋਸ਼ੀਆਂ ਵਾਂਗ ਕਟਹਿਰੇ ਵਿਚ ਖੜਾ ਹੋਵੇਗਾ। ਜਿਸ ਮਨੁੱਖ ਉਪਰ ਉਸ ਦੀ ਨਾਮ-ਨਦਰਿ ਹੋ ਜਾਂਦੀ ਹੈ, ਉਹ ਗੁਣਹੀਣ ਹੁੰਦਾ ਹੋਇਆ ਵੀ ਗੁਣਵਾਨ ਹੋ ਜਾਂਦਾ ਹੈ। ਪ੍ਰਭੂ ਇੱਕੋ ਇਕ ਅਜਿਹੀ ਹੋਂਦ ਹੈ ਜੋ ਸਾਰੇ ਗੁਣਾਂ ਦਾ ਮੂਲ ਹੈ। ਇਹ ਗੱਲ ਅਸੀਂ ਪਹਿਲਾਂ ਵੀ ਕਹੀ ਹੈ ਕਿ ਜਪੁਜੀ ਦੀਆਂ ਪਉੜੀਆਂ ਵਿਚ ਪਹਿਲਾਂ ਧਰਤੀ ਦੇ ਵੇਰਵੇ ਹਨ ਅਤੇ ਫਿਰ ਇਨ੍ਹਾਂ ਵੇਰਵਿਆਂ ਦੀ ਪ੍ਰਾਸੰਗਿਕਤਾ ਨਿਸਚਿਤ ਕਰਕੇ ਰੱਬੀ ਟੇਕ ਦਾ ਆਦਰਸ਼ ਉਸਾਰਿਆ ਹੈ। ਇਸ ਪਉੜੀ ਵਿਚ ਇਹੀ ਵਿਧੀ ਵਰਤੀ ਗਈ ਹੈ। ਪਉੜੀ ਦੀਆਂ ਸਾਰੀ ਸਤਰਾਂ ਵਿਚ ਮਨੁੱਖੀ

ਸ਼ਕਤੀਆਂ ਨੂੰ ਉਸਾਰਿਆ ਗਿਆ ਹੈ ਅਤੇ ਅੰਤਲੀ ਸਤਰ ਵਿਚ ਪ੍ਰਭੂ ਸ਼ਕਤੀ ਦਾ ਆਦਰਸ਼ ਦ੍ਰਿੜ੍ਹ ਕੀਤਾ ਹੈ। ਮੂਲ ਸ਼ਕਤੀ ਪ੍ਰਭੂ ਦੀ ਨਦਰਿ ਹੈ ਜੋ ਮਨੁੱਖ ਦੀ ਕੀਰਤੀ ਨੂੰ ਸਦੀਵੀ ਬਣਾਉਂਦੀ ਹੈ। ਜੋ ਕੀਰਤੀ ਨਦਰਿ-ਵਿਹੂਣੀ ਹੈ, ਉਹ ਭਰਮ ਜਾਲ ਹੈ, ਛਿੰਨ-ਭੰਗਰ ਹੈ। ਇਹ ਪਉੜੀ ਮਾਨਵੀ ਹਉਮੈ ਨੂੰ ਰੱਦ ਕਰ ਕੇ ਪ੍ਰਭੂ ਦੀ ਮਿਹਰ ਉਪਰ ਬਲ ਦੇਂਦੀ ਹੈ।

ਜਪੁਜੀ ਬਾਣੀ ਦੀ ਰਚਨਾਤਮਕ ਸ਼ਕਤੀ ਇਹ ਹੈ ਕਿ ਇਸ ਦੇ ਝਰੋਖੇ ਵਿੱਚੋਂ ਉਹ ਸਾਰੇ ਮਸਲੇ ਸਪੱਸ਼ਟ ਹੋ ਜਾਂਦੇ ਹਨ ਜੋ ਅਧਿਆਤਮਕ ਸੰਸਾਰ ਵਿਚ ਚੁਣੌਤੀਆਂ ਬਣਦੇ ਹਨ। ਹਰ ਪਉੜੀ ਦੇ ਕੇਂਦਰ ਵਿਚ ਕੋਈ ਨਾ ਕੋਈ ਮੂਲ ਮਸਲਾ ਸਿੱਧਾਂਤ ਜਾਂ ਅਨੁਭਵ ਦੀ ਪੱਧਰ ਉਪਰ ਉਸਾਰਿਆ ਗਿਆ ਹੈ। ਜੋ ਮਸਲਾ ਵਧੇਰੇ ਧਿਆਨ ਦੀ ਮੰਗ ਕਰਦਾ ਹੈ, ਉਸ ਨੂੰ ਗੁਰੂ ਨਾਨਕ ਦੇਵ ਜੀ ਨੇ ਇਕ ਤੋਂ ਵਧੀਕ ਵਾਰੀ ਦੁਹਰਾਇਆ ਹੈ। ਮਿਸਾਲ ਵਜੋਂ ਜਪੁਜੀ ਵਿਚ ਚਾਰ ਪਉੜੀਆਂ ਨਾਮ ਸੁਣਨ ਉਪਰ ਰਚੀਆਂ ਅਤੇ ਚਾਰ ਹੀ ਪਉੜੀਆਂ ਨਾਮ ਮੰਨਣ ਦੀ ਮਹਿਮਾ ਉਪਰ ਲਿਖੀਆਂ ਹਨ। ਨਾਮ ਸੁਣਨ ਅਤੇ ਮੰਨਣ ਉਪਰ ਚਾਰ-ਚਾਰ ਪਉੜੀਆਂ ਰਚਨ ਦਾ ਮਨੋਰਥ ਬੜੇ ਸੁਚੇਤ ਰੂਪ ਵਿਚ ਪ੍ਰਗਟ ਹੋਇਆ ਹੈ। ਧਿਆਨਯੋਗ ਨੁੱਕਤਾ ਇਹ ਹੈ ਕਿ ਪਹਿਲਾਂ ਚਾਰ ਪਉੜੀਆਂ ਨਾਮ ਸੁਣਨ ਦੀਆਂ ਹਨ ਅਤੇ ਮੰਨਣ ਦੀਆਂ ਪਉੜੀਆਂ ਬਾਅਦ ਵਿਚ ਲਿਖੀਆਂ ਹਨ। ਇਸ ਤਰਤੀਬ ਤੋਂ ਇਹ ਨੁੱਕਤਾ ਵੀ ਜ਼ਾਹਰ ਹੋ ਜਾਂਦਾ ਹੈ ਕਿ ਅਧਿਆਤਮ ਦੇ ਖੇਤਰ ਵਿਚ ਪਹਿਲੀ ਅਵਸਥਾ ਨਾਮ ਸੁਣਨ ਦੀ ਹੈ। ਸੁਣ ਕੇ ਹੀ ਮੰਨਣ ਵਾਲੀ ਅਵਸਥਾ ਪੈਦਾ ਹੋਵੇਗੀ। ਇਹ ਇਕ ਤਰ੍ਹਾਂ ਨਾਲ ਜਗਿਆਸੂ ਲਈ ਮਾਰਗ-ਦਰਸ਼ਨ ਹੈ। ਜਪੁਜੀ ਬਾਣੀ ਵਿਚ ਇਹ ਅੱਠ ਪਉੜੀਆਂ ਬੜੀਆਂ ਅਹਿਮੀਅਤ ਵਾਲੀਆਂ ਹਨ, ਜਿਨ੍ਹਾਂ ਵਿਚ ਦੋ ਸਰੋਕਾਰਾਂ ਲਈ ਚਾਰ-ਚਾਰ ਪਉੜੀਆਂ ਹਨ। ਅਧਿਆਤਮ ਸੰਸਾਰ ਵਿਚ ਜਗਿਆਸੂ ਜੇ ਨਾਮ ਸੁਣਨ ਲਈ ਤਤਪਰ ਨਹੀਂ ਤਾਂ ਮੰਨਣ ਦੀ ਅਵਸਥਾ ਕਿਵੇਂ ਆ ਸਕਦੀ ਹੈ ? ਸੁਣਨ ਵਿੱਚੋਂ ਮੰਨਣ ਦੀ ਪ੍ਰੇਰਣਾ ਜਾਗਦੀ ਹੈ। ਸੁਣਨ ਦੀ ਮਹਿਮਾ ਨਾਲ ਜੁੜੀਆਂ ਚਾਰ ਪਉੜੀਆਂ ਵਿੱਚੋਂ ਅਸੀਂ ਇਸ ਪਉੜੀ ਨੂੰ ਪ੍ਰਮਾਣ ਵਜੋਂ ਪ੍ਰਸਤੁਤ ਕਰ ਰਹੇ ਹਾਂ :

**ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ ॥**
**ਸੁਣਿਐ ਪੜਿ ਪੜਿ ਪਾਵਹਿ ਮਾਨੁ ॥ ਸੁਣਿਐ ਲਾਗੈ ਸਹਜਿ ਧਿਆਨੁ ॥**
**ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੦॥**

ਇਸ ਉਪਰੋਕਤ ਪਉੜੀ ਵਿਚ ਸੁਣਨ ਦੀ ਮਹਿਮਾ ਦਾ ਜੋ ਮਹਾਤਮ ਉਸਾਰਿਆ ਹੈ, ਉਹ ਬੜਾ ਅਰਥ-ਭਰਪੂਰ ਹੈ। ਇਸ ਪਉੜੀ ਵਿਚ ਸਿੱਧਾਂਤਕ/ਵਿਚਾਰਧਾਰਕ ਪਹਿਲੂ ਇਹ ਹੈ ਕਿ ਨਾਮ ਸੁਣਨ ਨਾਲ ਅਠਾਹਠ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ। ਅਜਿਹਾ ਸੰਕੇਤ ਕਰ ਕੇ ਗੁਰੂ ਨਾਨਕ ਨੇ ਕਰਮ ਕਾਂਡ ਨੂੰ ਰੱਦ ਕਰ ਦਿੱਤਾ ਹੈ। ਹਿੰਦੂ ਕਰਮ-ਕਾਂਡ ਵਿਚ ਤੀਰਥਾਂ ਦੇ ਇਸ਼ਨਾਨ ਨੂੰ ਬੜਾ ਮਹੱਤਵ ਦਿੱਤਾ ਗਿਆ ਸੀ। ਗੁਰੂ ਨਾਨਕ ਅਜਿਹੇ ਕਰਮ-ਕਾਂਡ ਨੂੰ ਰੱਦ ਕਰ ਕੇ ਮੁਕਤੀ ਦਾ ਇਕ ਨਵਾਂ ਮਾਡਲ

ਉਸਾਰਦੇ ਹਨ। ਪਰਮਾਤਮਾ ਵਿਚ ਲੀਨ ਮਨ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲੈਂਦਾ ਹੈ। ਨਾਮ ਸੁਣਨ ਨਾਲ ਮਾਣ ਪ੍ਰਤਿਸ਼ਠਾ ਵਧਦੀ ਹੈ ਅਤੇ ਦੁੱਖਾਂ ਦਾ ਨਾਸ ਹੁੰਦਾ ਹੈ। ਆਖ਼ਰੀ ਸਤਰ ਵਿਚ ਦੁੱਖ ਦਾ ਨਾਸ ਚਾਰਾਂ ਪਉੜੀਆਂ ਵਿਚ ਹੈ। ਸਪੱਸ਼ਟ ਹੀ ਹੈ ਕਿ ਮੂਲ ਸਮੱਸਿਆ ਦੁੱਖਾਂ ਤੋਂ ਮੁਕਤ ਹੋਣਾ ਹੈ। ਦੁੱਖ ਤੋਂ ਪਾਰ ਜਾਣ ਦਾ ਮਾਰਗ ਜਪੁਜੀ ਦਾ ਮੂਲ ਸੰਦੇਸ਼ ਹੈ। ਗੁਰੂ ਨਾਨਕ ਨੇ ਮਨੁੱਖ ਦੇ ਦੁੱਖ ਨੂੰ ਅਗਿਆਨਤਾ ਨਾਲ ਜੋੜਿਆ ਹੈ। ਅਗਿਆਨੀ ਮਨੁੱਖ ਦਰ ਦਰ ਆਪਣੀਆਂ ਇੱਛਾਵਾਂ ਲਈ ਭਟਕਦਾ ਹੈ। ਉਸ ਨੂੰ ਆਪਣੇ ਮਾਰਗ ਦੀ ਪ੍ਰਤੀਤੀ ਨਹੀਂ ਹੁੰਦੀ। ਫਲਸਰੂਪ ਉਸ ਦਾ ਸਹਿਜ ਥਿੜਕਿਆ ਰਹਿੰਦਾ ਹੈ। ਗੁਰੂ ਨਾਨਕ ਨੇ ਨਾਮ ਸੁਣਨ ਦੀ ਮਹਿਮਾ ਨੂੰ ਵਿਚਾਰਧਾਰਕ ਉਪਰ ਸਪੱਸ਼ਟ ਕਰਦਿਆਂ ਇਹ ਰਹੱਸ ਪ੍ਰਗਟਾਇਆ ਹੈ ਕਿ ਨਾਮ ਸੁਣਨ ਨਾਲ ਸਤੁ ਸੰਤੋਖ ਅਤੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਧਿਆਨ ਵਿਚ ਟਿਕਾਓ ਆ ਜਾਂਦਾ ਹੈ ਅਤੇ ਸਮੁੰਦਰ ਰੂਪੀ ਅਥਾਹ ਮਾਇਆ ਵਿੱਚੋਂ ਪਾਰ ਜਾਣ ਦੀ ਜਾਚ ਆ ਜਾਂਦੀ ਹੈ। ਨਾਮ ਸੁਣਨ ਦੇ ਅਭਿਆਸੀ ਨੂੰ ਕਾਲ ਦਾ ਡਰ ਪੋਹ ਨਹੀਂ ਸਕਦਾ। ਉਸ ਨੂੰ ਧਰਤ ਅਕਾਸ਼ ਦੇ ਰਹੱਸਾਂ ਦੀ ਸੋਝੀ ਆ ਜਾਂਦੀ ਹੈ। ਅਧਿਆਤਮ ਮਾਰਗ ਵਿਚ ਮਨੁੱਖ ਲਈ ਸਭ ਤੋਂ ਵੱਡਾ ਰਹੱਸ ਕਾਲ ਦੀ ਪ੍ਰਵਾਹਮਾਨਤਾ ਵਿਚ ਖੁਰ ਰਹੀ ਹੋਂਦ/ਮਿਟ ਰਹੀ ਹੋਂਦ ਤੋਂ ਉਪਰ ਉੱਠਣਾ ਹੈ। ਤਨ ਦੀਆਂ ਸੀਮਾਵਾਂ ਮਨੁੱਖ ਲਈ ਬੰਧਨ ਹਨ। ਗੁਰੂ ਨਾਨਕ ਮਨੁੱਖ ਨੂੰ ਕਾਲ ਦੇ ਡਰ ਤੋਂ ਮੁਕਤ ਕਰਵਾਉਣਾ ਲੋਚਦੇ ਹਨ ਅਤੇ ਇਸ ਡਰ ਤੋਂ ਉਪਰ ਉੱਠਣ ਦਾ ਮਾਰਗ ਉਨ੍ਹਾਂ ਅਨੁਸਾਰ ਨਾਮ ਸੁਣਨ ਦਾ ਮਾਰਗੀ ਹੋਣਾ ਹੈ। ਅਸਲ ਮਨੁੱਖ ਦੀ ਅਧਿਆਤਮੀ ਯਾਤਰਾ ਮਾਨਸ ਤੋਂ ਦੇਵ ਬਣਨਾ ਹੈ। ਗੁਰਬਾਣੀ ਇਸ ਨੂੰ ਮਨਮੁਖ ਤੋਂ ਗੁਰਮੁਖ ਬਣਨਾ ਕਹਿੰਦੀ ਹੈ। ਜਪੁਜੀ ਵਿਚ ਗੁਰੂ ਨਾਨਕ ਨੇ ਇਹ ਸਪੱਸ਼ਟ ਕਿਹਾ ਹੈ ਕਿ ਨਾਮ ਸੁਣਨ ਨਾਲ ਮਨੁੱਖ ਦੀ ਅਵਸਥਾ ਸ਼ਿਵ, ਬ੍ਰਹਮਾ ਅਤੇ ਇੰਦਰ ਵਰਗੀ ਹੋ ਜਾਂਦੀ ਹੈ। ਸੁਣਨ ਦੀ ਇਸ ਪ੍ਰਕ੍ਰਿਆ ਨੂੰ ਗੁਰੂ ਨਾਨਕ ਨੇ ਖੇੜੇ ਨਾਲ ਜੋੜਿਆ ਹੈ। ਖੇੜਾ ਗਿਆਨਮਈ ਅਵਸਥਾ ਦੀ ਪ੍ਰਾਪਤੀ ਦਾ ਪ੍ਰਤੀਕ ਹੈ। ਸੁਣਨ ਨਾਲ ਸ਼ਾਸਤਰਾਂ ਅਤੇ ਸਿਮਰਤੀਆਂ ਦਾ ਬੋਧ ਹੋ ਜਾਂਦਾ ਹੈ। ਅਸਲ ਵਿਚ ਨਾਮ ਸੁਣਨ ਨਾਲ ਮਨ ਟਿਕਾਓ ਵਿਚ ਆ ਜਾਂਦਾ ਹੈ। ਮਨ ਦਾ ਟਿਕਾਓ ਹੀ ਅਧਿਆਤਮ ਮਾਰਗ ਵਿਚ ਸਹਿਜ ਹੈ ਅਤੇ ਉਚੇਰੀ ਅਵਸਥਾ ਦਾ ਪ੍ਰਤੀਕ ਹੈ। ਗੁਰੂ ਨਾਨਕ ਨੇ ਮਨੁੱਖ ਨੂੰ ਸਚਿਆਰਾ ਬਣਨ ਲਈ ਜੋ ਮਾਰਗ ਦਰਸਾਇਆ ਹੈ, ਉਸ ਮਾਰਗ ਦੀਆਂ ਪੈੜਾਂ ਨਾਮ ਸੁਣਨ ਵਾਲੀਆਂ ਪਉੜੀਆਂ ਵਿਚ ਹੈ। ਇਨ੍ਹਾਂ ਪਉੜੀਆਂ ਵਿਚ ਵਿਚਾਰ ਦੀ ਇਕ ਤਰਤੀਬ ਹੈ। ਸਾਰੀ ਸਥਿਤੀ ਨੂੰ "ਵਿਗਾਸੁ" ਨਾਲ ਜੋੜਿਆ ਹੈ। ਵਿਗਾਸੁ ਭਾਵ ਖੇੜਾ ਉਦੋਂ ਪ੍ਰਗਟ ਹੋਵੇਗਾ ਜਦੋਂ ਅੰਦਰੋਂ ਕਾਲ ਦਾ ਡਰ ਮੁੱਕੇਗਾ ਅਤੇ ਕਾਲ ਦਾ ਡਰ ਕੇਵਲ ਗਿਆਨਮਈ ਅਵਸਥਾ ਰਾਹੀਂ ਪ੍ਰਾਪਤ ਹੋਵੇਗਾ। ਤਨ ਦਾ ਭੇਦ ਪ੍ਰਾਪਤ ਕਰਨ ਤੋਂ ਬਾਅਦ ਹੀ ਮਨੁੱਖ ਨੂੰ ਮਨ ਦੇ ਭੇਦਾਂ ਦੀ ਪ੍ਰਤੀਤੀ ਹੋਵੇਗੀ। ਤਨ ਤੋਂ ਉਪਰ ਉੱਠ ਕੇ ਹੀ ਮਨੁੱਖ ਨੂੰ ਜੋਗ ਜੁਗਤਿ ਦੀ ਸੋਝੀ ਮਿਲੇਗੀ। ਇਸੇ ਸੋਝੀ ਨੂੰ ਗੁਰੂ ਨਾਨਕ "ਅੰਧੇ ਪਾਵਹਿ ਰਾਹੁ" ਕਹਿੰਦੇ ਹਨ। ਨਾਮ ਸੁਣਨ ਦੇ ਨਾਲ ਨਾਲ ਗੁਰੂ ਨਾਨਕ ਨਾਮ ਪੜ੍ਹਨ ਵੱਲ ਵੀ ਸੰਕੇਤ ਕਰਦੇ ਹਨ। "ਸੁਣਿਐ ਪੜਿ ਪੜਿ ਪਾਵਹਿ

ਮਾਨੁ" ਮਹੱਤਵਪੂਰਣ ਪੰਕਤੀ ਹੈ। ਪੜ੍ਹਨਾ ਸੁਣਨਾ ਪਹਿਲੀ ਅਵਸਥਾ ਹੈ ਅਤੇ ਇਸ ਅਵਸਥਾ ਵਿੱਚੋਂ ਨਾਮ ਮੰਨਣ ਦੀ ਚੇਤਨਾ ਪੈਦਾ ਹੋਣੀ ਹੈ। ਪਹਿਲੀ ਅਵਸਥਾ ਵਿਚ ਮਨੁੱਖ ਉਚੇਰੀ ਅਵਸਥਾ ਦਾ ਮਾਲਕ ਬਣ ਜਾਂਦਾ ਹੈ ਅਤੇ ਇਹੀ ਅਵਸਥਾ ਨਾਮ ਮੰਨਣ ਨਾਲ ਅਧਿਆਤਮ ਦੇ ਭੇਦਾਂ ਦਾ ਰਹੱਸ ਪ੍ਰਾਪਤ ਕਰਦੀ ਹੈ। ਸਪੱਸ਼ਟ ਹੈ ਕਿ ਨਾਮ ਸੁਣਨਾ ਮੂਲ ਮੰਤਰ ਹੈ। ਇਸੇ ਮੂਲ ਮੰਤਰ ਵਿੱਚੋਂ ਹੀ ਮਾਰਗ ਦੀ ਨਿਸ਼ਾਨਦੇਹੀ ਹੋਣੀ ਹੈ। ਨਾਮ ਸੁਣਨ ਦੀ ਪ੍ਰਾਪਤੀ ਇਸ ਪ੍ਰਕਾਰ ਉਸਾਰੀ ਗਈ ਹੈ:

(1) **ਸੁਣਿਐ ਈਸਰੁ ਬਰਮਾ ਇੰਦੁ ॥ ਸੁਣਿਐ ਮੁਖਿ ਸਾਲਾਹਣ ਮੰਦੁ ॥**
**ਸੁਣਿਐ ਜੋਗ ਜੁਗਤਿ ਤਨਿ ਭੇਦ ॥ ਸੁਣਿਐ ਸਾਸਤ ਸਿਮ੍ਰਿਤਿ ਵੇਦ ॥**
**ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੯॥**

(2) **ਸੁਣਿਐ ਸਰਾ ਗੁਣਾ ਕੇ ਗਾਹ ॥ ਸੁਣਿਐ ਸੇਖ ਪੀਰ ਪਾਤਿਸਾਹ ॥**
**ਸੁਣਿਐ ਅੰਧੇ ਪਾਵਹਿ ਰਾਹੁ ॥ ਸੁਣਿਐ ਹਾਥ ਹੋਵੈ ਅਸਗਾਹੁ ॥**
**ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੦॥**

ਜਪੁਜੀ ਵਿਚ ਨਾਮ ਸੁਣਨ ਦੀਆਂ ਚਾਰ ਪਉੜੀਆਂ ਤੋਂ ਬਾਅਦ ਗੁਰੂ ਨਾਨਕ ਨੇ ਚਾਰ ਪਉੜੀਆਂ ਨਾਮ ਮੰਨਣ ਦੀ ਮਹਿਮਾ ਉਪਰ ਉਚਾਰੀਆਂ ਹਨ। ਮੂਲ ਭੇਦ ਇਹ ਹੈ ਕਿ ਚਾਰ ਦਾ ਹਿੰਦਸਾ ਚਾਰ ਪਹਿਰਾਂ ਅਤੇ ਚਾਰ ਜੁਗਾਂ ਦਾ ਪ੍ਰਤੀਕ ਹੈ। ਇਨ੍ਹਾਂ ਪਉੜੀਆਂ ਵਿਚ ਮਨੁੱਖੀ ਵਿਕਾਸ ਦੀਆਂ ਪਰਤਾਂ ਨੂੰ ਉਸਾਰਿਆ ਗਿਆ ਹੈ। ਜਪੁਜੀ ਦੀ ਸੰਰਚਨਾ ਵਿਚ ਇਨ੍ਹਾਂ ਚਾਰ ਚਾਰ ਪਉੜੀਆਂ ਦੀ ਵਿਚਾਰਧਾਰਕ ਭੂਮਿਕਾ ਹੈ। ਮੂਲ ਭੇਦ ਹੀ ਨਾਮ ਰਾਹੀਂ ਖੁੱਲ੍ਹਣਾ ਹੈ। ਪਹਿਲੀ ਅਵਸਥਾ ਨਾਮ ਸੁਣਨ ਦੀ ਹੈ ਅਤੇ ਦੂਜੀ ਅਵਸਥਾ ਨਾਮ ਮੰਨਣ ਦੀ ਹੈ। ਨਾਮ ਸੁਣਨਾ ਇਕ ਤਰ੍ਹਾਂ ਨਾਲ ਪਿੱਠਭੂਮੀ ਹੈ ਅਤੇ ਨਾਮ ਮੰਨਣਾ ਇਸ ਪਿੱਠਭੂਮੀ ਦਾ ਉਸਾਰ ਹੈ। ਪਹਿਲੀ ਅਵਸਥਾ ਵਿਚ ਭੇਦ ਪ੍ਰਾਪਤ ਹੋਣੇ ਹਨ ਅਤੇ ਦੂਜੀ ਅਵਸਥਾ ਇਨ੍ਹਾਂ ਭੇਦਾਂ ਵਿੱਚੋਂ ਪ੍ਰਾਪਤ ਹੋਣ ਵਾਲੇ ਰਹੱਸਾਂ ਦਾ ਅਨੁਭਵ ਮਿਲਦਾ ਹੈ। ਇਸੇ ਲਈ ਗੁਰੂ ਨਾਨਕ ਨੇ ਨਾਮ ਮੰਨਣ ਵਾਲੇ ਮਨੁੱਖ ਦੀ ਗਤਿ ਮਿਤ ਨੂੰ ਬੜਾ ਵਡਿਆਇਆ ਹੈ: "ਮੰਨੇ ਕੀ ਗਤਿ ਕਹੀ ਨ ਜਾਇ ॥" ਸਪੱਸ਼ਟ ਸੰਕੇਤ ਹੈ ਕਿ ਨਾਮ ਸੁਣਨ ਤੋਂ ਬਾਅਦ ਜਦੋਂ ਨਾਮ ਮੰਨਣ ਦੀ ਅਵਸਥਾ ਪ੍ਰਾਪਤ ਹੁੰਦੀ ਹੈ ਤਾਂ ਉਦੋਂ ਸ਼ਬਦ ਅਸਮਰਥ ਹੋ ਜਾਂਦੇ ਹਨ। ਇਸ ਅਸਮਰਥਾ ਵੱਲ ਸੰਕੇਤ ਕਰਦਿਆਂ ਗੁਰੂ ਨਾਨਕ ਨੇ ਕਿਹਾ ਹੈ ਕਿ ਜੇਕਰ ਇਸ ਮੰਨਣ ਦੀ ਅਵਸਥਾ ਨੂੰ ਚਿੰਤਕ ਇਕੱਠੇ ਬਹਿ ਕੇ ਵਿਚਾਰ ਵੀ ਕਰ ਲੈਣ ਤਾਂ ਵੀ ਭੇਦ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਸ ਅਵਸਥਾ ਉਪਰ ਪੁੱਜੇ ਮਨੁੱਖ ਦਾ ਮਨ ਤਨ ਨਿਰਮਲ ਹੋ ਜਾਂਦਾ ਹੈ। ਸੁਰਤਿ ਮਤਿ ਮਨ ਬੁਧਿ ਦੀ ਘਾੜਤ ਹੋ ਜਾਂਦੀ ਹੈ। ਨਾਮ ਮੰਨਣ ਦੀ ਅਵਸਥਾ ਦਾ ਪ੍ਰਗਟਾਵਾ ਜਪੁਜੀ ਵਿਚ ਇੰਜ ਹੋਇਆ ਹੈ:

**ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥**
**ਮੰਨੈ ਮੁਹਿ ਚੋਟਾ ਨਾ ਖਾਇ ॥ ਮੰਨੈ ਜਮ ਕੈ ਸਾਥਿ ਨ ਜਾਇ ॥**
**ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥**

ਇਸ ਪਉੜੀ ਵਿਚ ਨਾਮ ਮੰਨਣ ਦਾ ਕੇਂਦਰੀ ਮਹਾਤਮ ਉਸਾਰਿਆ ਗਿਆ ਹੈ। ਅਧਿਆਤਮਕ ਸੰਸਾਰ ਵਿਚ ਸੁਰਤਿ ਦਾ ਉਚੇਰੇ ਹੋ ਜਾਣਾ ਹੀ ਮੁਕਤ ਅਵਸਥਾ ਹੈ। ਉਚੇਰੀ ਸੁਰਤਿ ਉਦੋਂ ਪ੍ਰਗਟ ਹੁੰਦੀ ਹੈ ਜਦੋਂ ਮਨੁੱਖ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਂਦਾ ਹੈ। ਜਿਸ ਮਨੁੱਖ ਅੰਦਰ ਪਰਮਾਤਮਾ ਦਾ ਵਾਸ ਹੋ ਜਾਂਦਾ ਹੈ, ਉਸ ਨੂੰ ਜਮ ਦਾ ਭੈਅ ਨਹੀਂ ਰਹਿੰਦਾ, ਭਟਕਣ ਮੁੱਕ ਜਾਂਦੀ ਹੈ ਅਤੇ ਨਾ ਹੀ ਉਹ ਸੰਸਾਰ ਵਿਚ ਚੋਟਾਂ ਖਾਂਦਾ ਹੈ। ਅਜਿਹਾ ਉਦੋਂ ਹੁੰਦਾ ਹੈ ਜਦੋਂ ਮਨੁੱਖ ਨੂੰ ਨਾਮ ਦੀ ਮਹਿਮਾ ਦਾ ਗਿਆਨ ਹੁੰਦਾ ਹੈ। ਨਾਮ ਮੰਨਣ ਦੀ ਅਵਸਥਾ ਅਜਿਹੀ ਹੈ, ਜਿਸ ਵਿਚ ਮਨੁੱਖ ਨੂੰ ਮਤਿ ਪ੍ਰਾਪਤ ਹੁੰਦੀ ਹੈ, ਜੱਸ ਮਿਲਦਾ ਹੈ ਅਤੇ ਉਸ ਦੇ ਰਾਹਾਂ ਵਿਚ ਕੋਈ ਰੁਕਾਵਟ ਨਹੀਂ ਬਣਦਾ। ਨਾਮ ਮੰਨਣ ਵਾਲੇ ਮਨੁੱਖ ਨੂੰ ਧਰਮ ਦੇ ਅਸਲ ਅਰਥਾਂ ਦੀ ਪ੍ਰਤੀਤੀ ਹੋ ਜਾਂਦੀ ਹੈ। ਇਸ ਪਉੜੀ ਵਿਚ ਮਨੁੱਖ ਦਾ ਰਹੱਸ ਦਾ ਪਤਾ ਲੱਗਦਾ ਹੈ ਕਿ ਉਚੇਰੀ ਸੁਰਤਿ ਹੋ ਜਾਣ ਨਾਲ ਦੁਨਿਆਵੀ ਬੰਧਨ ਸਹਿਜੇ ਹੀ ਮੁੱਕ ਜਾਂਦੇ ਹਨ, ਮਨ ਵਿਚ ਕੋਈ ਦਵੈਤ-ਭਾਵ ਨਹੀਂ ਰਹਿੰਦਾ। ਇਹ ਪਉੜੀਆਂ ਉਸ ਸਮਾਜ ਲਈ ਰਹਿਨੁਮਾਈ ਕਰਨ ਵਾਲੀਆਂ ਹਨ, ਜਿਨ੍ਹਾਂ ਵਿਚ ਮਨੁੱਖ ਦਵੈਤ ਦਾ ਸ਼ਿਕਾਰ ਹੋ ਕੇ ਇਕ ਦੂਜੇ ਲਈ ਨਫ਼ਰਤਾਂ ਪਾਲ ਰਹੇ ਹਨ। ਜਦੋਂ ਧਰਮ ਦਾ ਮਾਡਲ ਵਿਸ਼ਾਲ ਅਤੇ ਗਹਿਰਾ ਹੋ ਜਾਂਦਾ ਹੈ ਤਾਂ ਉਦੋਂ ਮਨੁੱਖ ਨੂੰ ਸਹੀ ਮਾਰਗ ਦੀ ਪ੍ਰਤੀਤੀ ਹੁੰਦੀ ਹੈ, ਸਾਰੇ ਧਰਮ ਇਕ ਸੋਮੇ ਦੀ ਕਿਰਤ ਲੱਗਣ ਲੱਗਦੇ ਹਨ। ਗੁਰੂ ਨਾਨਕ ਨੇ ਨਾਮ ਮੰਨਣ ਵਾਲੇ ਮਨੁੱਖ ਦੀ ਪਰਿਭਾਸ਼ਾ ਕਰਦਿਆਂ ਇਹ ਤੱਥ ਉਸਾਰਿਆ ਹੈ ਕਿ ਨਾਮ ਮੰਨਣ ਦਾ ਅਭਿਆਸੀ ਕੇਵਲ ਆਪ ਹੀ ਮੁਕਤ ਨਹੀਂ ਹੁੰਦਾ, ਬਲਕਿ ਉਹ ਆਪਣੇ ਸੰਗਿ ਸਾਥਿ ਨੂੰ ਵੀ ਤਾਰਦਾ ਹੈ। ਉਸ ਦਾ ਬੋਲ ਪ੍ਰਵਚਨ ਹੋ ਜਾਂਦਾ ਹੈ। ਅਜਿਹੇ ਮਨੁੱਖ ਨੂੰ ਕਿਸੇ ਦੇ ਦਰ ਉਪਰ ਭਿਖਿਆ ਨਹੀਂ ਮੰਗਣੀ ਪੈਂਦੀ। ਦਾਤਾਂ ਅਤੇ ਪ੍ਰਾਪਤੀਆਂ ਉਸ ਦੇ ਮਾਰਗ ਵਿਚ ਸਹਿਜੇ ਦਾਖ਼ਲ ਹੋ ਜਾਂਦੀਆਂ ਹਨ। ਗੁਰੂ ਨਾਨਕ ਨੇ ਹਰ ਪਉੜੀ ਦੇ ਅੰਤ ਉਪਰ ਇਸ ਗੱਲ ਨੂੰ ਸੁਚੇਤ ਰੂਪ ਵਿਚ ਦ੍ਰਿੜ੍ਹਾਇਆ ਹੈ ਕਿ ਜੇ ਕਿਸੇ ਮਨੁੱਖ ਅੰਦਰ ਕੋਈ ਸ਼ੰਕਾ ਹੈ, ਉਹ ਇਸ ਮਾਰਗ ਉਪਰ ਚੱਲ ਕੇ ਖ਼ੁਦ ਵੇਖੇ ਤਾਂ ਜੋ ਉਸ ਅੰਦਰਲੀ ਦੂਈ ਦਵੈਤ ਮਿਟ ਜਾਵੇ। ਨਾਮ ਮੰਨਣ ਵਾਲੇ ਦੀ ਮਾਨਸਿਕ ਅਵਸਥਾ ਦਾ ਪ੍ਰਗਟਾਵਾ ਜਪੁਜੀ ਵਿਚ ਅਜਿਹਾ ਹੈ :

**ਮੰਨੈ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ ਪਰਗਟੁ ਜਾਇ॥**
**ਮੰਨੈ ਮਗੁ ਨ ਚਲੈ ਪੰਥੁ॥ ਮੰਨੈ ਧਰਮ ਸੇਤੀ ਸਨਬੰਧੁ॥**
**ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੪॥**

ਜਪੁਜੀ ਵਿਚ ਨਾਮ ਸੁਣਨ ਮੰਨਣ ਤੋਂ ਬਾਅਦ ਮਨੁੱਖ ਦੀ ਅਗਲੇਰੀ ਮੰਜ਼ਲ ਪੰਚ ਪਦ ਪ੍ਰਾਪਤ ਕਰਨ ਵਾਲੀ ਹੈ। ਜਪੁਜੀ ਦੀ ਇਸ ਸੋਲ੍ਹਵੀਂ ਪਉੜੀ ਵਿਚ ਪ੍ਰਭੂ ਦੀ ਰਹਿਮਤ ਪ੍ਰਾਪਤ ਕੀਤੇ ਮਨੁੱਖਾਂ ਦੀ ਅਵਸਥਾ ਦਾ ਉਲੇਖ ਹੈ। ਸੁਰਤਿ ਅਤੇ ਮਨ ਮਤਿ ਦੀ ਘਾੜਤ ਹੋ ਜਾਣ ਨਾਲ ਜਦੋਂ ਸਭ ਬੰਧਨ ਮਿਟ ਜਾਂਦੇ ਹਨ ਤਾਂ ਪਰਮਾਤਮਾ ਦੀ ਪ੍ਰਤੀਤੀ ਮਨੁੱਖ ਨੂੰ ਆਪਣੇ ਅੰਦਰੋਂ ਹੋਣ ਲੱਗਦੀ ਹੈ। ਇਹੀ ਉਚੇਰੀ ਅਵਸਥਾ

ਹੈ, ਇਹੀ "ਪੰਚ" ਹੋਣਾ ਹੈ। ਗੁਰੂ ਨਾਨਕ ਇਨ੍ਹਾਂ ਪਹੁੰਚੇ ਹੋਏ ਵਿਅਕਤੀਆਂ ਨੂੰ ਪੰਚ ਦਾ ਦਰਜਾ ਦੇਂਦੇ ਹਨ ਜੋ ਧਰਤੀ ਉਪਰ ਵੀ ਅਤੇ ਪ੍ਰਭੂ ਦੀ ਦਰਗਾਹ ਵਿਚ ਵੀ ਮਾਣ ਪ੍ਰਾਪਤ ਕਰਦੇ ਹਨ। ਜਪੁਜੀ ਦੀ ਇਸ ਪਉੜੀ ਵਿਚ ਗੁਰੂ ਨਾਨਕ ਨੇ ਪੰਚ ਦੀ ਪਰਿਭਾਸ਼ਾ ਤੋਂ ਲੈ ਕੇ ਸਮੁੱਚੇ ਬ੍ਰਹਿਮੰਡ ਦੀ ਸਿਧਾਂਤਕ ਵਿਆਖਿਆ ਕੀਤੀ ਹੈ। ਇਹ ਪਉੜੀ ਇਸ ਪ੍ਰਕਾਰ ਹੈ :

**ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥**
**ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥**
**ਜੇ ਕੋ ਕਹੈ ਕਰੈ ਵੀਚਾਰੁ ॥ ਕਰਤੇ ਕੈ ਕਰਣੈ ਨਾਹੀ ਸੁਮਾਰੁ ॥**
**ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥**
**ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥**
**ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥**
**ਜੀਅ ਜਾਤਿ ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥**
**ਏਹੁ ਲੇਖਾ ਲਿਖਿ ਜਾਣੈ ਕੋਇ ॥ ਲੇਖਾ ਲਿਖਿਆ ਕੇਤਾ ਹੋਇ ॥**
**ਕੇਤਾ ਤਾਣੁ ਸੁਆਲਿਹੁ ਰੂਪੁ ॥ ਕੇਤੀ ਦਾਤਿ ਜਾਣੈ ਕੌਣੁ ਕੂਤੁ ॥**
**ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥**
**ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੬॥**

ਇਸ ਪਉੜੀ ਵਿਚ ਗੁਰੂ ਨੇ ਆਪਣੀ ਗੱਲ ਪਹਿਲਾਂ ਪੰਚ ਤੋਂ ਸ਼ੁਰੂ ਕੀਤੀ ਹੈ ਅਤੇ ਫਿਰ ਧਰਤੀ ਤੋਂ ਲੈ ਕੇ ਸਾਰੀ ਕਾਇਨਾਤ ਦੀ ਸਿਰਜਣਾ ਨੂੰ ਵਿਚਾਰਿਆ ਹੈ। ਜਪੁਜੀ ਵਿਚ ਮੂਲ ਧਰਾਤਲ ਗਿਆਨ ਉਪਰ ਟਿਕੀ ਹੈ। ਪੰਚ ਵੀ ਉਹ ਹਨ ਜੋ ਨਾਮ ਅਤੇ ਗਿਆਨ ਦੇ ਅਭਿਆਸੀ ਹੁੰਦੇ ਹਨ। ਗੁਰੂ ਰੂਪੀ ਸ਼ਕਤੀ ਉਨ੍ਹਾਂ ਦੇ ਅੰਦਰ ਵਸੀ ਹੁੰਦੀ ਹੈ। ਆਪਣੇ ਗਿਆਨ ਸਿਮਰਨ ਅਤੇ ਧਿਆਨ ਰਾਹੀਂ ਸੰਤ (ਪੰਚ) ਦਾ ਪਦ ਪ੍ਰਾਪਤ ਕਰਦੇ ਹਨ। ਪਾਰਗਾਮੀ ਅਵਸਥਾ ਬਾਣੀ ਚਿੰਤਨ ਵਿਚ ਉਚੇਰੀ ਅਵਸਥਾ ਮੰਨੀ ਗਈ ਹੈ। ਪੰਚ ਦੀ ਪਛਾਣ ਹੀ ਇਹ ਹੈ ਕਿ ਉਹ ਕੰਵਲ ਫੁੱਲ ਵਾਂਗ ਮਾਇਆ ਤੋਂ ਨਿਰਲੇਪ ਰਹਿ ਕੇ ਉਚੇਰੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ। ਬਾਣੀ ਵਿਚ ਇਹ ਵਿਰਲੇ ਵਿਅਕਤੀ ਹਨ। ਇਹੀ ਵਿਰਲੇ ਵਿਅਕਤੀ ਗਿਆਨ ਦਾ ਪ੍ਰਤੀਕ ਹਨ, ਇਨ੍ਹਾਂ ਨੂੰ ਹੀ ਗੁਰਮੁਖਿ ਮੰਨਿਆ ਗਿਆ ਹੈ। ਗੁਰੂ ਜਿਨ੍ਹਾਂ ਦੇ ਅੰਦਰ ਵੱਸ ਜਾਂਦਾ ਹੈ, ਉਹੀ ਗੁਰਮੁਖਿ ਹੋ ਜਾਂਦੇ ਹਨ। ਮਨਮੁਖਿ ਦੇ ਸਮਵਿੱਥ ਬਾਣੀਕਾਰਾਂ ਨੇ ਗੁਰਮੁਖਿ ਦਾ ਆਦਰਸ਼ ਸਥਾਪਤ ਕੀਤਾ ਹੈ। ਮਨ ਤੋਂ ਪਾਰ ਚਲੇ ਜਾਣਾ, ਮਨ ਨੂੰ ਜਿੱਤ ਲੈਣਾ ਹੈ। "ਮਨਿ ਜੀਤੈ ਜਗੁ ਜੀਤੁ" ਦਾ ਮੂਲ ਭਾਵ ਹੀ ਇਹ ਹੈ ਕਿ ਜੋ ਵਿਅਕਤੀ ਮਨ ਨੂੰ ਜਿੱਤ ਲੈਂਦਾ ਹੈ, ਮਨ ਜਿਸ ਦੇ ਨਿਯੰਤਰਣ ਵਿਚ ਆ ਜਾਂਦਾ ਹੈ, ਉਹ ਮਨੁੱਖ ਹੀ ਪੰਚ ਹੈ, ਗੁਰਮੁਖਿ ਹੈ, ਸੰਤ ਹੈ। ਅਜਿਹੇ ਵਿਰਲੇ ਵਿਅਕਤੀਆਂ ਦੇ ਲਿਲਾਟ ਜਗਮਗ ਜਗਮਗ ਕਰਦੇ ਹਨ। ਇਹੀ ਮੁਕਤ ਅਵਸਥਾ ਹੈ।

ਗੁਰੂ ਨਾਨਕ ਨੇ ਇਸ ਪਉੜੀ ਵਿਚ ਬ੍ਰਹਿਮੰਡ ਦੀ ਸਿਰਜਣਾ ਦਾ ਮਾਡਲ

ਉਸਾਰਦਿਆਂ ਧਰਤੀ ਹੇਠਲੇ ਧੌਲ ਦੀ ਮਿੱਥ ਨੂੰ ਰੱਦ ਕੀਤਾ ਹੈ। ਹਿੰਦੂ ਧਰਮ ਵਿਚ ਇਹ ਮਿੱਥ ਹੈ ਕਿ ਧਰਤੀ ਨੂੰ ਧੌਲ ਨੇ ਆਪਣੇ ਸਿੰਗਾਂ ਉਪਰ ਚੁੱਕਿਆ ਹੋਇਆ ਹੈ। ਧੌਲ ਧਰਤੀ ਦਾ ਥੰਮ੍ਹ ਹੈ। ਗੁਰੂ ਨਾਨਕ ਨੇ ਇਸ ਮਿੱਥ ਨੂੰ ਵਿਵੇਕ ਨਾਲ ਰੱਦ ਕੀਤਾ ਹੈ। ਮੂਲ ਤਰਕ ਇਹ ਉਸਾਰਿਆ ਹੈ ਕਿ ਜੇਕਰ ਧਰਤੀ ਥੱਲੇ ਧੌਲ ਹੈ ਤਾਂ ਧੌਲ ਕਿਸ ਉਪਰ ਖੜਾ ਹੈ ? ਧਰਤੀਆਂ ਅਨੇਕ ਹਨ ਤੇ ਇਸ ਅਨੇਕਤਾ ਨੂੰ ਧੌਲ ਕਿਵੇਂ ਚੁੱਕੀ ਫਿਰਦਾ ਹੈ ? ਪ੍ਰਸ਼ਨ ਉਠਾਂਦਿਆਂ ਨਾਲ ਹੀ ਸਪੱਸ਼ਟ ਕਰ ਦਿੱਤਾ ਹੈ ਕਿ ਧਰਤੀ ਧੌਲ ਉਪਰ ਨਹੀਂ, ਧਰਮ ਉਪਰ ਖੜੀ ਹੈ। ਉਹ ਧਰਮ ਜੋ ਦਇਆ ਵਿੱਚੋਂ ਪੈਦਾ ਹੁੰਦਾ ਹੈ। ਸੰਤੋਖ ਇਸ ਨੇਮ ਦਾ ਮੂਲ ਸੂਤਰ ਹੈ ਭਾਵ ਸੰਤੋਖ ਦੇ ਸੂਤਰ ਵਿਚ ਬੱਝੀਆਂ ਸਾਰੀਆਂ ਕੁਦਰਤੀ ਸ਼ਕਤੀਆਂ ਬ੍ਰਹਿਮੰਡ ਨੂੰ ਗਤੀਮਾਨ ਰੱਖਦੀਆਂ ਹਨ। ਗੁਰੂ ਨਾਨਕ ਨੇ ਮੂਲ ਸੂਤਰ ਇਹ ਉਸਾਰਿਆ ਹੈ ਕਿ ਇਸ ਬ੍ਰਹਿਮੰਡ ਦੀ ਲੀਲ੍ਹਾ ਨੂੰ ਜੇਕਰ ਕੋਈ ਸਮਝ ਲੈਂਦਾ ਹੈ ਤਾਂ ਉਹ ਸਚਿਆਰਾ ਬਣ ਜਾਂਦਾ ਹੈ।

ਅਧਿਆਤਮਕ ਚਿੰਤਨ ਵਿਚ ਕੇਂਦਰੀ ਪ੍ਰਸ਼ਨ ਇਹ ਉਸਾਰਿਆ ਗਿਆ ਹੈ ਕਿ ਸਮੁੱਚਾ ਬ੍ਰਹਿਮੰਡ ਪ੍ਰਭੂ ਦੀ ਸਿਰਜਣਾ ਹੈ। ਹਰ ਧਰਮ ਚਿੰਤਨ ਵਿਚ ਬ੍ਰਹਿਮੰਡ ਦੀ ਸਿਰਜਣਾ ਦੇ ਵਿਭਿੰਨ ਵਿਚਾਰ ਹਨ। ਜੋ ਵਿਚਾਰ ਸਭ ਧਰਮਾਂ ਵਿਚ ਸਾਂਝਾ ਹੈ, ਉਹ ਇਹ ਹੈ ਕਿ ਸਾਰੀ ਸਿਰਜਣਾ ਦਾ ਕਰਤਾ ਪ੍ਰਭੂ ਆਪ ਹੈ। ਗੁਰੂ ਨਾਨਕ ਜਪੁਜੀ ਵਿਚ ਇਹ ਵਿਚਾਰ ਪ੍ਰਗਟਾਉਂਦੇ ਹਨ ਕਿ ਬ੍ਰਹਿਮੰਡ ਦੀ ਸਿਰਜਣਾ ਪ੍ਰਭੂ ਨੇ ਆਪਣੇ ਇਕ ਬੋਲ ਨਾਲ ਕੀਤੀ ਹੈ। ਜੋ ਸਿਰਜਿਆ ਗਿਆ ਹੈ, ਉਹ ਉਸ ਦੀ ਕਲਮ ਦੀ ਕਰਾਮਾਤ ਹੈ। "ਕੀਤਾ ਪਸਾਉ ਏਕੋ ਕਵਾਉ" ਦਾ ਅਰਥ ਹੀ ਇਹ ਹੈ ਕਿ ਸਿਰਜਿਕ ਨੇ ਸਮੁੱਚੀ ਸਿਰਜਣਾ ਇੱਕੋ ਵਾਰੀ ਕੀਤੀ ਹੈ। "ਵੁੜੀ ਕਲਾਮ" ਤੋਂ ਭਾਵ ਨਿਰੰਤਰ ਚੱਲਣ ਵਾਲੀ ਸ਼ਕਤੀ ਹੈ। ਗੁਰੂ ਨਾਨਕ ਆਪਣੀ ਇਸ ਪਉੜੀ ਵਿਚ ਪ੍ਰਭੂ ਦੇ ਸਿਰਜਿਕ ਰੂਪ ਦੀ ਉਸਾਰੀ ਵੀ ਕਰਦੇ ਹਨ ਅਤੇ ਨਾਲ ਹੀ ਉਸ ਮਿੱਥ ਨੂੰ ਰੱਦ ਕਰਦੇ ਹਨ ਕਿ ਧਰਤੀ ਧੌਲ ਉਪਰ ਨਹੀਂ, ਧਰਮ ਉਪਰ ਖੜੀ ਹੈ। ਪ੍ਰਭੂ ਪਸਾਰੇ ਦਾ ਵਿਚਾਰ ਪ੍ਰਗਟਾਉਂਦੇ ਹੋਏ ਗੁਰੂ ਨਾਨਕ ਵਿਸਮਾਦੀ ਅਵਸਥਾ ਵਿਚ ਚਲੇ ਗਏ ਹਨ। ਅਜਿਹੀ ਅਵਸਥਾ ਜਿਥੇ ਪਹੁੰਚ ਕੇ ਮਨੁੱਖ ਨਿਰਵਿਚਾਰ ਹੋ ਜਾਂਦਾ ਹੈ। ਇਹ ਵਿਸਮਾਦੀ ਅਵਸਥਾ ਹੈ, ਜਿਸ ਵਿਚ "ਵਾਰਿਆ ਨ ਜਾਵਾ ਏਕ ਵਾਰ" ਦਾ ਭਾਵ ਪੈਦਾ ਹੋ ਜਾਂਦਾ ਹੈ। ਪ੍ਰਭੂ ਦੀ ਕੁਦਰਤਿ ਅੱਗੇ ਬਲਿਹਾਰ ਜਾਂਦੇ ਹੋਏ ਗੁਰੂ ਨਾਨਕ ਪ੍ਰਭੂ ਦੇ ਹੁਕਮ ਅੱਗੇ ਨੱਤ-ਮਸਤਕ ਹਨ। ਇਹ ਯਾਤਰਾ ਵਿਚਾਰ ਤੋਂ ਵਿਸਮਾਦ ਬਿੰਦੂ ਤਕ ਪਹੁੰਚਣ ਦੀ ਹੈ। ਪ੍ਰਭੂ ਜੋ ਸਦਾ ਸਲਾਮਤ ਹੈ, ਉਸ ਦਾ ਹੁਕਮ ਹੀ ਭਲਾ ਹੈ ਅਤੇ ਇਸ ਹੁਕਮ ਨੂੰ ਬੁਝ ਲੈਣਾ ਹੀ ਸਚਿਆਰ ਬਣਨਾ ਹੈ। ਇਹ ਪਉੜੀ ਗੁਰਮਤਿ ਵਿਚਾਰਧਾਰਾ ਦੇ ਚਿੰਤਨ ਨੂੰ ਪ੍ਰਗਟਾਉਣ ਵਾਲੀ ਕਹੀ ਜਾ ਸਕਦੀ ਹੈ।

ਜਪੁਜੀ ਬਾਣੀ ਵਿਚ ਸਤਾਰ੍ਹਵੀਂ, ਅਠਾਰ੍ਹਵੀਂ ਅਤੇ ਉੱਨੀਵੀਂ ਪਉੜੀਆਂ ਵਿਚਾਰਧਾਰਕ ਦ੍ਰਿਸ਼ਟੀ ਤੋਂ ਬੜੀਆਂ ਮਹੱਤਵਪੂਰਣ ਹਨ। ਇਨ੍ਹਾਂ ਤਿੰਨਾਂ ਪਉੜੀਆਂ ਦੇ ਕੇਂਦਰ ਵਿਚ "ਅਸੰਖ" ਦਾ ਅਨੁਭਵ ਹੈ। ਇਹ ਤਿੰਨ ਪਉੜੀਆਂ ਕਰਤੇ ਦੀ ਕਿਰਤ ਨੂੰ ਦੇਖਦਿਆਂ ਰਚੀਆਂ ਗਈਆਂ ਹਨ। ਇਨ੍ਹਾਂ ਪਉੜੀਆਂ ਵਿਚ ਵਿਸਮਾਦੀ ਰੰਗ ਬੜਾ

ਉਘੜਵਾਂ ਹੈ। ਸਤਾਰ੍ਹਵੀਂ ਪਉੜੀ ਵਿਚ ਪ੍ਰਭੂ ਦੀ ਸਿਰਜਣਾ ਦੇ ਉਹ ਪਾਸਾਰ ਹਨ ਜੋ ਗੁਰਮੁਖਿ ਬਿਰਤੀ ਵਾਲੇ ਹਨ। ਅਠਾਰ੍ਹਵੀਂ ਪਉੜੀ ਵਿਚ ਉਨ੍ਹਾਂ ਮਨੁੱਖਾਂ ਦੀ ਪ੍ਰਕ੍ਰਿਤੀ ਹੈ ਜੋ ਆਪਣੇ ਅਸਲ ਮਾਰਗ ਤੋਂ ਭਟਕੇ ਥਿੜਕੇ ਹਨ ਅਤੇ ਉੱਨੀਵੀਂ ਪਉੜੀ ਵਿਚ ਪ੍ਰਭੂ ਦੀ ਅਨੰਨਤਾ ਦਾ ਬਿੰਬ ਹੈ। ਸਤਾਰ੍ਹਵੀਂ ਪਉੜੀ ਦਾ ਕੇਂਦਰੀ ਭਾਵ ਵਿਸਮਾਦੀ ਅਵਸਥਾ ਵਿਚ ਵਿਗਸਦਾ ਹੈ:

**ਅਸੰਖ ਜਪ ਅਸੰਖ ਭਾਉ॥ ਅਸੰਖ ਪੂਜਾ ਅਸੰਖ ਤਪ ਤਾਉ॥**
**ਅਸੰਖ ਗਰੰਥ ਮੁਖਿ ਵੇਦ ਪਾਠ॥ ਅਸੰਖ ਜੋਗ ਮਨਿ ਰਹਹਿ ਉਦਾਸ॥**
**ਅਸੰਖ ਭਗਤ ਗੁਣ ਗਿਆਨ ਵੀਚਾਰ॥ ਅਸੰਖ ਸਤੀ ਅਸੰਖ ਦਾਤਾਰ॥**
**ਅਸੰਖ ਸੂਰ ਮੁਹ ਭਖ ਸਾਰ॥ ਅਸੰਖ ਮੋਨਿ ਲਿਵ ਲਾਇ ਤਾਰ॥**
**ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੭॥**

ਸਪੱਸ਼ਟ ਵਿਚਾਰ ਇਹ ਪ੍ਰਗਟਾਇਆ ਹੈ ਕਿ ਪਰਮਾਤਮਾ ਦੀ ਸਿਰਜਣਾ ਦੇ ਅੰਤਰਗਤ ਅਨੇਕਾਂ ਭਗਤ ਆਪਣੀ ਲਿਵ ਵਿਚ ਲੀਨ ਪ੍ਰਭੂ ਦਾ ਜਾਪ ਕਰ ਰਹੇ ਹਨ, ਅਸੰਖਾਂ ਤਪ ਅਤੇ ਪੂਜਾ ਪਾਠ ਹੋ ਰਹੇ ਹਨ, ਅਨੇਕ ਮਨੁੱਖ ਧਰਮ ਗ੍ਰੰਥਾਂ ਦੇ ਪਾਠ ਕਰ ਰਹੇ ਹਨ। ਪ੍ਰਭੂ ਦੇ ਨਾਮ ਵਿਚ ਰਮੇ ਹੋਏ ਅਨੇਕਾਂ ਜੋਗੀ ਮੁਨੀ ਸੰਸਾਰ ਤੋਂ ਉਪਰਾਮ ਬੈਠੇ ਹਨ। ਅਸੰਖਾਂ ਦਾਨੀ ਹਨ, ਦਾਤਾਰ ਹਨ। ਅਸੰਖਾਂ ਸੂਰਮੇ ਅਤੇ ਅਸੰਖਾਂ ਹੀ ਲਿਵ ਲਾਈ ਉਸ ਪ੍ਰਭੂ ਦੇ ਵਿਸਮਾਦੀ ਰੰਗਾਂ ਵਿਚ ਮਸਤ ਹਨ। ਉਹ ਪ੍ਰਭੂ ਏਨਾ ਵਿਸ਼ਾਲ ਹੈ ਕਿ ਉਸ ਦੇ ਇਕ ਕਿਣਕੇ ਦੀ ਵੀ ਥਾਹ ਨਹੀਂ ਪਾਈ ਜਾ ਸਕਦੀ। ਮਨੁੱਖ ਦੀ ਭੂਮਿਕਾ ਕੁਰਬਾਨ ਹੋਣ ਜੋਗੀ ਵੀ ਨਹੀਂ। ਜੋ ਵਾਪਰ ਰਿਹਾ ਹੈ, ਉਹੀ ਭਲਾ ਹੈ। ਇਸ ਪਉੜੀ ਵਿਚ ਗੁਰੂ ਨਾਨਕ ਨੇ ਉਨ੍ਹਾਂ ਮਨੁੱਖਾਂ ਦਾ ਬਿੰਬ ਉਸਾਰਿਆ ਹੈ ਜੋ ਧਰਮੀ ਅਸੂਲਾਂ ਉਪਰ ਤੁਰਦੇ ਪ੍ਰਭੂ ਦੇ ਰੰਗਾਂ ਵਿਚ ਰੰਗੇ ਹੋਏ ਹਨ। ਅਨੰਤਤਾ ਦੇ ਬਿਆਨ ਰਾਹੀਂ ਵਿਸਮਾਦੀ ਅਨੁਭਵ ਦਾ ਪ੍ਰਗਟਾਵਾ ਹੋਇਆ ਹੈ। ਇਸੇ ਪਉੜੀ ਦੇ ਸਮਰੂਪ ਅਠਾਰ੍ਹਵੀਂ ਪਉੜੀ ਉਨ੍ਹਾਂ ਮਨੁੱਖਾਂ ਦੀ ਗਿਣਤੀ ਹੈ ਜੋ ਅਮਾਨਵੀ ਚਰਿੱਤਰ ਵਾਲੇ ਹਨ। ਦੋਹਾਂ ਪਉੜੀਆਂ ਵਿਚ ਪ੍ਰਭੂ ਦੀ ਕਿਰਤ ਦਾ ਝਰੋਖਾ ਹੈ। ਫ਼ਰਕ ਇਹ ਹੈ ਕਿ ਇਕ ਧਿਰ ਨੂੰ ਮਾਰਗ ਦੀ ਸੋਝੀ ਹੋ ਗਈ ਹੈ ਜਦਕਿ ਦੂਜੀ ਧਿਰ ਮਾਇਆ ਵਿਚ ਗ੍ਰਸੀ ਭਟਕ ਰਹੀ ਹੈ। ਅਠਾਰ੍ਹਵੀਂ ਪਉੜੀ ਵਿਚ ਇਹ ਵੇਰਵੇ ਇੰਜ ਹਨ:

**ਅਸੰਖ ਮੂਰਖ ਅੰਧ ਘੋਰ॥ ਅਸੰਖ ਚੋਰ ਹਰਾਮਖੋਰ॥**
**ਅਸੰਖ ਅਮਰ ਕਰਿ ਜਾਹਿ ਜੋਰ॥ ਅਸੰਖ ਗਲਵਢ ਹਤਿਆ ਕਮਾਹਿ॥**
**ਅਸੰਖ ਪਾਪੀ ਪਾਪੁ ਕਰਿ ਜਾਹਿ॥ ਅਸੰਖ ਕੂੜਿਆਰ ਕੂੜੇ ਫਿਰਾਹਿ॥**
**ਅਸੰਖ ਮਲੇਛ ਮਲੁ ਭਖਿ ਖਾਹਿ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ॥**
**ਨਾਨਕੁ ਨੀਚੁ ਕਹੈ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੮॥**

ਇਸ ਪਉੜੀ ਵਿਚ ਉਹ ਮਨੁੱਖ ਦੱਸੇ ਗਏ ਹਨ ਜੋ ਪ੍ਰਭੂ ਤੋਂ ਬੇਮੁਖ ਹੋ ਕੇ ਮਾਇਆ ਵਿਚ ਲੀਨ ਹਨ। ਅਜਿਹੇ ਅਸੰਖਾਂ ਦੀ ਗਿਣਤੀ ਵਿਚ ਹਨ ਜੋ ਹਰਾਮ ਖਾ ਰਹੇ ਹਨ, ਦੂਜਿਆਂ ਦੇ ਹੱਕ ਖੋਹ ਰਹੇ ਹਨ। ਅਸੰਖਾਂ ਮਨੁੱਖ ਮਾਇਆ ਦੇ ਕੂੜ ਵਿਚ ਭਟਕ ਰਹੇ ਹਨ, ਅਨੇਕਾਂ ਨਿੰਦਕ ਆਪਣੀ ਭਟਕਣ ਵਿਚ ਗ੍ਰਸੇ ਦੂਜਿਆਂ ਦੀ ਨਿੰਦਾ ਕਰ ਰਹੇ ਹਨ। ਗੁਰੂ ਨਾਨਕ ਨੇ ਇਨ੍ਹਾਂ ਦੋਹਾਂ ਪਉੜੀਆਂ ਦੇ ਵਿਰੋਧੀ ਜੁਟ ਰਾਹੀਂ ਗੁਰਮੁਖਿ ਦੀ ਪਰਿਭਾਸ਼ਾ ਕਰ ਦਿੱਤੀ ਹੈ। ਪਹਿਲੇ ਉਹ ਅਸੰਖ ਮਨੁੱਖ ਹਨ ਜੋ ਮੁਕਤ ਹਨ ਅਤੇ ਦੂਜੇ ਪਾਸੇ ਅਸੰਖ ਉਹ ਹਨ ਜੋ ਧਰਮ ਦੀ ਦੁਨੀਆ ਤੋਂ ਬੇਖ਼ਬਰ ਮਨੁੱਖਾ ਜਨਮ ਗਵਾ ਰਹੇ ਹਨ। ਦੋਵੇਂ ਪਉੜੀਆਂ ਇਕ ਦੂਜੇ ਨੂੰ ਗਹਿਰਾਈ ਦੇਣ ਵਾਲੀਆਂ ਹਨ।

ਜਪੁਜੀ ਦੀ ਉੱਨੀਵੀਂ ਪਉੜੀ ਵਿਚ ਪਰਮਾਤਮਾ ਦੀ ਬੇਅੰਤਤਾ ਦਾ ਪ੍ਰਗਟਾਵਾ ਹੈ। ਦਸਵੀਂ ਤੇ ਯਾਰ੍ਹਵੀਂ ਪਉੜੀ ਵਿਚ ਵੀ ਅਜਿਹੀ ਅਨੰਤਤਾ ਦਾ ਬਿੰਬ ਹੈ। ਇਸ ਪਉੜੀ ਵਿਚ ਵੀ ਪ੍ਰਭੂ ਦੀ ਸਿਰਜਣਾ ਦਾ ਗੁਣ ਗਾਣ ਕੀਤਾ ਹੈ। ਭਗਤ ਜਦੋਂ ਵੀ ਪ੍ਰਭੂ ਦੇ ਅਸੀਮ ਪਾਸਾਰੇ ਨੂੰ ਦੇਖਦਾ ਹੈ ਤਾਂ ਉਦੋਂ ਉਹ ਵਿਸਮਾਦ ਦੀ ਅਵਸਥਾ ਵਿਚ ਆ ਜਾਂਦਾ ਹੈ। ਇਸ ਪਉੜੀ ਵਿਚ ਪ੍ਰਭੂ ਦੇ ਪਾਸਾਰੇ ਨੂੰ ਇੰਜ ਪ੍ਰਗਟਾਇਆ ਗਿਆ ਹੈ :

**ਅਸੰਖ ਨਾਵ ਅਸੰਖ ਥਾਵ॥ ਅਗੰਮ ਅਗੰਮ ਅਸੰਖ ਲੋਅ॥**
**ਅਸੰਖ ਕਹਹਿ ਸਿਰਿ ਭਾਰੁ ਹੋਇ॥ ਅਖਰੀ ਨਾਮੁ ਅਖਰੀ ਸਾਲਾਹ॥**
**ਅਖਰੀ ਗਿਆਨੁ ਗੀਤ ਗੁਣ ਗਾਹ॥ ਅਖਰੀ ਲਿਖਣੁ ਬੋਲਣੁ ਬਾਣਿ॥**
**ਅਖਰਾ ਸਿਰਿ ਸੰਜੋਗੁ ਵਖਾਣਿ॥ ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥**
**ਜਿਵ ਫੁਰਮਾਏ ਤਿਵ ਤਿਵ ਪਾਹਿ॥ ਜੇਤਾ ਕੀਤਾ ਤੇਤਾ ਨਾਉ॥**
**ਵਿਣੁ ਨਾਵੈ ਨਾਹੀ ਕੋ ਥਾਉ॥ ਕੁਦਰਤਿ ਕਵਣ ਕਹਾ ਵੀਚਾਰੁ॥**
**ਵਾਰਿਆ ਨ ਜਾਵਾ ਏਕ ਵਾਰ॥ ਜੋ ਤੁਧੁ ਭਾਵੈ ਸਾਈ ਭਲੀ ਕਾਰ॥**
**ਤੂ ਸਦਾ ਸਲਾਮਤਿ ਨਿਰੰਕਾਰ॥੧੯॥**

ਵਿਸਮਾਦ ਦੀ ਅਵਸਥਾ ਵਿਚ ਟਿਕਿਆ ਸ਼ਾਇਰ ਪ੍ਰਭੂ ਦੀ ਸਿਰਜਣਾ ਨੂੰ ਪ੍ਰਗਟਾਵੇ ਤੋਂ ਪਾਰ ਮੰਨਦਾ ਹੈ। ਇਸ ਸਿਰਜਣਾ ਦੇ ਅਸੰਖ ਨਾਮ ਹਨ, ਅਸੰਖ ਥਾਵ ਹਨ। ਅਸੰਖਾਂ ਅਜਿਹੇ ਲੋਕ ਅਤੇ ਧਰਤੀਆਂ ਹਨ, ਜਿਨ੍ਹਾਂ ਤਕ ਮਨੁੱਖੀ ਪਹੁੰਚ ਅਜੇ ਵੀ ਨਹੀਂ ਹੋ ਸਕੀ। ਅਜੋਕੀ ਸਾਇੰਸ ਇਸ ਸਿੱਟੇ ਉਪਰ ਪਹੁੰਚੀ ਹੈ ਕਿ ਬ੍ਰਹਿਮੰਡ ਦੇ ਅਨੇਕ ਖੰਡ ਹਨ ਜਿਨ੍ਹਾਂ ਉਪਰ ਅਜੇ ਪਹੁੰਚਣਾ ਸੰਭਵ ਨਹੀਂ। ਸਾਇੰਸ ਉਨ੍ਹਾਂ ਦੀ ਹੋਂਦ ਤੋਂ ਇਨਕਾਰੀ ਨਹੀਂ ਬਲਕਿ ਮਨੁੱਖੀ ਅਸਮਰੱਥਾ ਪ੍ਰਗਟਾਉਂਦੀ ਹੈ। ਅਧਿਆਤਮ ਦੇ ਝਰੋਖੇ ਵਿੱਚੋਂ ਭਗਤ ਅਜਿਹੀ ਹੀ ਭਾਵਨਾ ਨੂੰ ਪ੍ਰਗਟਾ ਰਿਹਾ ਹੈ। ਭਗਤ ਇਸ ਸਿਰਜਣਾ ਦੀ ਅਨੰਤਤਾ ਨੂੰ ਅਨੁਭਵ ਦੀ ਪੱਧਰ ਉਪਰ ਪਛਾਣਦਾ ਤਾਂ ਹੈ ਪਰ ਉਹ ਇਸ ਵਿਸਮਾਦੀ ਅਨੁਭਵ ਨੂੰ ਪ੍ਰਗਟਾਵੇ ਤੋਂ ਪਾਰ ਮੰਨਦਾ ਹੈ। ਮਨੁੱਖ ਆਪਣੇ ਹਰ ਅਨੁਭਵ ਨੂੰ ਆਪਣੀ ਭਾਸ਼ਾ ਰਾਹੀਂ ਬੋਲ ਦੇਂਦਾ ਹੈ ਪਰੰਤੂ ਇਸ ਵਿਸਮਾਦੀ ਅਨੁਭਵ ਨੂੰ ਉਹ ਭਾਸ਼ਾ ਤੋਂ ਪਾਰ ਕਹਿੰਦਾ ਹੈ। ਭਾਸ਼ਾ ਰਾਹੀਂ ਜਿਹੜੇ ਮਨੁੱਖ ਪ੍ਰਭੂ ਦੀ ਬੇਅੰਤਤਾ ਨੂੰ ਪ੍ਰਗਟਾਉਣ ਦਾ ਜਤਨ ਕਰਦੇ ਵੀ ਹਨ, ਉਹ ਅੰਤ ਵਿਚ ਆਪਣੀ ਅਸਮਰੱਥਾ

ਹੀ ਪ੍ਰਗਟਾਉਂਦੇ ਹਨ। ਮਨੁੱਖ ਜਤਨ ਤਾਂ ਕਰਦਾ ਹੈ ਕਿ ਪ੍ਰਭੂ ਦੇ ਰਹੱਸ ਪਛਾਣੇ ਅਤੇ ਪ੍ਰਗਟਾਏ ਜਾ ਸਕਣ ਪਰ ਇਕ ਬਿੰਦੂ ਉਪਰ ਪਹੁੰਚ ਕੇ ਉਹ ਚੁੱਪ ਹੋ ਜਾਂਦਾ ਹੈ। ਚੁੱਪ ਤੋਂ ਬਾਅਦ ਕੇਵਲ ਵਿਸਮਾਦੀ ਅਨੁਭਵ ਹੈ, ਪ੍ਰਗਟਾਵਾ ਨਹੀਂ। ਸ਼ਬਦ ਦੀ ਸਮਰੱਥਾ ਤੋਂ ਭਗਤ ਵਾਕਿਫ਼ ਤਾਂ ਹੁੰਦਾ ਹੈ ਪਰ ਅੰਤ ਵਿਚ ਉਹ ਇਸੇ ਸਿੱਟੇ ਉਪਰ ਪਹੁੰਚਦਾ ਹੈ ਕਿ ਪ੍ਰਭੂ ਦੀ ਕਾਇਨਾਤ ਨੂੰ ਸ਼ਬਦਾਂ ਰਾਹੀਂ ਉਸਾਰਨਾ ਸੰਭਵ ਨਹੀਂ। ਇਸ ਪਉੜੀ ਵਿਚ ਗੁਰੂ ਨਾਨਕ ਨੇ ਸ਼ਬਦ ਦੀ ਮਹਿਮਾ ਨੂੰ ਵੀ ਅਰਥ ਦਿੱਤੇ ਹਨ ਕਿ ਸ਼ਬਦਾਂ ਦੇ ਝਰੋਖੇ ਵਿੱਚੋਂ ਹੀ ਪ੍ਰਭੂ ਅਤੇ ਮਨੁੱਖ ਦੇ ਰਿਸ਼ਤੇ ਨੂੰ ਪ੍ਰਗਟਾਵਾ ਮਿਲਦਾ ਹੈ। ਭਗਤ ਜਦੋਂ ਵਿਸਮਾਦ ਦੀ ਅਵਸਥਾ ਵਿਚ ਆਉਂਦਾ ਹੈ ਤਾਂ ਉਦੋਂ ਉਹ ਆਪਣੇ ਇਲਾਹੀ ਰਹੱਸ ਅਨੁਭਵ ਨੂੰ ਸ਼ਬਦਾਂ ਦਾ ਹੀ ਸਾਕਾਰ ਕਰਦਾ ਹੈ। ਬਾਣੀਕਾਰ ਸ਼ਬਦ ਨੂੰ ਵੀ ਪ੍ਰਭੂ ਦੀ ਸਿਰਜਣਾ ਮੰਨਦਾ ਹੋਇਆ ਇਹ ਭਾਵ ਪ੍ਰਗਟਾਉਂਦਾ ਹੈ ਕਿ ਸ਼ਬਦਾਂ ਦੀ ਸ਼ਕਤੀ ਅਸੀਮ ਹੈ ਪਰ ਇਹ ਅਸੀਮ ਸ਼ਕਤੀ ਵੀ ਉਸ ਨਿਰੰਕਾਰ ਦੀ ਕੁਦਰਤ ਦੀ ਥਾਹ ਨਹੀਂ ਪਾ ਸਕਦੀ। ਅਜਿਹੀ ਅਧੀਰ ਅਵਸਥਾ ਵਿਚ ਭਗਤ ਕੇਵਲ ਕੁਰਬਾਨ ਜਾਣਾ ਹੀ ਜਾਣਦਾ ਹੈ। ਇਸ ਪਉੜੀ ਵਿਚ ਪ੍ਰਭੂ ਦੇ ਕਰਤਾਰੀ ਰੰਗ ਦੇ ਬਹੁ-ਰੰਗੀ ਰੂਪ ਨੂੰ ਉਸਾਰਿਆ ਗਿਆ ਹੈ। ਇਹ ਪ੍ਰਗਟਾਵਾ ਵਿਸਮਾਦੀ ਅਨੁਭਵ ਦਾ ਸ਼ਾਬਦਿਕ ਬਿੰਬ ਹੈ।

ਜਪੁਜੀ ਦੀ ਵੀਹਵੀਂ ਪਉੜੀ ਵਿਚ ਬਾਣੀਕਾਰ ਨੇ ਨਾਮ ਦੀ ਸ਼ਕਤੀ ਨੂੰ ਸਿਮਰਿਆ ਹੈ। ਇਸ ਪਉੜੀ ਦੇ ਅੰਤ ਉਪਰ "ਆਪੇ ਬੀਜਿ ਆਪੇ ਹੀ ਖਾਹੁ" ਦਾ ਮਾਡਲ ਮਨੁੱਖੀ ਆਦਰਸ਼ ਦਾ ਜੀਵੰਤ ਮਾਡਲ ਹੈ। ਇਸ ਮਾਡਲ ਦੀ ਸਮਕਾਲੀ ਪ੍ਰਾਸੰਗਿਕਤਾ ਬੜੀ ਅਰਥ ਭਰਪੂਰ ਹੈ। ਪਉੜੀ ਇਸ ਪ੍ਰਕਾਰ ਹੈ :

**ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥**
**ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥**
**ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥**
**ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ॥**
**ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥੨੦॥**

ਇਸ ਪਉੜੀ ਵਿਚ ਦੋ ਕੇਂਦਰ ਹਨ। ਪਹਿਲਾ ਕੇਂਦਰ ਬਿੰਦੂ ਨਾਮ ਦੀ ਸ਼ਕਤੀ ਨੂੰ ਪਰਿਭਾਸ਼ਿਤ ਕਰਦਾ ਹੈ ਅਤੇ ਦੂਜਾ ਬਿੰਦੂ "ਆਪੇ ਬੀਜਿ ਆਪੇ ਹੀ ਖਾਹੁ" ਦੇ ਮਾਨਵੀ ਸੰਕਲਪ ਨੂੰ ਉਸਾਰਦਾ ਹੈ। ਨਾਮ ਦੀ ਸ਼ਕਤੀ ਰਾਹੀਂ ਸੁਰਤਿ ਮਤਿ ਮਨ ਬੁਧਿ ਦੀ ਘਾੜਤ ਹੁੰਦੀ ਹੈ ਅਤੇ ਪਾਪਾਂ ਭਰੀ ਮਤਿ ਵਿਚ ਰੱਬੀ ਗੁਣ ਪ੍ਰਵੇਸ਼ ਕਰਦੇ ਹਨ। ਬਾਣੀਕਾਰ ਨੇ ਇਸ ਪਉੜੀ ਵਿਚ ਮਤਿ ਦੀ ਮੈਲ ਉਤਾਰਨ ਦਾ ਮਾਰਗ ਦੱਸਿਆ ਹੈ। ਮਨਮੁਖਿ ਦੀ ਪਛਾਣ ਹੀ ਇਹ ਹੈ ਕਿ ਉਸ ਦੀ ਮਤਿ ਮਨ ਨੇ ਗ੍ਰਸੀ ਹੋਈ ਹੈ। ਮਨ ਅਜਿਹਾ ਕਾਲ-ਚੱਕਰ ਉਸਾਰਦਾ ਹੈ ਕਿ ਬੁੱਧੀ ਭ੍ਰਿਸ਼ਟ ਹੋ ਜਾਂਦੀ ਹੈ। ਮਾਇਆ ਵਿਚ ਉਲਝਿਆ ਮਨ ਹੀ ਮਨੁੱਖ ਨੂੰ ਭਟਕਾਉਂਦਾ ਹੈ। ਗੁਰੂ ਨਾਨਕ ਨੇ ਮਤਿ ਦੀ ਪਵਿੱਤਰਤਾ ਨੂੰ ਨਾਮ ਨਾਲ ਜੋੜਿਆ ਹੈ। ਜੋ ਮਨੁੱਖ ਨਾਮ ਦੀ ਟੇਕ ਵਿਚ ਹੈ, ਉਸ

ਨੂੰ ਕਿਸੇ ਪ੍ਰਕਾਰ ਦੀ ਭਟਕਣ ਨਹੀਂ। ਨਾਮ ਦਾ ਮੂਲ ਭਾਵ ਆਪਣੇ ਮਨ ਨੂੰ ਪ੍ਰਭੂ ਨਾਲ ਜੋੜਨਾ ਹੈ। ਨਾਮ ਕਿਸੇ ਸ਼ਬਦ ਦਾ ਰਟਨ ਨਹੀਂ, ਨਾਮ ਦਾ ਅਸਲ ਅਰਥ ਅਧਿਆਤਮ ਦਾ ਨੇਮੀ ਹੋਣਾ ਹੈ। ਜਿਸ ਮਨੁੱਖ ਦੇ ਹਿਰਦੇ ਵਿਚ ਮਾਨਵੀ ਗੁਣ ਪ੍ਰਵੇਸ਼ ਕਰ ਜਾਂਦੇ ਹਨ, ਉਹੀ ਮਨੁੱਖ ਨਾਮ ਦੀ ਪ੍ਰਤੀਤੀ ਕਰ ਸਕਦਾ ਹੈ। ਨਾਮ ਇਕ ਉਚੇਰੀ ਲਿਵ ਵਾਲੀ ਅਵਸਥਾ ਦਾ ਪ੍ਰਤੀਕ ਹੈ। ਇਸ ਉਚੇਰੀ ਅਵਸਥਾ ਵਿਚ ਪੰਜੇ ਵਿਕਾਰ ਮਿਟ ਜਾਂਦੇ ਹਨ ਅਤੇ ਇੱਕੋ ਇਕ ਪ੍ਰਭੂ ਦੀ ਯਾਦ ਟਿਕ ਜਾਂਦੀ ਹੈ। ਨਾਮ ਤੋਂ ਭਾਵ ਹਿਰਦੇ ਵਿਚ ਪ੍ਰਭੂ ਦਾ ਵੱਸ ਜਾਣਾ ਹੈ। ਮਨੁੱਖੀ ਮਤਿ ਨੂੰ ਜਦੋਂ ਨਾਮ ਰਾਹੀਂ ਅਧਿਆਤਮੀ ਦਿਸ਼ਾ ਮਿਲਦੀ ਹੈ ਤਾਂ ਉਸ ਅੰਦਰਲੇ ਵਿਕਾਰਾਂ ਦੀ ਮੌਤ ਹੋ ਜਾਂਦੀ ਹੈ। ਇਸੇ ਨੂੰ ਗੁਰੂ ਨੇ "ਧੋਪੈ ਨਾਵੈ ਕੈ ਰੰਗਿ" ਕਿਹਾ ਹੈ। ਸਰੀਰਕ ਮੈਲ ਉਪਰਲੀ ਅਪਵਿੱਤਰਤਾ ਹੈ ਜੋ ਸਾਬਣ ਨਾਲ ਲੱਥ ਜਾਣੀ ਹੈ, ਮਨ ਮਤਿ ਦੀ ਮੈਲ ਨਾਮ ਰਾਹੀਂ ਹੀ ਉਤਰਦੀ ਹੈ।

ਇਸੇ ਪਉੜੀ ਦਾ ਦੂਜਾ ਬਿੰਦੂ ਬੜਾ ਮਹੱਤਵਪੂਰਣ ਹੈ ਜੋ ਮਨੁੱਖ ਅੰਦਰ ਕਰਮ ਦੀ ਚੇਤਨਾ ਜਗਾਉਂਦਾ ਹੈ। ਗੁਰੂ ਨਾਨਕ ਨੇ ਇਸ ਵਿਚਾਰ ਰਾਹੀਂ ਮਨੁੱਖ ਨੂੰ ਕਰਮ ਦਾ ਫਲ ਉਸ ਦੇ ਜੀਵਨ ਵਿਚ ਹੀ ਮਿਲਣ ਦੀ ਗੱਲ ਸਮਝਾਈ ਹੈ। ਅਧਿਆਤਮਕ ਸੰਸਾਰ ਵਿਚ ਅਕਸਰ ਇਹ ਵਿਚਾਰ ਪ੍ਰਗਟਾਇਆ ਗਿਆ ਹੈ ਕਿ ਮਨੁੱਖ ਆਪਣੇ ਪੂਰਵਲੇ ਕਰਮਾਂ ਦਾ ਫਲ ਵਰਤਮਾਨ ਵਿਚ ਪ੍ਰਾਪਤ ਕਰਦਾ ਹੈ। ਜਪੁਜੀ ਵਿਚਲਾ ਇਹ ਵਿਚਾਰ ਵਰਤਮਾਨ ਦੇ ਕਰਮ ਨਾਲ ਜੁੜਿਆ ਹੋਇਆ ਹੈ। ਮਨੁੱਖ ਲਈ ਅਜਿਹਾ ਵਿਚਾਰ ਕਰਮ ਦੀ ਸ਼ਕਤੀ ਦਾ ਪ੍ਰਤੀਕ ਹੈ। ਇਸੇ ਵਿਚਾਰ ਰਾਹੀਂ ਹੀ ਗੁਰੂ ਨਾਨਕ ਨੇ ਮਨੁੱਖ ਅੰਦਰ ਕਰਮ ਕਰਨ ਦੀ ਪ੍ਰੇਰਣਾ ਜਗਾਈ ਹੈ। ਮਨੁੱਖ ਰੱਬੀ ਹੁਕਮ ਵਿਚ ਜੀਵਨ-ਯਾਤਰਾ ਕਰਦਾ ਹੈ ਪਰ ਕਰਮ ਉਸ ਦੀ ਭੂਮਿਕਾ ਨਾਲ ਜੁੜਿਆ ਹੋਇਆ ਹੈ। ਇਹ ਵਿਚਾਰ ਵੀ ਬੜਾ ਅਰਥ ਭਰਪੂਰ ਹੈ ਕਿ ਮਨੁੱਖ ਵਰਤਮਾਨ ਵਿਚ ਜੋ ਕਰੇਗਾ, ਉਹੀ ਉਸ ਦੇ ਸੰਗ ਚੱਲਣਾ ਹੈ। ਇਹ ਪਉੜੀ ਮਨੁੱਖੀ ਕਰਮ ਅਤੇ ਨਾਮ ਦੀ ਸ਼ਕਤੀ ਨੂੰ ਦ੍ਰਿੜ੍ਹਾਉਣ ਵਾਲੀ ਹੈ।

ਜਪੁਜੀ ਦੀ ਇੱਕੀਵੀਂ ਪਉੜੀ ਵਿਚ ਵੀ ਦੋ ਕੇਂਦਰ ਬਿੰਦੂ ਹਨ। ਪਹਿਲਾ ਬਿੰਦੂ ਤੀਰਥਾਂ ਦੇ ਇਸ਼ਨਾਨ, ਤਪ, ਪੁੰਨ ਦਾਨ ਅਤੇ ਭਗਤ ਦੀ ਪਰਿਭਾਸ਼ਾ ਉਪਰ ਉਸਰਿਆ ਹੈ। ਦੂਜੇ ਹਿੱਸੇ ਵਿਚ ਬ੍ਰਹਿਮੰਡ ਦੀ ਸਿਰਜਣਾ ਉਪਰ ਵਿਚਾਰ ਕੀਤਾ ਹੈ। ਇਹ ਪਉੜੀ ਜਪੁਜੀ ਦੇ ਮੂਲ ਪੈਰਾਡਾਇਮ ਨੂੰ ਉਸਾਰਨ ਵਾਲੀ ਹੈ। ਅਧਿਆਤਮਕ ਸੰਸਾਰ ਵਿਚ ਇਹ ਮੂਲ ਪ੍ਰਸ਼ਨ ਹਨ ਕਿ ਸ੍ਰਿਸ਼ਟੀ ਕਿਵੇਂ ਅਤੇ ਕਦੋਂ ਸਿਰਜੀ ਗਈ। ਇਸ ਕਾਇਨਾਤ ਨੂੰ ਚਲਾਉਣ ਵਾਲਾ ਕੌਣ ਹੈ ? ਜੋ ਚਲਾ ਰਿਹਾ ਹੈ, ਉਸ ਦੀ ਪਛਾਣ ਕਿਵੇਂ ਕਰਨੀ ਹੈ ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਇਸ ਪਉੜੀ ਵਿਚ ਹੈ :

**ਤੀਰਥੁ ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ ਤਿਲ ਕਾ ਮਾਨੁ ॥**
**ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥**
**ਸਭਿ ਗੁਣ ਤੇਰੇ ਮੈ ਨਾਹੀ ਕੋਇ ॥ ਵਿਣੁ ਗੁਣ ਕੀਤੇ ਭਗਤਿ ਨ ਹੋਇ ॥**
**ਸੁਅਸਤਿ ਆਥਿ ਬਾਣੀ ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥**

ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥
ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥
ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥
ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥
ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥

ਪਉੜੀ ਦੇ ਪਹਿਲੇ ਹਿੱਸੇ ਵਿਚ ਬੜਾ ਸਪੱਸ਼ਟ ਸੰਕੇਤ ਹੈ ਕਿ ਮਨੁੱਖ ਲਈ ਉਹੀ ਕਰਮ ਭਲੇ ਹਨ ਜਿਨ੍ਹਾਂ ਦੇ ਕੀਤਿਆਂ ਪ੍ਰਭੂ ਪ੍ਰਸੰਨ ਹੁੰਦਾ ਹੋਵੇ। ਬਾਣੀਕਾਰ ਨੇ ਇਹ ਵਿਚਾਰ ਪ੍ਰਗਟਾਇਆ ਹੈ ਕਿ ਤੀਰਥਾਂ ਦੀ ਯਾਤਰਾ, ਤਪ ਤਪੱਸਿਆ, ਦਇਆ ਭਾਵ ਅਤੇ ਪੁੰਨ-ਦਾਨ ਦਾ ਮਹਾਤਮ ਤਾਂ ਹੈ ਜੇ ਇਹ ਸਭ ਕੁਝ ਪ੍ਰਭੂ ਨੂੰ ਭਾਵੇ। ਜੇ ਅਜਿਹਾ ਨਹੀਂ ਤਾਂ ਇਹ ਸਭ ਕਰਮ-ਕਾਂਡ ਹੈ। ਪ੍ਰਸ਼ਨ ਇਹ ਕੀਤਾ ਜਾ ਸਕਦਾ ਹੈ ਕਿ ਇਹ ਸਾਰੇ ਕਰਮ ਤਾਂ ਪਵਿੱਤਰ ਹਨ ਪਰ ਫਿਰ ਵੀ ਪ੍ਰਭੂ ਨੂੰ ਭਾਵੇ ਵਾਲੀ ਗੱਲ ਕਿਉਂ ਕਹੀ ਗਈ ਹੈ ? ਇਸ ਦਾ ਉੱਤਰ ਇਹ ਹੈ ਕਿ ਜਦੋਂ ਕੋਈ ਕਰਮ ਕੇਵਲ ਬਾਹਰੀ ਦਿਖਾਵੇ ਲਈ ਕੀਤਾ ਜਾਂਦਾ ਹੈ ਤਾਂ ਉਸ ਕਰਮ ਨੂੰ ਪ੍ਰਭੂ-ਬਖ਼ਸ਼ਿਸ਼ ਨਹੀਂ ਮਿਲਦੀ। ਉਹੀ ਕਰਮ ਸੱਚਾ ਹੈ ਜੋ ਸੱਚੇ ਮਨ ਨਾਲ ਕੀਤਾ ਗਿਆ ਹੁੰਦਾ ਹੈ। ਪਉੜੀ ਦੀਆਂ ਅਗਲੀਆਂ ਤੁਕਾਂ ਵਿਚ ਗੱਲ ਦਾ ਨਿਤਾਰਾ ਕਰ ਦਿੱਤਾ ਹੈ ਕਿ ਬਿਨਾਂ ਗੁਣਾਂ ਦੇ ਭਗਤੀ ਨਹੀਂ ਹੋ ਸਕਦੀ ਅਤੇ ਇਹ ਗੁਣ ਪ੍ਰਭੂ ਆਪਣੀ ਮਿਹਰ ਨਾਲ ਹੀ ਪੈਦਾ ਕਰਦਾ ਹੈ। ਅਜਿਹੇ ਪ੍ਰਭੂ ਜੋ ਆਪ ਹੀ ਸ੍ਰਿਸ਼ਟੀ ਦਾ ਰਚਨਹਾਰ ਹੈ ਅਤੇ ਆਪ ਹੀ ਮਾਇਆ ਹੈ, ਨੂੰ ਨਮਸਕਾਰ ਕੀਤਿਆਂ ਹੀ ਫਲ ਦੀ ਪ੍ਰਾਪਤੀ ਹੋ ਸਕਦੀ ਹੈ। ਮਨੁੱਖ ਦੀ ਪ੍ਰਾਪਤੀ ਇਹ ਹੋਣੀ ਚਾਹੀਦੀ ਹੈ ਕਿ ਉਹ ਆਪਣੇ ਮਨ ਨੂੰ ਹੀ ਤੀਰਥ ਅਸਥਾਨ ਬਣਾਏ। ਅਸਲ ਸ਼ਕਤੀ ਪ੍ਰਭੂ ਹੈ ਜੋ ਸਦਾ ਖੇੜੇ ਵਿਚ ਹੈ, ਸੁੰਦਰ ਹੈ ਅਤੇ ਸੱਚ ਦਾ ਪ੍ਰਤੀਕ ਹੈ।

ਇਸ ਪਉੜੀ ਦੇ ਦੂਜੇ ਅੱਧ ਵਿਚ ਸਮੁੱਚੇ ਬ੍ਰਹਿਮੰਡ ਦੀ ਸਿਰਜਣਾ ਦੀ ਗੱਲ ਕੀਤੀ ਹੈ ਕਿ ਇਹ ਕਦੋਂ ਅਤੇ ਕਿਵੇਂ ਹੋਈ, ਸਮਝ ਗਿਆਨ ਤੋਂ ਬਾਹਰ ਹੈ। ਇਹ ਅਜਿਹਾ ਰਹੱਸ ਹੈ, ਜਿਸ ਨੂੰ ਕੋਈ ਸ਼ਾਸਤਰ ਵੀ ਨਹੀਂ ਬਿਆਨ ਕਰ ਸਕਿਆ। ਇਹ ਰਹੱਸ ਭਾਵੇਂ ਗਿਆਨ ਖੇਤਰ ਦੀ ਪਕੜ ਵਿਚ ਨਹੀਂ ਆਇਆ ਪਰ ਇਸ ਦੇ ਬਾਵਜੂਦ ਵੇਦਾਂ, ਪੁਰਾਣਾਂ ਅਤੇ ਸਿਮਰਤੀਆਂ ਵਿਚ ਬ੍ਰਹਿਮੰਡ ਦੀ ਸਿਰਜਣਾ ਬਾਰੇ ਵਿਚਾਰ ਚਰਚਾ ਅਵੱਸ਼ ਹੈ। ਬਾਣੀਕਾਰ ਇਸ ਵਿਚਾਰ ਚਰਚਾ ਨੂੰ ਕੇਵਲ ਪਰਿਕਲਪਨਾ ਕਹਿ ਕੇ ਰੱਦ ਕਰਦਾ ਹੋਇਆ ਇਸ ਸਿੱਟੇ ਉਪਰ ਪਹੁੰਚਦਾ ਹੈ ਕਿ ਬ੍ਰਹਿਮੰਡ ਦੀ ਸਿਰਜਣਾ ਦਾ ਰਹੱਸ ਪ੍ਰਭੂ ਆਪ ਜਾਣਦਾ ਹੈ। ਪੰਡਤ, ਮੌਲਵੀ ਅਤੇ ਜੋਗੀ ਕੇਵਲ ਚਰਚਾ ਹੀ ਕਰਦੇ ਹਨ, ਅਸਲ ਰਮਜ਼ ਕੋਈ ਵੀ ਨਹੀਂ ਪਕੜ ਸਕਿਆ। ਜਪੁਜੀ ਦੀ ਇਸ ਪਉੜੀ

ਨੂੰ ਪ੍ਰਭੂ ਦੀ ਮਹਿਮਾ ਦਾ ਪ੍ਰਗਟਾਵਾ ਮੰਨਿਆ ਜਾ ਸਕਦਾ ਹੈ। ਨਿਰਣਾ ਬੜਾ ਸਪੱਸ਼ਟ ਹੈ ਕਿ ਕਰਤੇ ਦੀ ਕੁਦਰਤ ਕਰਤਾ ਹੀ ਜਾਣਦਾ ਹੈ। ਬ੍ਰਹਿਮੰਡ ਦੀ ਸਿਰਜਣਾ ਅਜਿਹਾ ਪਾਸਾਰਾ ਹੈ ਕਿ ਸਾਇੰਸ ਦੇ ਯੁੱਗ ਵਿਚ ਵੀ ਇਕ ਸੀਮਾ ਤੋਂ ਅੱਗੇ ਸਵਾਲਾਂ ਦੇ ਉੱਤਰ ਮੁੱਕ ਜਾਂਦੇ ਹਨ। ਧਰਮ ਦੇ ਖੇਤਰ ਵਿਚ ਇਹ ਕਾਇਨਾਤ ਰਹੱਸ ਹੈ। ਇਕ ਵਿਚਾਰ ਉਪਰ ਸਾਰਾ ਧਰਮ ਚਿੰਤਨ ਇਕਮੱਤ ਹੈ ਕਿ ਇਹ ਸਮੁੱਚੀ ਸਿਰਜਣਾ ਪ੍ਰਭੂ ਦੀ ਕਿਰਤ ਹੈ ਅਤੇ ਉਹ ਖ਼ੁਦ ਇਸ ਕਿਰਤ ਦੇ ਜ਼ੱਰੇ ਜ਼ੱਰੇ ਵਿਚ ਪ੍ਰਗਟ ਹੋ ਰਿਹਾ ਹੈ। ਇਸ ਖੇਤਰ ਦੇ ਰਹੱਸਾਂ ਨੂੰ ਅਕਲ ਰਾਹੀਂ ਨਹੀਂ ਸਮਝਿਆ ਜਾ ਸਕਦਾ, ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ।

ਜਪੁਜੀ ਦੀ ਬਾਈਵੀਂ ਪਉੜੀ ਇਸੇ ਉਪਰਲੀ ਪਉੜੀ ਦਾ ਵਿਸਥਾਰ ਹੈ ਕਿ ਪਾਤਾਲਾਂ ਅਤੇ ਆਕਾਸ਼ਾਂ ਦੀ ਗਿਣਤੀ ਲੱਖਾਂ ਵਿਚ ਹੈ ਅਤੇ ਇਸ ਗਿਣਤੀ ਦੀ ਕੋਈ ਵੀ ਥਾਹ ਨਹੀਂ ਪਾ ਸਕਿਆ। ਭਾਰਤੀ ਧਰਮ ਚਿੰਤਨ, ਈਸਾਈ ਅਤੇ ਯਹੂਦੀ ਸ੍ਰਿਸ਼ਟੀ ਬਾਰੇ ਜੋ ਵਿਚਾਰ ਕਰਦੇ ਹਨ, ਉਹ ਅੰਤ ਇਹੀ ਨਿਰਣਾ ਦੇਂਦੇ ਹਨ ਕਿ ਇਸ ਬ੍ਰਹਿਮੰਡ ਨੂੰ ਲੇਖਿਆਂ ਰਾਹੀਂ ਨਹੀਂ ਵਿਚਾਰਿਆ ਜਾ ਸਕਦਾ। ਲੇਖਿਆਂ ਵਾਲਾ ਗਿਆਨ ਅਤੇ ਗਿਆਨਵਾਨ ਮੁੱਕ ਜਾਂਦਾ ਹੈ ਪਰ ਇਸ ਰਹੱਸ ਦੀ ਥਾਹ ਨਹੀਂ ਪਾਈ ਜਾਂਦੀ। ਅਜਿਹੀ ਸਥਿਤੀ ਵਿਚ ਬਾਣੀਕਾਰ ਇਹ ਆਖਦਾ ਹੈ ਕਿ ਵੱਡੇ ਦੀਆਂ ਵੱਡੀਆਂ ਵਡਿਆਈਆਂ ਹਨ, ਜਿਨ੍ਹਾਂ ਨੂੰ ਹਿਸਾਬੀ ਚਿੰਤਨ ਰਾਹੀਂ ਨਹੀਂ ਲਖਿਆ ਜਾ ਸਕਦਾ। ਇਹ ਪਉੜੀ ਇਸ ਪ੍ਰਕਾਰ ਹੈ :

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**
**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥**
**ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥**
**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥**
**ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥**

ਜਪੁਜੀ ਦੀਆਂ ਇਨ੍ਹਾਂ ਪਉੜੀਆਂ ਵਿਚ ਪ੍ਰਭੂ ਦੇ ਪਾਸਾਰੇ ਦਾ ਗੁਣਗਾਣ ਹੈ। ਤੇਈਵੀਂ ਪਉੜੀ ਵਿਚ ਭਗਤ ਦੀ ਦ੍ਰਿਸ਼ਟੀ ਦੀ ਚਰਚਾ ਕਰਦਿਆਂ ਇਹ ਕਿਹਾ ਕਿ ਜੋ ਮਨੁੱਖ ਦੀ ਸਿਫ਼ਤ ਸਮੀਰ ਵਿਚ ਲੀਨ ਹਨ, ਉਹ ਵੀ ਬੇਅੰਤਤਾ ਦਾ ਅੰਤ ਨਹੀਂ ਲੱਭ ਸਕੇ। ਇਨ੍ਹਾਂ ਮਨੁੱਖਾਂ ਨੂੰ ਫਲ ਇਹ ਮਿਲਦਾ ਹੈ ਕਿ ਉਹ ਸਿਫ਼ਤ ਸਲਾਹੁਣ ਕਰਦੇ ਹੋਏ ਉਸ ਪ੍ਰਭੂ ਵਿਚ ਇੰਜ ਲੀਨ ਹੋ ਜਾਂਦੇ ਹਨ ਜਿਵੇਂ ਨਦੀਆਂ ਅਤੇ ਨਾਲੇ ਅਥਾਹ ਸਮੁੰਦਰ ਵਿਚ ਮਿਲ ਕੇ ਅਭੇਦ ਹੋ ਜਾਂਦੇ ਹਨ। ਇਸ ਰਹੱਸ ਨੂੰ ਖੋਲ੍ਹਦਿਆਂ ਬਾਣੀਕਾਰ ਇਹ ਲਿਖਦਾ ਹੈ ਕਿ ਸੰਸਾਰ ਦੀ ਮਾਇਆ ਅਤੇ ਮਾਇਆਧਾਰੀ ਭਗਤ ਦੀ ਮਹਿਮਾ ਅੱਗੇ ਤੁਛ ਹੈ। ਉਹੀ ਮਨੁੱਖ ਵੱਡਾ ਹੈ ਜਿਸ ਨੂੰ ਪ੍ਰਭੂ ਆਪਣੀ ਸਿਮਰਤੀ ਵਿਚ ਰੱਖਦਾ ਹੈ। ਜਪੁਜੀ ਦੀਆਂ ਇਨ੍ਹਾਂ ਪਉੜੀਆਂ ਵਿਚ ਪ੍ਰਭੂ ਦੀ ਸਿਰਜਣਾ ਦਾ ਰਹੱਸ ਅਤੇ ਇਸ ਰਹੱਸ ਵਿੱਚੋਂ ਪੈਦਾ ਹੋਣ ਵਾਲੇ ਵਿਸਮਾਦੀ ਅਨੁਭਵ ਨੂੰ ਪ੍ਰਗਟਾਇਆ ਗਿਆ ਹੈ। ਤੇਈਵੀਂ ਪਉੜੀ ਵਿਚ ਜੋ ਵਿਚਾਰ ਉਸਾਰਿਆ ਸੀ, ਉਸ ਵਿਚਾਰ ਨੂੰ

ਗੁਰੂ ਨਾਨਕ ਨੇ ਚੌਵੀਵੀਂ ਪਉੜੀ ਵਿਚ ਵਿਸਥਾਰਿਆ ਹੈ। ਇਸ ਪਉੜੀ ਦੀ ਸਾਰੀ ਚਰਚਾ ਨੂੰ ਇਹ ਕਹਿ ਕੇ ਮੁਕਾਇਆ ਹੈ ਕਿ ਪ੍ਰਭੂ ਦੀ ਸਿਰਜਣਾ ਬੇਅੰਤ ਹੈ, ਇਸ ਬੇਅੰਤਤਾ ਦਾ ਅੰਤ ਪਾਰਾਵਾਰ ਨਹੀਂ। ਇਹ ਵਿਚਾਰ ਇਸ ਪਉੜੀ ਦਾ ਕੇਂਦਰ ਬਿੰਦੂ ਹੈ:

**ਅੰਤੁ ਨ ਸਿਫਤੀ ਕਹਣਿ ਨ ਅੰਤੁ॥ ਅੰਤੁ ਨ ਕਰਣੈ ਦੇਣਿ ਨ ਅੰਤੁ॥**
**ਅੰਤੁ ਨ ਵੇਖਣਿ ਸੁਣਣਿ ਨ ਅੰਤੁ॥ ਅੰਤੁ ਨ ਜਾਪੈ ਕਿਆ ਮਨਿ ਮੰਤੁ॥**
**ਅੰਤੁ ਨ ਜਾਪੈ ਕੀਤਾ ਆਕਾਰੁ॥ ਅੰਤੁ ਨ ਜਾਪੈ ਪਾਰਾਵਾਰੁ॥**
**ਅੰਤ ਕਾਰਣਿ ਕੇਤੇ ਬਿਲਲਾਹਿ॥ ਤਾ ਕੇ ਅੰਤ ਨ ਪਾਏ ਜਾਹਿ॥**
**ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥**
**ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥**
**ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥**
**ਜੇਵਡੁ ਆਪਿ ਜਾਣੈ ਆਪਿ ਆਪਿ॥ ਨਾਨਕ ਨਦਰੀ ਕਰਮੀ ਦਾਤਿ॥੨੪॥**

ਸਪੱਸ਼ਟ ਕਰ ਦਿੱਤਾ ਹੈ ਕਿ ਪ੍ਰਭੂ ਦੀਆਂ ਸਿਫ਼ਤਾਂ ਦਾ ਕੋਈ ਅੰਤ ਨਹੀਂ ਅਤੇ ਇਨ੍ਹਾਂ ਵਡਿਆਈਆਂ ਦੇ ਪ੍ਰਗਟਾਵੇ ਲਈ ਸ਼ਬਦ ਅਸਮਰੱਥ ਹਨ। ਅਸਲ ਜਦੋਂ ਬਾਣੀਕਾਰ ਧਰਤ ਅਤੇ ਆਕਾਸ਼ ਦੀ ਹਰ ਸਿਰਜਣਾ ਨੂੰ ਪ੍ਰਭੂ ਦੀ ਕਿਰਤ ਮੰਨਦੇ ਹਨ ਤਾਂ ਅਜਿਹੇ ਪਾਸਾਰੇ ਦਾ ਅੰਤ ਪਾ ਸਕਣਾ ਸਹਿਜ ਨਹੀਂ ਹੁੰਦਾ। ਇਹ ਸਿਰਜਣਾ ਏਨੀ ਬਹੁ-ਦਿਸ਼ਾਵੀ ਹੈ ਕਿ ਨਾ ਤਾਂ ਵੇਖਣ ਨਾਲ ਇਸ ਦੇ ਅੰਤ ਦਾ ਪਾਰਾਵਾਰ ਲੱਗ ਸਕਦਾ ਹੈ ਅਤੇ ਨਾ ਕਹਿਣ ਸੁਣਨ ਨਾਲ। ਸਿਫ਼ਤਾਂ ਅਤੇ ਕਿਰਤਾਂ ਬੇਅੰਤ ਹਨ। ਉਹ ਕਰਤਾਰ ਕਿਹੜੇ ਰੰਗਾਂ ਵਿਚ ਹੈ, ਉਸ ਦੀ ਵੀ ਥਾਹ ਨਹੀਂ ਪਾਈ ਜਾ ਸਕਦੀ। ਨਾ ਪਾਰ ਨਾ ਉਰਾਰ ਕਿਸੇ ਅੰਤ ਦੀ ਪ੍ਰਤੀਤੀ ਹੁੰਦੀ ਹੈ। ਭਗਤ ਅਤੇ ਅਨੇਕਾਂ ਮਨੁੱਖ ਪ੍ਰਭੂ ਦੀ ਲੀਲ੍ਹਾ ਦੇ ਰਹੱਸ ਨੂੰ ਜਾਨਣਾ ਪਛਾਣਨਾ ਲੋਚਦੇ ਹਨ ਪਰ ਇਹ ਅਭਿਲਾਸ਼ਾ ਪੂਰੀ ਨਹੀਂ ਹੁੰਦੀ। ਅਜਿਹੀ ਸਥਿਤੀ ਵਿਚ ਇਹੀ ਬੋਲ ਅੰਦਰੋਂ ਨਿਕਲਦਾ ਹੈ, "ਏਹੁ ਅੰਤੁ ਨ ਜਾਣੈ ਕੋਇ॥" ਇਸ ਪਉੜੀ ਦਾ ਹਰ ਕਥਨ ਵਿਸਮਾਦੀ ਹੈ, ਪ੍ਰੇਮਾ-ਭਗਤੀ ਦੇ ਭਾਵਾਂ ਦਾ ਪ੍ਰਗਟਾਵਾ ਹੈ। ਧਰਮ ਚਿੰਤਨ ਵਿਚ ਪ੍ਰਭੂ ਹੀ ਇੱਕੋ ਇਕ ਵੱਡੀ ਵਡਿਆਈ ਹੈ। ਇਸ ਵਡਿਆਈ ਦਾ ਰਹੱਸ ਉਹੀ ਜਾਣ ਸਕਦਾ ਹੈ ਜੋ ਉਸ ਤੋਂ ਵੱਡਾ ਹੈ। ਇਸੇ ਲਈ ਪ੍ਰਭੂ ਦੀ ਕਰਤਾਰੀ ਸ਼ਕਤੀ ਦਾ ਅੰਤ ਮਨੁੱਖ ਨਹੀਂ ਪਾ ਸਕਦਾ। ਇਸ ਪਾਸਾਰੇ ਨੂੰ ਪ੍ਰੇਮਾ-ਭਗਤੀ ਦੇ ਝਰੋਖੇ ਰਾਹੀਂ ਸਲਾਹਿਆ ਤਾਂ ਜਾ ਸਕਦਾ ਹੈ ਪਰ ਇਸ ਲੀਲ੍ਹਾ ਨੂੰ ਚਿੰਤਨ ਦੀ ਪੱਧਰ ਉਪਰ ਨਹੀਂ ਸਮਝਿਆ ਜਾ ਸਕਦਾ। ਜੋ ਜੀਵ ਪ੍ਰਭੂ ਦੀ ਮਿਹਰ ਦਾ ਪਾਤਰ ਬਣਦਾ ਹੈ, ਉਹੀ ਅਸਲ ਵਿਚ ਵਡਭਾਗਾ ਹੈ। ਗੁਰੂ ਨਾਨਕ ਬਾਣੀ ਵਿਚ ਪ੍ਰਭੂ ਦੀਆਂ ਕਰਤਾਰੀ ਸ਼ਕਤੀਆਂ ਦਾ ਰਚਨਾਤਮਕ ਬਿੰਬ ਇਨ੍ਹਾਂ ਪਉੜੀਆਂ ਰਾਹੀਂ ਵਿਸਥਾਰਿਆ ਗਿਆ ਹੈ। ਪੰਝੀਵੀਂ ਅਤੇ ਛੱਬੀਵੀਂ ਪਉੜੀ ਵਿਚ ਇਹ ਬਿੰਬ ਬੜਾ ਅਰਥ ਭਰਪੂਰ ਹੈ। ਪੰਝੀਵੀਂ ਪਉੜੀ ਦਾ ਕੇਂਦਰ ਬਿੰਦੂ ਪ੍ਰਭੂ ਦੀ ਅਨੰਨਤਾ ਦੇ ਆਰ ਪਾਰ ਤਾਂ ਫੈਲਿਆ ਹੀ ਹੋਇਆ ਹੈ ਪਰ ਨਾਲ ਹੀ ਦਾਤਾਂ ਲੈਣ ਵਾਲਿਆਂ ਉਪਰ ਵੀ

ਟਿੱਪਣੀ ਕੀਤੀ ਹੋਈ ਹੈ। ਇਹ ਪਉੜੀ ਦਾਤੇ, ਦਾਤਾਂ ਅਤੇ ਦਾਤਾਂ ਲੈਣ ਵਾਲਿਆਂ ਦੀ ਨਿਸ਼ਾਨਦੇਹੀ ਕਰਦੀ ਹੈ:

**ਬਹੁਤਾ ਕਰਮੁ ਲਿਖਿਆ ਨਾ ਜਾਇ॥ ਵਡਾ ਦਾਤਾ ਤਿਲੁ ਨ ਤਮਾਇ॥**
**ਕੇਤੇ ਮੰਗਹਿ ਜੋਧ ਅਪਾਰ॥ ਕੇਤਿਆ ਗਣਤ ਨਹੀ ਵੀਚਾਰੁ॥**
**ਕੇਤੇ ਖਪਿ ਤੁਟਹਿ ਵੇਕਾਰ॥ ਕੇਤੇ ਲੈ ਲੈ ਮੁਕਰੁ ਪਾਹਿ॥**
**ਕੇਤੇ ਮੂਰਖ ਖਾਹੀ ਖਾਹਿ॥ ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥ ਬੰਦਿ ਖਲਾਸੀ ਭਾਣੈ ਹੋਇ॥**
**ਹੋਰੁ ਆਖਿ ਨ ਸਕੈ ਕੋਇ॥ ਜੇ ਕੋ ਖਾਇਕੁ ਆਖਣਿ ਪਾਇ॥**
**ਓਹੁ ਜਾਣੈ ਜੇਤੀਆ ਮੁਹਿ ਖਾਇ॥ ਆਪੇ ਜਾਣੈ ਆਪੇ ਦੇਇ॥**
**ਆਖਹਿ ਸਿ ਭਿ ਕੇਈ ਕੇਇ॥ ਜਿਸ ਨੋ ਬਖਸੇ ਸਿਫਤਿ ਸਾਲਾਹ॥**
**ਨਾਨਕ ਪਾਤਿਸਾਹੀ ਪਾਤਿਸਾਹੁ॥੨੫॥**

ਦਾਤੇ ਦੀ ਵਡਿਆਈ ਇਹ ਹੈ ਕਿ ਉਹ ਆਪਣੀਆਂ ਦਾਤਾਂ ਬਦਲੇ ਕਿਸੇ ਕੋਲੋਂ ਕੁਝ ਨਹੀਂ ਮੰਗਦਾ। ਦਾਤਾਂ ਵੰਡਣਾ ਉਸ ਦਾ ਸੁਭਾਅ ਹੈ। ਦਾਤਾਂ ਲੈਣ ਵਾਲਿਆਂ ਦੀ ਗਿਣਤੀ ਦਾ ਅੰਤ ਨਹੀਂ। ਇਨ੍ਹਾਂ ਵਿਚ ਜਿਥੇ ਸੂਰਮੇ ਅਤੇ ਭਗਤ ਹਨ, ਉਥੇ 'ਦਾਤ ਪਿਆਰੀ ਅਤੇ ਦਾਤਾ ਵਿਸਰਿਆ' ਦੀ ਸੋਚ ਵਾਲੇ ਵੀ ਹਨ। ਬਾਣੀਕਾਰ ਉਨ੍ਹਾਂ ਲਈ 'ਮੂਰਖ' ਸ਼ਬਦ ਦੀ ਵਰਤੋਂ ਕਰਦਾ ਹੈ ਜੋ ਦਾਤ ਨਾਲ ਪਿਆਰ ਕਰਦੇ ਹਨ ਪਰ ਪ੍ਰਭੂ ਨੂੰ ਮਨੋਂ ਵਿਸਾਰਦੇ ਹਨ। ਇਸ ਪਉੜੀ ਵਿਚ ਗੁਰੂ ਨਾਨਕ ਪ੍ਰਭੂ ਦੀ ਰਜ਼ਾ ਨੂੰ ਸਾਰੀ ਕਾਇਨਾਤ ਦਾ ਕੇਂਦਰੀ ਸੂਤਰ ਨਿਸਚਿਤ ਕਰਦੇ ਹਨ। ਬੰਧਨ ਅਤੇ ਬੰਧਨ ਤੋਂ ਮੁਕਤੀ ਵੀ ਉਸੇ ਦੇ ਹੁਕਮ ਵਿਚ ਹੈ। ਜੋ ਮਨੁੱਖ ਮਨ-ਮਾਇਆ ਵਿਚ ਗ੍ਰਸਿਆ ਹੋਇਆ ਹੈ, ਉਹ ਆਪਣੇ ਕਰਮਾਂ ਦਾ ਲੇਖਾ ਰੱਬੀ ਦਰਗਾਹ ਵਿਚ ਦੇਂਦਾ ਹੈ। ਉਥੇ ਉਸ ਦੀ ਸਥਿਤੀ ਪਛਤਾਵੇ ਵਾਲੀ ਹੈ। ਮਨੁੱਖ ਦੀ ਪ੍ਰਕ੍ਰਿਤੀ ਇਹ ਹੈ ਕਿ ਉਹ ਕੇਵਲ ਮੰਗਦਾ ਹੈ, ਮੁਕਰਦਾ ਹੈ। ਉਹ ਸ਼ੁਕਰਾਨੇ ਦੇ ਭਾਵ ਵਿਚ ਨਹੀਂ ਰਹਿੰਦਾ। ਫਲਸਰੂਪ ਦੁੱਖ ਭੋਗਦਾ ਹੈ। ਦੂਜੇ ਪਾਸੇ ਪ੍ਰਭੂ ਕਿਰਪਾ ਦਾ ਬਿੰਬ ਹੈ ਜੋ ਹਰ ਜੀਵ ਦੀ ਲੋੜ ਨੂੰ ਜਾਣਦਾ ਬੁਝਦਾ ਹੈ, ਆਪਣੀਆਂ ਰਹਿਮਤਾਂ ਨਾਲ ਨਿਵਾਜਦਾ ਹੈ। ਜਿਸ ਮਨੁੱਖ ਨੂੰ ਪ੍ਰਭੂ ਆਪਣੀ ਸਿਫ਼ਤਿ-ਸਾਲਾਹ ਨਾਲ ਜੋੜ ਲੈਂਦਾ ਹੈ, ਉਹ ਮਨੁੱਖ ਪਾਤਸ਼ਾਹਾਂ ਦਾ ਪਾਤਸ਼ਾਹ ਹੋ ਜਾਂਦਾ ਹੈ। ਇਥੇ 'ਪਾਤਿਸਾਹੁ' ਦਾ ਅਰਥ ਉਚੇਰੀ ਸੁਰਤਿ ਵਾਲਾ ਮਨੁੱਖ ਹੈ ਜੋ ਮਾਇਆ ਤੋਂ ਪਾਰ ਚਲਾ ਜਾਂਦਾ ਹੈ। ਬਾਣੀ ਚਿੰਤਨ ਵਿਚ ਉਹੀ ਮਨੁੱਖ ਪ੍ਰਵਾਣ ਹੈ ਜੋ ਆਪਣੀ ਸੁਰਤਿ ਦੀ ਘਾੜਤ ਕਰਦਾ ਹੈ। ਇਸ ਘਾੜਤ ਵਿੱਚੋਂ ਹੀ ਇਕ ਨਵੇਂ ਮਨੁੱਖ ਦਾ ਅਕਸ ਉਭਰਦਾ ਹੈ। ਇਹ ਪਉੜੀ ਉਨ੍ਹਾਂ ਮਨੁੱਖਾਂ ਨੂੰ ਸੁਚੇਤ ਕਰਦੀ ਹੈ ਜੋ ਕੇਵਲ ਦਾਤ ਨੂੰ ਪਿਆਰਦੇ ਹਨ ਪਰ ਦਾਤੇ ਤੋਂ ਇਕ ਵਿੱਥ ਸਥਾਪਤ ਕਰ ਲੈਂਦੇ ਹਨ। ਪਾਤਿਸਾਹ ਉਹ ਹੈ ਜੋ ਹਰ ਪਲ ਪ੍ਰਭੂ ਨਾਲ ਸ਼ੁਕਰਾਨੇ ਭਾਵ ਵਿਚ ਰਹਿੰਦਾ ਹੈ।

ਜਪੁਜੀ ਦੀ ਛੱਬੀਵੀਂ ਪਉੜੀ ਵੀ ਇਨ੍ਹਾਂ ਪਹਿਲੀਆਂ ਪਉੜੀਆਂ ਵਾਂਗ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਦੀ ਹੈ। ਅਧਿਆਤਮਕ ਸੰਸਾਰ ਵਿਚ ਦੁਹਰਾਉ ਹਮੇਸ਼ਾ

ਬਣਿਆ ਰਹਿੰਦਾ ਹੈ। ਜਪੁਜੀ ਦੀਆਂ ਇਨ੍ਹਾਂ ਪਉੜੀਆਂ ਵਿਚ ਵੀ ਦੁਹਰਾਉ ਹੈ ਅਤੇ ਦੁਹਰਾਉ ਦਾ ਕੇਂਦਰੀ ਬਿੰਦੂ ਪ੍ਰਭੂ ਦੀ ਸਰਵ-ਉੱਚ ਸਤਿ ਹੋਂਦ ਦਾ ਅਕਸ ਉਘਾੜਨਾ ਹੈ। ਅਜਿਹੀਆਂ ਪਉੜੀਆਂ ਵਿਚ ਬਾਣੀਕਾਰ ਦਾ ਵਿਸਮਾਦੀ ਅਨੁਭਵ ਬੜਾ ਅਰਥ ਭਰਪੂਰ ਹੈ। ਮਨੁੱਖ ਜਦੋਂ ਪ੍ਰੇਮਾ-ਭਗਤੀ ਦੀ ਉਚੇਰੀ ਅਵਸਥਾ ਵਿਚ ਪਹੁੰਚਦਾ ਹੈ ਤਾਂ ਉਸ ਨੂੰ ਕਰਤੇ ਦੀ ਹਰ ਕਿਰਤ ਵਿਚ ਉਹ ਜਲਵਾ ਜਲੌ ਦਿਖਾਈ ਦੇਣ ਲੱਗਦਾ ਹੈ। ਇਨ੍ਹਾਂ ਪਲਾਂ ਵਿੱਚੋਂ ਵੀ ਵਿਸਮਾਦੀ ਭਾਵ ਪੈਦਾ ਹੁੰਦੇ ਹਨ। 'ਅਮੁਲ' ਵਾਲੀ ਇਸ ਪਉੜੀ ਵਿਚ ਪ੍ਰਭੂ ਦੇ ਬਹੁ-ਰੰਗੀ ਬਿੰਬ ਨੂੰ ਵਿਸਮਾਦੀ ਧਰਾਤਲ ਵਿਚ ਪ੍ਰਗਟਾਇਆ ਹੈ :

**ਅਮੁਲ ਗੁਣ ਅਮੁਲ ਵਾਪਾਰ ॥ ਅਮੁਲ ਵਾਪਾਰੀਏ ਅਮੁਲ ਭੰਡਾਰ ॥**
**ਅਮੁਲ ਆਵਹਿ ਅਮੁਲ ਲੈ ਜਾਹਿ ॥ ਅਮੁਲ ਭਾਇ ਅਮੁਲਾ ਸਮਾਹਿ ॥**
**ਅਮੁਲੁ ਧਰਮੁ ਅਮੁਲੁ ਦੀਬਾਣੁ ॥ ਅਮੁਲੁ ਤੁਲੁ ਅਮੁਲੁ ਪਰਵਾਣੁ ॥**
**ਅਮੁਲੁ ਬਖਸੀਸ ਅਮੁਲੁ ਨੀਸਾਣੁ ॥ ਅਮੁਲੁ ਕਰਮੁ ਅਮੁਲੁ ਫੁਰਮਾਣੁ ॥**
**ਅਮੁਲੋ ਅਮੁਲੁ ਆਖਿਆ ਨ ਜਾਇ ॥ ਆਖਿ ਆਖਿ ਰਹੇ ਲਿਵ ਲਾਇ ॥**
**ਆਖਹਿ ਵੇਦ ਪਾਠ ਪੁਰਾਣ ॥ ਆਖਹਿ ਪੜੇ ਕਰਹਿ ਵਖਿਆਣ ॥**
**ਆਖਹਿ ਬਰਮੇ ਆਖਹਿ ਇੰਦ ॥ ਆਖਹਿ ਗੋਪੀ ਤੈ ਗੋਵਿੰਦ ॥**
**ਆਖਹਿ ਈਸਰ ਆਖਹਿ ਸਿਧ ॥ ਆਖਹਿ ਕੇਤੇ ਕੀਤੇ ਬੁਧ ॥**
**ਆਖਹਿ ਦਾਨਵ ਆਖਹਿ ਦੇਵ ॥ ਆਖਹਿ ਸੁਰਿ ਨਰ ਮੁਨਿ ਜਨ ਸੇਵ ॥**
**ਕੇਤੇ ਆਖਹਿ ਆਖਣਿ ਪਾਹਿ ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥**
**ਏਤੇ ਕੀਤੇ ਹੋਰਿ ਕਰੇਹਿ ॥ ਤਾ ਆਖਿ ਨ ਸਕਹਿ ਕੇਈ ਕੇਇ ॥**
**ਜੇਵਡੁ ਭਾਵੈ ਤੇਵਡੁ ਹੋਇ ॥ ਨਾਨਕ ਜਾਣੈ ਸਾਚਾ ਸੋਇ ॥**
**ਜੇ ਕੋ ਆਖੈ ਬੋਲੁਵਿਗਾੜੁ ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥**

"ਅਮੁਲ ਗੁਣ" ਕਹਿ ਕੇ ਬਾਣੀਕਾਰ ਨੇ ਪ੍ਰਭੂ ਦੀ ਸਿਰਜਣਾ ਦੇ ਸੁਹਜ ਨੂੰ ਪ੍ਰਗਟਾਇਆ ਹੈ। ਪ੍ਰਭੂ ਨੇ ਸਿਰਫ਼ ਕਾਇਨਾਤ ਹੀ ਨਹੀਂ ਸਿਰਜੀ ਬਲਕਿ ਇਸ ਨੂਰੀ ਪਾਸਾਰੇ ਵਿਚ ਦੈਵੀ ਗੁਣ ਵੀ ਪੈਦਾ ਕੀਤੇ ਹਨ। ਪਰਮਾਤਮਾ ਜੋ ਆਪ ਅਨੰਤ ਅਮੋਲਕ ਹੈ, ਉਸ ਦੀ ਦਾਤ ਵੀ ਅਮੁੱਲੀ ਹੈ ਅਤੇ ਉਹ ਲੋਕ ਬੜੇ ਵਿਰਲੇ ਹਨ ਜੋ ਇਨ੍ਹਾਂ ਗੁਣਾਂ ਦੇ ਖ਼ਜ਼ਾਨਿਆਂ ਦੇ ਰਹੱਸ ਪਛਾਣਦੇ ਹਨ। ਅਜਿਹੇ ਅਮੋਲਕ ਪ੍ਰਭੂ ਨਾਲ ਜਿਹੜੇ ਵੀ ਲਿਵਲੀਨ ਹੁੰਦੇ ਹਨ, ਉਹ ਅਮੁੱਲੀਆਂ ਦਾਤਾਂ ਦੇ ਸਵਾਮੀ ਬਣਦੇ ਹਨ। ਵਿਸਮਾਦ ਦੇ ਰੰਗ ਵਿਚ ਗੁਰੂ ਨਾਨਕ ਦੇ ਇਹ ਅਮਰ ਬੋਲ ਬੜੇ ਅਰਥ ਭਰਪੂਰ ਹਨ ਕਿ ਦੈਵੀ ਹੁਕਮ ਬੜਾ ਪ੍ਰਮਾਣਿਕ ਹੈ ਜੋ ਸਾਰੇ ਬ੍ਰਹਿਮੰਡ ਵਿਚ ਗਤੀਮਾਨ ਹੈ, ਸਮੁੱਚਾ ਬ੍ਰਹਿਮੰਡ ਇਸ ਹੁਕਮ ਵਿਚ ਬੱਝਾ ਹੋਇਆ ਹੈ। ਜੋ ਜੀਵ ਪ੍ਰਭੂ ਵਿਚ ਸਮਾ ਜਾਂਦੇ ਹਨ, ਉਹ ਆਵਾਗੌਣ ਤੋਂ ਮੁਕਤ ਹੋ ਜਾਂਦੇ ਹਨ। ਵਿਸ਼ਵ ਦੇ ਸਭ ਧਰਮ ਗ੍ਰੰਥ ਪ੍ਰਭੂ ਦੀ ਇਸ ਲੀਲ੍ਹਾ ਦਾ ਵਿਖਿਆਨ ਕਰ ਰਹੇ ਹਨ। ਮਿੱਥਕੀ ਦੇਵਤੇ ਵੀ ਪ੍ਰਭੂ ਭਗਤੀ ਨੂੰ ਉਚਾਰ ਰਹੇ ਹਨ। ਅਨੇਕਾਂ ਸ਼ਿਵ, ਬ੍ਰਹਮਾ ਅਤੇ ਵਿਸ਼ਨੂੰ ਜੋ ਉਸੇ ਦੇ ਹੀ ਸਾਜੇ ਹੋਏ ਹਨ, ਗੁਣ ਗਾਇਨ ਕਰ ਰਹੇ ਹਨ। ਇਸ ਪਉੜੀ ਵਿਚ ਉਨ੍ਹਾਂ ਧਿਰਾਂ ਦਾ ਜ਼ਿਕਰ ਹੈ ਜੋ ਪ੍ਰਭੂ

ਦੀ ਸਿਫ਼ਤ ਸਲਾਹੁਣ ਕਰ ਰਹੇ ਹਨ। ਗੁਰੂ ਨਾਨਕ ਇਹ ਸਾਰੇ ਵੇਰਵੇ ਦੇ ਕੇ ਵੀ ਅੰਤ ਵਿਚ ਇਹੀ ਵਿਚਾਰ ਪ੍ਰਗਟਾਉਂਦੇ ਹਨ ਕਿ ਅਮੋਲਕ ਪ੍ਰਭੂ ਦੇ ਰਹੱਸਾਂ ਨੂੰ ਸਮਝਣਾ ਔਖਾ ਹੈ, ਪਿਆਰ ਵਿਚ ਭਿੱਜੇ ਬੋਲ ਪ੍ਰਗਟਾਵਾ ਤਾਂ ਬਣਦੇ ਹਨ ਪਰ ਅੰਤ ਵਿਚ ਇਹੀ ਪ੍ਰਤੀਤ ਹੁੰਦਾ ਹੈ ਕਿ ਇਸ ਰਹੱਸ ਦੀ ਥਾਹ ਨਹੀਂ ਪਾਈ ਜਾ ਸਕਦੀ। ਜੋ ਕੋਈ ਰਹੱਸ ਪ੍ਰਗਟਾਉਣ ਦਾ ਦਾਅਵਾ ਕਰਦਾ ਹੈ, ਉਹ ਅੰਤ ਵਿਚ ਪਛਤਾਉਂਦਾ ਹੈ ਕਿ ਇਸ ਲੀਲ੍ਹਾ ਦੀ ਰਮਜ਼ ਪਛਾਣਨੀ ਸਹਿਜ ਨਹੀਂ। ਪ੍ਰਭੂ ਨਾਲ ਮਨੁੱਖ ਦਾ ਜੋ ਰਿਸ਼ਤਾ ਬਣਦਾ ਹੈ, ਉਹ ਕੇਵਲ ਪ੍ਰੇਮਾ-ਭਗਤੀ ਦਾ ਹੈ। ਇਹ ਉਹ ਭਗਤੀ ਹੈ ਜਿਸ ਵਿਚ ਕੇਵਲ ਸਮਰਪਣ ਹੈ। ਸਪੱਸ਼ਟ ਹੀ ਹੈ ਕਿ ਬਾਣੀਕਾਰ ਨੇ ਪ੍ਰਭੂ ਦੀ ਸਿਰਜਣਾ, ਸਿਰਜਣਾ ਦੀ ਬੇਅੰਤਤਾ ਅਤੇ ਚਿੰਤਨ ਦੀਆਂ ਸੀਮਾਵਾਂ ਦੀ ਰੇਖਾਕਾਰੀ ਕੀਤੀ ਹੈ। ਇਹ ਪਉੜੀ ਵਿਸਮਾਦੀ ਅਨੁਭਵ ਦਾ ਜੀਵੰਤ ਪ੍ਰਗਟਾਵਾ ਹੈ।

ਜਪੁਜੀ ਦੀ ਸਤਾਈਵੀਂ ਪਉੜੀ ਦਾ ਮੂਲ ਚਰਿੱਤਰ ਗਲਪੀ ਹੈ। ਪਰਿਕਲਪਨਾ ਦੇ ਝਰੋਖੇ ਵਿੱਚੋਂ ਗੁਰੂ ਨਾਨਕ ਨੇ ਪ੍ਰਭੂ ਘਰ ਦਾ ਗਲਪੀ ਬਿੰਬ ਉਸਾਰਿਆ ਹੈ। ਇਹ ਪਉੜੀ ਉਸ ਵਿਚਾਰ ਦਾ ਹੀ ਵਿਸਥਾਰ ਹੈ ਜੋ ਪ੍ਰਭੂ ਦੀ ਬੇਅੰਤਤਾ ਨਾਲ ਜੁੜਿਆ ਹੋਇਆ ਹੈ। ਇਸ ਪਉੜੀ ਵਿਚ ਵਿਸਮਾਦੀ ਅਨੁਭਵ ਦੀ ਰੇਖਾਕਾਰੀ ਕਰਦਿਆਂ ਗੁਰੂ ਨਾਨਕ ਨੇ ਇਕ ਗਲਪੀ ਦਰਬਾਰ ਦਾ ਬਿੰਬ ਸਿਰਜਿਆ ਹੈ। ਅਜਿਹੇ ਬਿੰਬ ਉਹੀ ਮਨ ਸਿਰਜ ਸਕਦਾ ਹੈ ਜੋ ਪ੍ਰੇਮਾ-ਭਗਤੀ ਵਿਚ ਕੁੰਠਿਤ ਹੈ। ਜ਼ਾਹਰਾ ਰੂਪ ਵਿਚ ਤਾਂ ਇਹੀ ਪ੍ਰਗਟਾਇਆ ਗਿਆ ਹੈ ਕਿ ਸਾਰੀ ਕਾਇਨਾਤ ਪ੍ਰਭੂ ਦਾ ਘਰ ਹੈ ਪਰੰਤੂ ਇਸ ਪਉੜੀ ਵਿਚ ਪ੍ਰਭੂ-ਦਰ-ਘਰ ਦੀ ਲੀਲ੍ਹਾ ਨੂੰ ਗਲਪ ਬਿੰਬ ਵਿਚ ਉਸਾਰਨ ਦਾ ਜਤਨ ਕੀਤਾ ਗਿਆ ਹੈ। ਇਹ ਪਉੜੀ ਇਸ ਪ੍ਰਕਾਰ ਹੈ :

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥**
**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥**
**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥**
**ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥**
**ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥**
**ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥**
**ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥**
**ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥**
**ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥**
**ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥**
**ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥**
**ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥**
**ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥**
**ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥**
**ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥**
**ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥**

**ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥**
**ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥**
**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥**
**ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥**
**ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥**
**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥੨੭॥**

ਬਾਣੀਕਾਰ ਨੇ ਪਹਿਲਾਂ ਪ੍ਰਸ਼ਨ ਪੈਦਾ ਕੀਤਾ ਹੈ ਕਿ ਪ੍ਰਭੂ ਦਾ ਦਰਬਾਰ ਕਿਹੋ ਜਿਹਾ ਹੈ, ਜਿਥੇ ਬਹਿ ਕੇ ਉਹ ਸਾਰਾ ਪ੍ਰਪੰਚ ਚਲਾ ਰਿਹਾ ਹੈ। ਪਉੜੀ ਦੀਆਂ ਅਗਲੀਆਂ ਸਤਰਾਂ ਵਿਚ ਉੱਤਰ ਹੈ। ਇਸ ਦਰਬਾਰ ਦਾ ਬਿੰਬ ਬੜਾ ਸੁਹਜ ਭਰਿਆ ਹੈ। ਹਰ ਪਾਸੇ ਸੰਗੀਤਕ ਧੁਨੀਆਂ ਦਾ ਗਾਇਨ ਹੋ ਰਿਹਾ ਹੈ। ਰਾਗ ਰਾਗਣੀਆਂ ਦਾ ਅਲਾਪ ਵਿਸਮਾਦ ਨੂੰ ਗੂੜ੍ਹਾ ਕਰਦਾ ਹੈ। ਧਰਤ-ਆਕਾਸ਼ ਦੀ ਹਰ ਵਸਤੂ ਇਸ ਸੰਗੀਤਕ ਅਲਾਪ ਵਿਚ ਸ਼ਾਮਲ ਹੈ। ਧਰਮਰਾਜ, ਦੇਵਤੇ ਅਤੇ ਦੇਵੀਆਂ ਇਸ ਅਲਾਪ ਵਿਚ ਸ਼ਰੀਕ ਹਨ। ਇਸ ਦਰਬਾਰ ਵਿਚ ਦੈਵੀ ਸ਼ਕਤੀਆਂ ਢਾਡੀ ਬਣ ਕੇ ਪ੍ਰਭੂ ਦੇ ਗਾਇਨ ਕਰ ਰਹੀਆਂ ਹਨ। ਤਿੰਨ ਲੋਕਾਂ ਦੀਆਂ ਸ਼ਕਤੀਆਂ ਅਤੇ ਸਰਬ ਪਦਾਰਥ ਇਸ ਦੈਵੀ ਗਾਇਨ ਵਿਚ ਲੀਨ ਹਨ। ਯੋਧੇ, ਮਹਾਂਬਲੀ ਅਤੇ ਸੂਰਮੇ ਪ੍ਰਭੂ ਦੀ ਸਿਫ਼ਤ ਸਮੀਰ ਉਚਾਰ ਰਹੇ ਹਨ। ਭਗਤਾਂ ਦੇ ਮੁਖਾਰ-ਬਿੰਦ ਵਿੱਚੋਂ ਪ੍ਰਭੂ ਦੀਆਂ ਵਡਿਆਈਆਂ ਉਚਾਰੀਆਂ ਜਾ ਰਹੀਆਂ ਹਨ। ਜੋ ਜੀਵ ਪ੍ਰਭੂ ਦੇ ਪ੍ਰੇਮ ਵਿਚ ਰੱਤੇ ਹੋਏ ਹਨ, ਉਹ ਇਸ ਰੱਬੀ ਦਰਬਾਰ ਵਿਚ ਦਿਖਾਈ ਦੇਂਦੇ ਹਨ। ਪਾਤਸ਼ਾਹਾਂ ਦੇ ਪਾਤਸ਼ਾਹ ਦੇ ਇਸ ਦਰਬਾਰ ਦੀ ਮਹਿਮਾ ਗਾ ਰਿਹਾ ਹਰ ਜੀਵ ਆਪਣੀ ਹੋਂਦ ਨੂੰ ਅਰਥ ਦੇ ਰਿਹਾ ਹੈ। ਬਾਣੀਕਾਰ ਨੇ ਇਸ ਪਉੜੀ ਵਿਚ ਪ੍ਰਭੂ ਦੀ ਲੀਲ੍ਹਾ ਅਤੇ ਇਸ ਲੀਲ੍ਹਾ ਵਿਚ ਵਿਸਮਾਦੀ ਹੋ ਰਹੀਆਂ ਧਿਰਾਂ ਦਾ ਬਿੰਬ ਉਸਾਰਿਆ ਹੈ। ਮੂਲ ਵਿਧੀ ਗਲਪ/ਕਲਪਨਾ ਦੀ ਹੈ।

ਜਪੁਜੀ ਦੀ ਅਠਾਈਵੀਂ ਪਉੜੀ ਵਿਚ ਜੋਗੀ ਦੀ ਪਰਿਭਾਸ਼ਾ ਹੈ। ਭਾਰਤ ਦੇ ਵਿਭਿੰਨ ਖੇਤਰਾਂ ਵਿਚ ਸਿੱਧ ਜੋਗੀ ਭ੍ਰਮਣ ਕਰਦੇ ਰਹੇ ਹਨ। ਲੋਕ ਮਨਾਂ ਵਿਚ ਇਨ੍ਹਾਂ ਪ੍ਰਤਿ ਸ਼ਰਧਾ ਭਾਵਨਾ ਵੀ ਰਹੀ ਹੈ। ਇਕ ਸਥਿਤੀ ਅਜਿਹੀ ਪੈਦਾ ਹੋ ਗਈ ਕਿ ਸਿੱਧ ਜੋਗ ਆਪਣੇ ਆਸਣ ਤੋਂ ਥਿੜਕ ਗਿਆ। ਜੋਗੀ ਸਰੂਪ ਵਜੋਂ ਤਾਂ ਪਛਾਣੇ ਜਾ ਸਕਦੇ ਹਨ ਪਰ ਕਰਮ ਧਰਮ ਦੀ ਦ੍ਰਿਸ਼ਟੀ ਤੋਂ ਉਹ ਆਪਣੇ ਆਦਰਸ਼ ਤੋਂ ਦੂਰ ਚਲੇ ਗਏ ਸਨ। ਗੁਰੂ ਨਾਨਕ ਨੇ ਜਪੁਜੀ ਦੀਆਂ ਚਾਰ ਪਉੜੀਆਂ ਰਾਹੀਂ ਸਿੱਧ ਜੋਗ ਦੇ ਅਸਲ ਮਾਰਗ ਨੂੰ ਪਰਿਭਾਸ਼ਿਤ ਕੀਤਾ ਹੈ। ਅਠਾਈਵੀਂ ਪਉੜੀ ਵਿਚ ਜੋਗ ਦਾ ਅਸਲ ਆਦਰਸ਼ ਅਤੇ ਉਸ ਦੇ ਕਰਮ ਨੂੰ ਨਿਸਚਿਤ ਕੀਤਾ ਹੈ:

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥**
**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥**
**ਆਦੇਸੁ ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੮॥**

ਜੋਗੀ ਉਹ ਨਹੀਂ ਜੋ ਪਿੰਡੇ ਉਪਰ ਸੁਆਹ ਮਲ ਕੇ ਧੂਣੀ ਦੁਆਲੇ ਬੈਠਦਾ ਹੈ। ਇਹ ਕਪਟ ਅਤੇ ਪਾਖੰਡ ਹੈ। ਗੁਰੂ ਨਾਨਕ ਦੀ ਵਡਿਆਈ ਇਹ ਹੈ ਕਿ ਉਸ ਨੇ ਹਰ ਉਸ ਧਿਰ ਨੂੰ ਰੱਦ ਕੀਤਾ ਹੈ ਜੋ ਆਪਣੀ ਪ੍ਰਾਸੰਗਿਕਤਾ ਗੁਆ ਬੈਠੀ ਹੈ। ਗੁਰੂ ਪਹਿਲਾਂ ਅਰਥਹੀਣ ਨੂੰ ਰੱਦ ਕਰਦਾ ਹੈ, ਫਿਰ ਉਸੇ ਦਾ ਆਦਰਸ਼ ਸਥਾਪਤ ਕਰਦਾ ਹੈ। ਇਹ ਕਿਰਿਆ ਪ੍ਰਕਿਰਿਆ ਬੜੀ ਅਰਥ ਭਰਪੂਰ ਹੈ। ਹੇਠ ਲਿਖੀ ਪਉੜੀ ਵਿਚ ਜੋਗ ਅਤੇ ਜੋਗੀ ਦਾ ਪ੍ਰਤਿਮਾਨ ਉਸਾਰਦਿਆਂ ਸਥਿਤੀ ਨੂੰ ਸਪੱਸ਼ਟ ਕੀਤਾ ਹੈ :

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥**
**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥**
**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥**

ਪਉੜੀ ਵਿਚ ਬਾਹਰਲੇ ਚਿੰਨ੍ਹਾਂ ਨੂੰ ਰੱਦ ਕਰ ਕੇ ਆਤਮਿਕ ਧਰਾਤਲ ਉਪਰ ਜੋਗ ਦੀ ਪਰਿਭਾਸ਼ਾ ਕਰਦਿਆਂ ਜੋਗੀ ਨੂੰ ਸੰਬੋਧਿਤ ਕੀਤਾ ਹੈ ਕਿ ਸੰਤੋਖ ਦੀਆਂ ਮੁੰਦਰਾਂ ਹੋਣ, ਉੱਦਮ ਨੂੰ ਝੋਲੀ ਬਣਾਵੇ, ਪ੍ਰਭੂ ਵਿਚ ਧਿਆਨ ਜੋੜਨਾ ਸਰੀਰ ਰੂਪੀ ਸੁਆਹ ਹੋਵੇ। ਹਰ ਪਲ ਮੌਤ ਨੂੰ ਯਾਦ ਰੱਖਣਾ ਅਤੇ ਨਿਸਚੇ ਨੂੰ ਆਪਣਾ ਡੰਡਾ ਬਣਾਉਣਾ ਹੀ ਅਸਲ ਜੋਗ ਹੈ। ਬਾਣੀਕਾਰ ਨੂੰ ਜਦ ਇਹ ਪੁੱਛਿਆ ਗਿਆ ਸੀ ਕਿ ਉਹ ਕਿਹੜੇ ਪੰਥ ਨਾਲ ਸੰਬੰਧਿਤ ਹੈ ਤਾਂ ਉੱਤਰ ਬੜਾ ਅਹਿਮ ਸੀ। ਨਾਥ ਜੋਗੀਆਂ ਵਿਚ "ਆਈ ਪੰਥੀ" ਸਭ ਤੋਂ ਵੱਡਾ ਪੰਥ ਸੀ। ਗੁਰੂ ਨਾਨਕ ਨੇ ਪੰਥ ਦਾ ਉੱਤਰ ਇਹ ਦਿੱਤਾ ਕਿ ਜੋ ਪੰਥ ਸਾਰੀ ਮਾਨਵਤਾ ਨੂੰ ਲੈ ਕੇ ਚੱਲਦਾ ਹੈ, ਉਹੀ ਪੰਥ ਉਸ ਲਈ "ਆਈ ਪੰਥੀ" ਹੈ। ਇਸ ਪਉੜੀ ਵਿਚ ਦੋ ਮਾਡਲ ਹਨ। ਪਹਿਲਾ ਮਾਡਲ 'ਆਦਰਸ਼-ਜੋਗ' ਦਾ ਹੈ ਅਤੇ ਦੂਜਾ ਮਾਡਲ 'ਆਦਰਸ਼-ਜੋਗ ਮੱਤ' ਦਾ ਹੈ। ਜੋ ਪੰਥ "ਸਗਲ ਜਮਾਤੀ" ਦੀ ਪੈਰਵੀ ਕਰਦਾ ਹੈ, ਬਾਣੀਕਾਰ ਅਨੁਸਾਰ ਉਹੀ ਜੋਗ ਮੱਤ ਹੈ। ਸਮਾਜ ਵਿਚ ਬਰਾਬਰੀ ਦਾ ਮਾਡਲ ਦੇ ਕੇ ਗੁਰੂ ਨਾਨਕ ਨੇ ਅਧਿਆਤਮਕ ਝਰੋਖੇ ਵਿੱਚੋਂ ਆਦਰਸ਼ਕ ਸਮਾਜ ਦਾ ਪ੍ਰਤਿਮਾਨ ਉਸਾਰਿਆ ਹੈ।

ਜਪੁਜੀ ਦੀ ਇਸ ਉਪਰੋਕਤ ਪਉੜੀ ਨੂੰ ਅਗਲੇਰੀਆਂ ਪਉੜੀਆਂ ਦੇ ਅੰਤਰਗਤ ਵਿਚਾਰਨ ਦੀ ਲੋੜ ਹੈ। ਉਨੱਤੀ ਅਤੇ ਤੀਹਵੀਂ ਪਉੜੀ ਵਿਚ ਜੋਗੀਆਂ ਨੂੰ ਕੇਂਦਰ ਵਿਚ ਰੱਖ ਕੇ ਨਵੇਂ ਪ੍ਰਤਿਮਾਨ ਉਸਾਰੇ ਹਨ। ਉਨੱਤੀਵੀਂ ਪਉੜੀ ਵਿਚ ਜੋਗ-ਭੰਡਾਰੇ ਨੂੰ ਆਧਾਰ ਬਣਾ ਕੇ ਇਕ ਨਵਾਂ ਸੂਝ ਮਾਡਲ ਪ੍ਰਸਤੁਤ ਕੀਤਾ ਹੈ। ਗੁਰੂ ਨਾਨਕ ਨੇ ਪਹਿਲਾਂ ਜੋਗੀਆਂ ਦੇ ਭੰਡਾਰੇ ਦਾ ਬਿੰਬ ਉਸਾਰਿਆ ਹੈ ਅਤੇ ਉਸ ਭੰਡਾਰੇ ਵਿਚ ਜੋ ਕੌਤਕ ਹੁੰਦੇ ਹਨ, ਉਨ੍ਹਾਂ ਦਾ ਵੇਰਵਾ ਇੰਜ ਦਿੱਤਾ ਹੈ :

**ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥**
**ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥**
**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥**

**ਆਦੇਸੁ ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੯॥**

ਮੂਲ ਵਿਚਾਰ ਇਹ ਪ੍ਰਗਟਾਇਆ ਹੈ ਕਿ ਨਾਥ ਜੋਗੀ ਜੋ ਭੰਡਾਰਾ ਤਿਆਰ ਕਰਦੇ ਹਨ, ਉਨ੍ਹਾਂ ਵਿਚ ਰਿੱਧੀਆਂ ਸਿੱਧੀਆਂ ਦੀ ਮਸ਼ਕ ਹੁੰਦੀ ਹੈ। ਵੱਡਾ ਨਾਥ ਆਪ ਇਸ ਕਿਰਿਆ ਵਿਚ ਸ਼ਾਮਲ ਹੁੰਦਾ ਹੈ। ਗੁਰੂ ਨੇ ਅਜਿਹੇ ਭੰਡਾਰੇ ਨੂੰ ਪਦਾਰਥਾਂ ਦੀ ਭੁੱਖ ਮੰਨਿਆ ਹੈ। ਜੋਗੀਆਂ ਦੇ ਭੰਡਾਰੇ ਦੇ ਸਮਵਿੱਥ ਗੁਰੂ ਨਾਨਕ ਨੇ ਰੱਬੀ ਭੰਡਾਰੇ ਦਾ ਮਾਡਲ ਉਸਾਰਿਆ ਹੈ। ਰੱਬੀ ਭੰਡਾਰ ਵਿਚ ਗਿਆਨ ਰੂਪੀ ਭੋਜਨ ਹੁੰਦਾ ਹੈ। ਇਸ ਭੰਡਾਰੇ ਦੀ ਭੰਡਾਰਨ ਦਇਆ ਹੈ। ਘਟਿ ਘਟਿ ਵਿਚ ਨਾਦ ਵੱਜ ਰਹੇ ਹੁੰਦੇ ਹਨ। ਇਸ ਭੰਡਾਰੇ ਦਾ ਮਾਲਕ ਆਪ ਪ੍ਰਭੂ ਹੈ। ਸੰਜੋਗ ਵਿਜੋਗ ਦੋ ਮੂਲ ਅਸੂਲ ਇਸ ਕਾਰ-ਵਿਹਾਰ ਨੂੰ ਚਲਾ ਰਹੇ ਹਨ। ਹਰ ਵਿਅਕਤੀ ਨੂੰ ਆਪਣੇ ਕਰਮਾਂ ਦਾ ਲੇਖਾ ਭੁਗਤਣਾ ਪੈਂਦਾ ਹੈ, ਆਪਣੇ ਹਿੱਸੇ ਦਾ ਫਲ ਹੀ ਪ੍ਰਾਪਤ ਹੁੰਦਾ ਹੈ। ਇਸ ਭੰਡਾਰੇ ਦਾ ਮਾਲਕ ਆਦਿ ਜੁਗਾਦੀ ਹੈ ਅਤੇ ਉਹ ਨਿਰੰਤਰ ਇੱਕੋ ਵੇਸ ਵਿਚ ਰਹਿੰਦਾ ਹੈ। ਇਸੇ ਵਿਚਾਰ ਨੂੰ ਤੀਹਵੀਂ ਪਉੜੀ ਵਿਚ ਇਸ ਤਰ੍ਹਾਂ ਪ੍ਰਗਟਾਇਆ ਹੈ ਕਿ ਸਾਰੀ ਸ੍ਰਿਸ਼ਟੀ ਨੂੰ ਇੱਕੋ ਪ੍ਰਭੂ ਹੀ ਸਿਰਜ ਵੀ ਰਿਹਾ ਹੈ, ਚਲਾ ਵੀ ਰਿਹਾ ਹੈ ਅਤੇ ਸੰਘਾਰਦਾ ਵੀ ਉਹੀ ਹੈ। ਇਸ ਪਉੜੀ ਵਿਚ ਉਸ ਵਿਚਾਰ ਨੂੰ ਰੱਦ ਕੀਤਾ ਗਿਆ ਹੈ ਕਿ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਬ੍ਰਹਿਮੰਡ ਨੂੰ ਚਲਾਉਣ ਮਿਟਾਉਣ ਵਾਲੀਆਂ ਸ਼ਕਤੀਆਂ ਹਨ। ਬਾਣੀਕਾਰ ਅਨੁਸਾਰ ਇਹ ਸਾਰੀਆਂ ਸ਼ਕਤੀਆਂ ਉਸ ਪ੍ਰਭੂ ਦੇ ਪ੍ਰਤੀਕ ਰੂਪ ਵਿਚ ਹੀ ਸਿਮਰੀਆਂ ਗਈਆਂ ਹਨ। ਮੂਲ ਵਿਚਾਰ ਨੂੰ ਗੁਰੂ ਨਾਨਕ ਨੇ ਇਕੱਤੀਵੀਂ ਪਉੜੀ ਵਿਚ ਸਪੱਸ਼ਟ ਕਰ ਦਿੱਤਾ ਹੈ ਕਿ ਲੋਕ ਪਰਲੋਕ ਦੀ ਸਿਰਜਣਾ ਹੋਈ ਹੈ, ਉਹ ਸਭ ਇੱਕੋ ਬੋਲ ਰਾਹੀਂ ਹੀ ਹੋਂਦ ਵਿਚ ਆਏ ਹਨ:

**ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ ਸੁ ਏਕਾ ਵਾਰ॥**
**ਕਰਿ ਕਰਿ ਵੇਖੈ ਸਿਰਜਣਹਾਰੁ॥ ਨਾਨਕ ਸਚੇ ਕੀ ਸਾਚੀ ਕਾਰ॥**
**ਆਦੇਸੁ ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੧॥**

ਮੂਲ ਭਾਵ ਇਹ ਹੈ ਕਿ ਪ੍ਰਭੂ ਦਾ ਆਸਣ ਕਿਸੇ ਇਕ 'ਸ਼ਿਵਪੁਰੀ' ਵਿਚ ਨਹੀਂ ਬਲਕਿ ਹਰ ਪਾਸਾਰੇ ਵਿਚ ਹੈ ਅਤੇ ਹਰ ਲੋਕ ਵਿਚ ਉਸ ਦਾ ਭੰਡਾਰਾ ਹੈ। ਇਨ੍ਹਾਂ ਸਾਰੇ ਭੰਡਾਰਿਆਂ ਨੂੰ ਪ੍ਰਭੂ ਆਪ ਹੀ ਭਰਦਾ ਹੈ ਅਤੇ ਆਪ ਹੀ ਵੰਡਦਾ ਹੈ। ਸ੍ਰਿਸ਼ਟੀ ਦੀ ਸਿਰਜਣਾ ਅਤੇ ਉਸ ਦੀ ਸੰਭਾਲ ਵੀ ਖ਼ੁਦ ਕਰਦਾ ਹੈ। ਜੋਗੀਆਂ ਦੇ ਭੰਡਾਰੇ ਨੂੰ ਗੁਰੂ ਪਦਾਰਥ ਦਾ ਭੰਡਾਰਾ ਕਹਿੰਦਾ ਹੈ ਜੋ ਕੇਵਲ ਖਾਣ-ਪੀਣ ਵਿਚ ਮਸਤ ਰਹਿੰਦੇ ਹਨ। ਭੰਡਾਰੇ ਨੂੰ ਮੂਲ ਪ੍ਰਤੀਕ ਬਣਾ ਕੇ ਗੁਰੂ ਨਾਨਕ ਨੇ ਪ੍ਰਭੂ-ਭੰਡਾਰੇ ਦਾ ਮਾਡਲ ਉਸਾਰਿਆ ਹੈ। ਇਹ ਭੰਡਾਰਾ ਸਭ ਲਈ ਹੈ ਅਤੇ ਖ਼ੁਦ ਭੰਡਾਰੀ ਸਭ ਦਾਤਾਂ ਨੂੰ ਕਰਮਾਂ ਅਨੁਸਾਰ ਵੰਡਦਾ ਹੈ। ਇਸ ਵੰਡ ਵਿਚ ਮਨੁੱਖ ਦੇ ਕਰਮ ਮੂਲ ਆਧਾਰ ਹਨ। ਜਪੁਜੀ ਦੀਆਂ ਇਨ੍ਹਾਂ ਪਉੜੀਆਂ ਵਿਚ ਜੋਗ ਮੱਤ ਦੀ ਬੁਨਿਆਦ ਨਾਲ ਜੁੜੇ ਪ੍ਰਸ਼ਨ ਵਿਚਾਰੇ

ਗਏ ਹਨ। ਜੋਗ ਅਤੇ ਜੋਗੀ ਦੋਹਾਂ ਨੂੰ ਨਵੇਂ ਝਰੋਖੇ ਵਿਚ ਚਿਤਵਿਆ ਅਤੇ ਚਿਤਰਿਆ ਗਿਆ। ਗੁਰੂ ਨਾਨਕ ਨੇ ਇਹ ਪ੍ਰਸ਼ਨ ਇਸ ਲਈ ਵਿਚਾਰੇ ਹਨ ਕਿਉਂਕਿ ਸਿੱਧ ਜੋਗੀ ਆਪਣੇ ਮੂਲ ਧਰਮ ਤੋਂ ਥਿੜਕ ਗਏ ਸਨ। ਕਰਮ ਕਾਂਡ ਪ੍ਰਧਾਨ ਸੀ ਅਤੇ ਸੱਚ ਨੂੰ ਭੁਲਾ ਦਿੱਤਾ ਗਿਆ ਸੀ। ਗੁਰੂ ਨਾਨਕ ਨੇ ਇਨ੍ਹਾਂ ਪਉੜੀਆਂ ਰਾਹੀਂ ਜੋ ਅਰਥ ਵਿਹਾ ਚੁੱਕੀਆਂ ਪਰੰਪਰਾਵਾਂ ਸਨ, ਉਨ੍ਹਾਂ ਨੂੰ ਰੱਦ ਕਰ ਕੇ ਨਵੇਂ ਪ੍ਰਵਚਨ ਉਸਾਰੇ ਹਨ। ਇਨ੍ਹਾਂ ਪਉੜੀਆਂ ਦਾ ਜਪੁਜੀ ਚਿੰਤਨ ਵਿਚ ਬੜਾ ਅਹਿਮ ਰੋਲ ਹੈ।

ਜਪੁਜੀ ਦੇ ਰਚਨਾ ਸੰਸਾਰ ਵਿਚ ਗੁਰੂ ਨਾਨਕ ਨੇ ਆਖ਼ਰੀ ਪਉੜੀਆਂ ਵਿਚ ਪੰਜ ਖੰਡਾਂ ਦੀ ਸਿਰਜਣਾ ਕੀਤੀ ਹੈ। ਇਹ ਖੰਡ ਹਨ—ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸਚ ਖੰਡਿ। ਇਨ੍ਹਾਂ ਖੰਡਾਂ ਵਿਚ ਗੁਰੂ ਨਾਨਕ ਨੇ ਅਧਿਆਤਮੀ ਯਾਤਰਾ ਦਾ ਮੂਲ ਮਾਰਗ ਉਲੀਕਿਆ ਹੈ। ਧਰਮ ਖੰਡ ਵਿਚ ਬਾਣੀਕਾਰ ਨੇ ਮਨੁੱਖ ਨੂੰ ਕਰਮ ਦੇ ਸੰਕਲਪ ਨਾਲ ਜੋੜਿਆ ਹੈ। ਮਨੁੱਖ ਦੀ ਭੂਮਿਕਾ ਧਰਤੀ ਨੂੰ ਧਰਮਸਾਲ ਬਣਾਉਣਾ ਹੈ ਅਤੇ ਧਰਤੀ ਨੂੰ ਧਰਮਸਾਲ ਸਮਝਣਾ ਹੈ। ਇਹ ਖੰਡ ਸੰਕਲਪ ਦਾ ਖੰਡ ਹੈ ਅਤੇ ਮਨੁੱਖ ਨੂੰ ਇਹ ਸਮਝਾਇਆ ਹੈ ਕਿ ਸ਼ੁਭ ਕਰਮ ਹੀ ਧਰਮ ਖੰਡ ਦਾ ਆਧਾਰ ਹੈ। ਇਹ ਖੰਡ ਇਸ ਤਰ੍ਹਾਂ ਪਰਿਭਾਸ਼ਿਤ ਕੀਤਾ ਹੈ :

**ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥**
**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥**
**ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥ ਤਿਨ ਕੇ ਨਾਮ ਅਨੇਕ ਅਨੰਤ ॥**
**ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥**
**ਤਿਥੈ ਸੋਹਨਿ ਪੰਚ ਪਰਵਾਣੁ॥ ਨਦਰੀ ਕਰਮਿ ਪਵੈ ਨੀਸਾਣੁ॥**
**ਕਚ ਪਕਾਈ ਓਥੈ ਪਾਇ॥ ਨਾਨਕ ਗਇਆ ਜਾਪੈ ਜਾਇ॥੩੪॥**

ਧਰਮ ਖੰਡ ਵਿਚ ਮਨੁੱਖ ਨੇ ਆਪਣੇ ਧਰਮ ਦੀ ਪਛਾਣ ਕਰਨੀ ਹੈ। ਇਹੀ "ਧਰਮ ਖੰਡ ਕਾ ਏਹੋ ਧਰਮੁ" ਕਿਹਾ ਗਿਆ ਹੈ। ਧਰਮ ਖੰਡ ਤੋਂ ਬਾਅਦ ਦੂਸਰਾ ਖੰਡ ਗਿਆਨ ਖੰਡ ਹੈ। ਗਿਆਨ ਖੰਡ ਵਿਚ ਮਨੁੱਖ ਦੀ ਭੂਮਿਕਾ ਗਿਆਨ ਪ੍ਰਾਪਤ ਕਰਨਾ ਹੈ। ਦੂਜੇ ਪੜਾਅ ਨੂੰ ਗੁਰੂ ਨਾਨਕ ਗਿਆਨ ਖੰਡ ਕਹਿੰਦੇ ਹੋਏ ਇਹ ਵਿਚਾਰ ਪ੍ਰਗਟਾਉਂਦੇ ਹਨ ਕਿ ਜਿੰਨੀ ਦੇਰ ਜਗਿਆਸੂ ਗਿਆਨ ਦੀ ਮੰਜ਼ਲ ਵੱਲ ਨਹੀਂ ਵਧਦਾ, ਉਨੀ ਦੇਰ ਤਕ ਉਹ ਅੰਧਕਾਰ ਵਿਚ ਭਟਕਦਾ ਹੈ। ਧਰਮ ਨੂੰ ਦਿਸ਼ਾ ਵੀ ਗਿਆਨ ਰਾਹੀਂ ਹੀ ਮਿਲਦੀ ਹੈ। ਇਹ ਗਿਆਨ ਸਮੁੱਚੇ ਬ੍ਰਹਿਮੰਡੀ ਪਾਸਾਰੇ ਨੂੰ ਪਛਾਣਨ ਵਾਲਾ ਹੈ। ਇਸ ਪੜਾਅ ਉਪਰ ਉਸ ਦਾ ਮਾਰਗ-ਦਰਸ਼ਨ ਗੁਰੂ ਕਰਦਾ ਹੈ। ਗਿਆਨ ਦੀ ਅਵਸਥਾ ਵਿੱਚੋਂ ਪ੍ਰਾਪਤ ਸੋਝੀ ਹੀ ਮਨੁੱਖ ਨੂੰ ਕਰਮਸ਼ੀਲਤਾ ਦੇ ਖੰਡ ਵੱਲ ਪ੍ਰੇਰਦੀ ਹੈ। ਕਰਮਸ਼ੀਲਤਾ ਲਈ ਗੁਰੂ ਨੇ "ਸਰਮ ਖੰਡ" ਦਾ ਮਾਡਲ ਉਸਾਰਿਆ ਹੈ। ਸਰਮ ਤੋਂ ਭਾਵ ਘਾਲਣਾ ਹੈ। ਮਨੁੱਖ ਦੀ ਯਾਤਰਾ ਧਰਮ ਦੇ ਸੰਕਲਪ ਤੋਂ ਲੈ ਕੇ ਸਰਮ ਖੰਡ ਵੱਲ ਜਾਣਾ ਹੈ। ਘਾਲਣਾ ਰਾਹੀਂ ਮਨੁੱਖ ਦੀ ਸੁਰਤਿ ਮਤਿ ਮਨ ਬੁਧਿ ਦੀ ਘਾੜਤ ਹੁੰਦੀ ਹੈ। ਇਸ ਘਾੜਤ ਵਿੱਚੋਂ ਹੀ ਮਨੁੱਖ ਨੂੰ ਪ੍ਰਭੂ ਦੇ ਕਰਮ (ਬਖ਼ਸ਼ਿਸ਼) ਦੀ ਪ੍ਰਾਪਤੀ ਹੁੰਦੀ ਹੈ। ਮਨੁੱਖ ਧਰਮ,

ਗਿਆਨ ਅਤੇ ਸਰਮ ਰਾਹੀਂ ਇਕ ਨਵੇਂ ਮਨੁੱਖ ਵਿਚ ਤਬਦੀਲ ਹੋ ਜਾਂਦਾ ਹੈ। ਇਹ ਉਹ ਮਨੁੱਖ ਹੈ ਜੋ ਪ੍ਰਭੂ ਦੇ ਨਜ਼ਦੀਕ ਹੈ, ਪ੍ਰਭੂ ਨਾਲ ਜੁੜਿਆ ਹੋਇਆ ਹੈ। ਅਜਿਹੇ ਮਨੁੱਖ ਨੂੰ ਜਪੁਜੀ ਵਿਚ ਸਚਿਆਰਾ ਕਿਹਾ ਗਿਆ ਹੈ। ਸੈਂਤੀਵੀਂ ਪਉੜੀ ਵਿਚ ਪ੍ਰਭੂ ਬਖ਼ਸ਼ਿਸ਼ ਪ੍ਰਾਪਤ ਕੀਤੇ ਮਨੁੱਖ ਦਾ ਜਿਹੜਾ ਬਿੰਬ ਹੈ, ਉਹ ਆਦਰਸ਼ ਮਨੁੱਖ ਦਾ ਪ੍ਰਮਾਣਿਕ ਰੂਪ ਹੈ। ਇਸ ਮਨੁੱਖ ਨੂੰ ਕੋਈ ਭੈ ਭਰਮ ਜਾਂ ਮੌਤ ਦਾ ਡਰ ਨਹੀਂ, ਇਹੀ ਅਸਲ ਮੁਕਤਿ ਵਿਅਕਤੀ ਹੈ:

**ਕਰਮ ਖੰਡ ਕੀ ਬਾਣੀ ਜੋਰੁ॥ ਤਿਥੈ ਹੋਰੁ ਨ ਕੋਈ ਹੋਰੁ॥**
**ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥**
**ਤਿਥੈ ਸੀਤੋ ਸੀਤਾ ਮਹਿਮਾ ਮਾਹਿ॥ ਤਾ ਕੇ ਰੂਪ ਨ ਕਥਨੇ ਜਾਹਿ॥**
**ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥**
**ਤਿਥੈ ਭਗਤ ਵਸਹਿ ਕੇ ਲੋਅ॥ ਕਰਹਿ ਅਨੰਦੁ ਸਚਾ ਮਨਿ ਸੋਇ॥**
**ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥**
**ਤਿਥੈ ਖੰਡ ਮੰਡਲ ਵਰਭੰਡ॥ ਜੇ ਕੋ ਕਥੈ ਤ ਅੰਤ ਨ ਅੰਤ॥**
**ਤਿਥੈ ਲੋਅ ਲੋਅ ਆਕਾਰ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥**
**ਵੇਖੈ ਵਿਗਸੈ ਕਰਿ ਵੀਚਾਰੁ॥ ਨਾਨਕ ਕਥਨਾ ਕਰੜਾ ਸਾਰੁ॥੩੭॥**

ਉਪਰੋਕਤ ਪਉੜੀ ਵਿਚ ਜਿਸ ਜਗਿਆਸੂ ਦਾ ਬਿੰਬ ਹੈ, ਉਹ ਮੁਕਤ ਵਿਅਕਤੀ ਦਾ ਹੈ, ਸਚਿਆਰੇ ਦਾ ਹੈ। ਜਿਸ ਮਨੁੱਖ ਨੂੰ ਪ੍ਰਭੂ ਦੇ "ਕਰਮ" ਦੀ ਦ੍ਰਿਸ਼ਟੀ ਪ੍ਰਾਪਤ ਹੋ ਗਈ ਹੈ, ਉਹ ਆਵਾਗੌਣ ਤੋਂ ਮੁਕਤ ਹੋ ਜਾਂਦਾ ਹੈ। ਇਹ ਉਚੇਰੀ ਅਵਸਥਾ ਵਿਚ ਪਹੁੰਚੇ ਵਿਅਕਤੀਆਂ ਦਾ ਖੰਡ ਹੈ। ਨਾ ਮਰਨ ਅਤੇ ਨਾ ਹੀ ਠੱਗੇ ਜਾਣ ਦਾ ਡਰ ਹੈ। ਇਨ੍ਹਾਂ ਵਿਅਕਤੀਆਂ ਲਈ ਗੁਰੂ ਨੇ "ਭਗਤਿ" ਸ਼ਬਦ ਦੀ ਵਰਤੋਂ ਕੀਤੀ ਹੈ। ਮਨੁੱਖ ਦੀ ਯਾਤਰਾ ਵਿਚ ਕਰਮ ਖੰਡ ਆਖ਼ਰੀ ਖੰਡ ਹੈ, ਜਿਸ ਨੂੰ ਬਖ਼ਸ਼ਿਸ਼ ਦਾ ਖੰਡ ਕਿਹਾ ਜਾ ਸਕਦਾ ਹੈ। ਸਚਖੰਡਿ ਨੂੰ ਪ੍ਰਭੂ ਦੇ ਨਿਵਾਸ ਵਾਲੀ ਧਰਾਤਲ ਮੰਨਿਆ ਹੈ। ਇਸ ਖੰਡਿ ਵਿਚ ਮਨੁੱਖੀ ਪਹੁੰਚ ਨਹੀਂ। ਇਨ੍ਹਾਂ ਖੰਡਾਂ ਨੂੰ ਗੁਰੂ ਨਾਨਕ ਨੇ ਇਕ ਅਜਿਹੀ ਤਰਤੀਬ ਵਿਚ ਉਸਾਰਿਆ ਹੈ ਕਿ ਇਹ ਯਾਤਰਾ ਰੱਬੀ ਪ੍ਰਾਪਤੀ ਦਾ ਸੂਝ ਮਾਡਲ ਬਣ ਗਈ ਹੈ। ਜਪੁਜੀ ਦੀ ਆਖ਼ਰੀ ਪਉੜੀ ਵਿਚ ਜਤੁ ਸਤਿ, ਧੀਰਜ ਧਰਮ, ਗਿਆਨ ਅਤੇ ਭਉ ਨੂੰ ਆਦਰਸ਼ਕ ਮਨੁੱਖ ਦੀ ਪਛਾਣ ਦੇ ਆਧਾਰ ਦੱਸੇ ਹਨ। ਜਿਨ੍ਹਾਂ ਮਨੁੱਖਾਂ ਵਿਚ ਇਹ ਗੁਣ ਹਨ, ਉਹੀ ਸਚਿਆਰ ਦੀ ਪਦਵੀ ਪ੍ਰਾਪਤ ਕਰਦੇ ਹਨ। ਜਪੁਜੀ ਦੀ ਇਹ ਪਉੜੀ ਇਸ ਪ੍ਰਕਾਰ ਹੈ:

**ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥**
**ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥**
**ਘੜੀਐ ਸਬਦੁ ਸਚੀ ਟਕਸਾਲ॥ ਜਿਨ ਕਉ ਨਦਰਿ ਕਰਮੁ ਤਿਨ ਕਾਰ॥**
**ਨਾਨਕ ਨਦਰੀ ਨਦਰਿ ਨਿਹਾਲ॥੩੮॥**

ਜਪੁਜੀ ਦੀ ਆਖ਼ਰੀ ਪਉੜੀ ਵਿਚ ਮਨੁੱਖੀ ਯਾਤਰਾ ਅਭੇਦਤਾ ਦੇ ਬਿੰਦੂ ਵਿਚ ਟਿਕਦੀ ਹੈ। ਜਪੁਜੀ ਦੇ ਆਦਿ ਵਿਚ ਕਿਵ ਸਚਿਆਰਾ ਬਣਨ ਦਾ ਪ੍ਰਸ਼ਨ ਸੀ, ਜਿਸ

ਨੂੰ ਜਪੁਜੀ ਦੀਆਂ ਸਾਰੀਆਂ ਪਉੜੀਆਂ ਵਿਚ ਸੁਲਝਾਇਆ ਗਿਆ ਹੈ। ਜਪੁਜੀ ਬਾਣੀ ਦੀ ਵਿਚਾਰਧਾਰਕ ਗਹਿਰਾਈ ਇਹ ਹੈ ਕਿ ਇਸ ਵਿਚ ਉਹ ਸਾਰੇ ਮਸਲੇ ਸੁਲਝਾਏ ਗਏ ਹਨ ਜੋ ਧਰਮ ਚਿੰਤਨ ਵਿਚ ਕੇਂਦਰੀ ਮਹੱਤਵ ਰੱਖਦੇ ਹਨ। ਇਹ ਬਾਣੀ ਸੰਜਮਮਈ ਹੈ ਪਰ ਇਸ ਦੀਆਂ ਪਰਤਾਂ ਬਹੁ-ਪਰਤੀ ਅਤੇ ਬਹੁ-ਦਿਸ਼ਾਵੀ ਹਨ। ਵਿਚਾਰਾਂ ਦੀ ਪੱਧਰ ਉਪਰ ਬੜਾ ਸਪੱਸ਼ਟ ਪਰਿਪੇਖ ਉਸਾਰਿਆ ਗਿਆ ਹੈ। ਵਡਿਆਈ ਇਹ ਹੈ ਕਿ ਹਰ ਮਸਲੇ ਨੂੰ ਚਿੰਤਨ ਦੀ ਧਰਾਤਲ ਉਪਰ ਸੁਲਝਾਇਆ ਗਿਆ ਹੈ। ਇਸੇ ਲਈ ਇਸ ਬਾਣੀ ਨੂੰ ਮੂਲ ਬਾਣੀ ਕਿਹਾ ਗਿਆ ਹੈ ਜਿਸ ਦੇ ਝਰੋਖੇ ਵਿੱਚੋਂ ਬਾਣੀ ਸੰਸਾਰ ਦੇ ਸਿਧਾਂਤਕ ਮਾਡਲ ਪਛਾਣੇ ਜਾ ਸਕਦੇ ਹਨ। ਨਿਰਸੰਦੇਹ ਇਹ ਬਾਣੀ ਸਮੁੱਚੇ ਬਾਣੀ ਸੰਸਾਰ ਦਾ ਗਿਆਨ-ਮਾਡਲ ਹੈ।

# ਨਾਨਕ ਬਾਣੀ ਦਾ ਸਲੋਕ ਸੰਸਾਰ

ਬਾਣੀ ਚਿੰਤਨ ਵਿਚ ਸਲੋਕ ਦੀ ਰਚਨਾ ਬੜੀ ਅਹਿਮੀਅਤ ਵਾਲੀ ਮੰਨੀ ਗਈ ਹੈ। ਇਸ ਕਾਵਿ ਰੂਪ ਦੀ ਰਚਨਾਤਮਕ ਸਮਰੱਥਾ ਬੜੀ ਅਰਥ ਭਰਪੂਰ ਅਤੇ ਇਕਾਗਰ ਹੁੰਦੀ ਹੈ। ਲੰਮੀਆਂ ਬਾਣੀਆਂ ਦੇ ਰਚਨਾਤਮਕ ਪਾਸਾਰ ਜਿਥੇ ਸਿੱਧਾਂਤਕ ਮਸਲਿਆਂ ਨੂੰ ਵਿਸਥਾਰ ਦੇਂਦੇ ਹਨ, ਉਥੇ ਸਲੋਕ ਦਾ ਕੇਂਦਰ ਬਿੰਦੂ ਕਿਸੇ ਇਕ ਵਿਚਾਰ ਜਾਂ ਇਕ ਸਥਿਤੀ ਉਪਰ ਟਿਕਿਆ ਹੁੰਦਾ ਹੈ। ਬਾਣੀਕਾਰਾਂ ਨੇ ਇਸ ਕਾਵਿ ਰੂਪ ਨੂੰ ਬੜੀ ਸ਼ਿੱਦਤ ਨਾਲ ਅਪਨਾਇਆ ਹੈ। ਮਿਸਾਲ ਵਜੋਂ ਕਿਸੇ ਸਮਕਾਲੀ ਸਥਿਤੀ/ਘਟਨਾ ਨੂੰ ਪ੍ਰਗਟਾਉਣ ਸਮੇਂ ਸਲੋਕ ਦੀ ਸਿਰਜਣਾ ਬਾਣੀਕਾਰਾਂ ਨੇ ਬੜੇ ਭਾਵਪੂਰਤ ਢੰਗ ਨਾਲ ਕੀਤੀ ਹੈ। ਬਾਣੀ ਸੰਸਾਰ ਵਿਚ ਇਨ੍ਹਾਂ ਦੀ ਗਿਣਤੀ ਵੀ ਇਕ ਵੱਡੀ ਮਾਤਰਾ ਵਿਚ ਹੈ। ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਸਲੋਕਾਂ ਨੂੰ ਅਧਿਆਤਮਕ ਵਾਰਾਂ ਵਿਚ ਵਿਚਾਰਾਂ ਦੇ ਮੇਲ ਅਨੁਸਾਰ ਸ਼ਾਮਲ ਕੀਤਾ ਹੈ। ਇਨ੍ਹਾਂ ਵਾਰਾਂ ਵਿਚ ਜੋ ਸਲੋਕ ਨਾ ਆ ਸਕੇ, ਉਨ੍ਹਾਂ ਨੂੰ ਗੁਰੂ ਸਾਹਿਬ ਨੇ 'ਸਲੋਕ ਵਾਰਾਂ ਤੇ ਵਧੀਕ' ਸਿਰਲੇਖ ਹੇਠਾਂ ਇਕੱਤਰ ਕਰ ਦਿੱਤੇ। ਅਧਿਆਤਮਕ ਵਾਰਾਂ ਵਿਚ ਸਲੋਕਾਂ ਦੀ ਸ਼ਮੂਲੀਅਤ ਨੇ ਵਾਰਾਂ ਨੂੰ ਇਕ ਨਵਾਂ ਚਰਿੱਤਰ ਬਖ਼ਸ਼ਿਆ ਹੈ। ਲੌਕਿਕਤਾ ਦਾ ਸੁਮੇਲ ਸਲੋਕਾਂ ਰਾਹੀਂ ਹੀ ਸਾਕਾਰ ਹੋਇਆ ਹੈ। ਇਸ ਪ੍ਰਸੰਗ ਵਿਚ ਗੁਰੂ ਨਾਨਕ ਬਾਣੀ ਦੇ ਸਲੋਕ ਗਿਆਨ ਅਤੇ ਅਨੁਭਵ ਦਾ ਇਲਾਹੀ ਸੁਮੇਲ ਹਨ। ਸਲੋਕਾਂ ਦੀ ਸਿਰਜਣਾ ਵਿੱਚੋਂ ਗੁਰੂ ਨਾਨਕ ਬਾਣੀ ਦਾ ਸਮਾਜਕ ਪ੍ਰਵਚਨ ਬੜੀ ਸ਼ਿੱਦਤ ਨਾਲ ਉਦੈ ਹੋਇਆ ਹੈ। 'ਆਸਾ ਦੀ ਵਾਰ' ਦੇ ਵਿਭਿੰਨ ਸਲੋਕ ਇਸ ਦਾ ਜੀਵੰਤ ਪ੍ਰਮਾਣ ਹੈ। ਅਸੀਂ ਇਹ ਇੰਜ ਕਹਿ ਸਕਦੇ ਹਾਂ ਕਿ ਸਲੋਕ ਵੀ ਅਧਿਆਤਮੀ ਮੰਡਲ ਦੀ ਗੱਲ ਕਰਦੇ ਹਨ ਪਰ ਫਿਰ ਵੀ ਬਹੁਤ ਸਾਰੇ ਸਲੋਕ ਅਜਿਹੇ ਹਨ ਜੋ ਸ਼ੁੱਧ ਰੂਪ ਵਿਚ ਮਾਨਵੀ ਧਰਾਤਲ ਅਤੇ ਸਮਕਾਲੀ ਸਥਿਤੀਆਂ ਨਾਲ ਜੁੜੇ ਹੋਏ ਹਨ। ਇਹ ਤੱਥ ਤਾਂ ਸਪੱਸ਼ਟ ਹੀ ਹੈ ਕਿ ਬਾਣੀ ਚਿੰਤਨ ਇੱਕੋ ਵੇਲੇ ਪਾਰਲੌਕਿਕ ਵੀ ਹੈ ਅਤੇ ਲੌਕਿਕ ਵੀ। ਇਸ ਲਈ ਸਲੋਕ ਮਾਨਵੀ ਧਰਾਤਲ ਨਾਲ ਜੁੜ ਕੇ ਵੀ ਅਧਿਆਤਮੀ ਪ੍ਰਵਚਨ ਦਾ ਹਿੱਸਾ ਬਣਦੇ ਹਨ। 'ਆਸਾ ਦੀ ਵਾਰ' ਤਾਂ ਇਸ ਵਿਚਾਰ ਦੀ ਪੁਸ਼ਟੀ ਕਰਨ ਵਾਲੀ ਵਾਰ ਹੈ। ਇਸ ਵਾਰ ਵਿਚ ਸਲੋਕ ਸਮਕਾਲੀ ਸਥਿਤੀਆਂ ਦੇ ਪ੍ਰਪੰਚੀ ਕਿਰਦਾਰ ਨੂੰ ਰੱਦ ਕਰਨ ਵਾਲੇ ਹਨ ਜੋ ਆਪਣੇ ਅੰਤਮ ਅਰਥਾਂ ਵਿਚ ਅਧਿਆਤਮ ਦੀ ਪਿੱਠਭੂਮੀ ਉਸਾਰਨ ਵਾਲੇ ਬਣਦੇ ਹਨ। ਸੋ ਸਾਡੀ ਮੂਲ ਧਾਰਨਾ ਇਹ ਹੈ ਕਿ ਨਾਨਕ ਬਾਣੀ ਦੇ ਅੰਤਰਗਤ ਸਲੋਕਾਂ

ਦੀ ਭੂਮਿਕਾ ਬੜੀ ਅਰਥਭਰਪੂਰ ਹੈ। ਇਨ੍ਹਾਂ ਦਾ ਦੀਰਘ ਵਿਸ਼ਲੇਸ਼ਣ ਕਰਨ ਦਾ ਮਨੋਰਥ ਉਸ ਸੁਮੱਚੀ ਪਿੱਠਭੂਮੀ ਦਾ ਵਿਸ਼ਲੇਸ਼ਣ ਹੈ ਜਿਸ ਨੂੰ ਉਸਾਰਨ ਲਈ ਗੁਰੂ ਸਾਹਿਬਾਨ ਨੇ ਵਕਤ ਵਕਤ ਉਪਰ ਆਪਣੇ ਵਿਚਾਰ ਸਲੋਕ ਦੇ ਰੂਪ ਵਿਚ ਪ੍ਰਗਟਾਏ ਸਨ। ਇਨ੍ਹਾਂ ਸਲੋਕਾਂ ਦੀ ਅਹਿਮੀਅਤ ਇਸ ਲਈ ਮੁੱਲਵਾਨ ਹੈ ਕਿਉਂਕਿ ਇਨ੍ਹਾਂ ਵਿਚ ਉਨ੍ਹਾਂ ਪ੍ਰਪੰਚੀ ਭਰਮਾਂ, ਪਾਖੰਡਾਂ ਅਤੇ ਕੱਟੜਧਰਮੀ ਵਿਚਾਰਾਂ ਨੂੰ ਰੱਦ ਕੀਤਾ ਹੈ ਜੋ ਮਨੁੱਖ ਨੂੰ ਅਧਿਆਤਮੀ ਗਗਨਾਂ ਦੇ ਮਾਰਗ ਤੋਂ ਥਿੜਕਾਉਂਦੇ ਹਨ। ਇਹ ਸਲੋਕ ਇੱਕੋ ਵੇਲੇ ਕਿਸੇ ਇਕ ਸਥਿਤੀ ਉਪਰ ਟਿੱਪਣੀ ਵੀ ਕਰਦੇ ਹਨ ਅਤੇ ਨਾਲ ਹੀ ਅਧਿਆਤਮ ਦਾ ਇਕ ਪ੍ਰਤਿਮਾਨ ਉਸਾਰਦੇ ਹਨ। ਇਸ ਦ੍ਰਿਸ਼ਟੀ ਤੋਂ ਸਲੋਕਾਂ ਦੀ ਦੂਹਰੀ ਭੂਮਿਕਾ ਹੈ। ਇਕ ਭੂਮਿਕਾ ਇਹ ਕਿ ਧਰਤੀ ਉਪਰ ਵਿਚਰਦਿਆਂ ਮਨੁੱਖ ਨੂੰ ਕਰਮਕਾਂਡ ਤੋਂ ਸੁਚੇਤ ਕਰਨਾ ਅਤੇ ਦੂਜੀ ਭੂਮਿਕਾ ਮਨੁੱਖ ਨੂੰ ਚੇਤੰਨ ਕਰ ਕੇ ਪ੍ਰਭੂ ਮਾਰਗ ਉਪਰ ਤੋਰਨਾ। ਸਲੋਕਾਂ ਵਿਚ ਇਸੇ ਲਈ ਸਥਿਤੀ ਦਾ ਵਿਸ਼ਲੇਸ਼ਣ ਅਤੇ ਅਧਿਆਤਮੀ ਪ੍ਰਤਿਮਾਨ ਦੋਵੇਂ ਪ੍ਰਗਟ ਹੁੰਦੇ ਹਨ। ਪ੍ਰਮਾਣ ਵਜੋਂ ਇਸ ਸਲੋਕ ਨੂੰ ਆਧਾਰ ਬਣਾ ਕੇ ਅਸੀਂ ਸਲੋਕ ਦੀ ਦੂਹਰੀ ਭੂਮਿਕਾ ਸਪੱਸ਼ਟ ਕਰ ਸਕਦੇ ਹਾਂ:

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥**
**ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥**
**ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥**
**ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥੨॥**

ਇਸ ਉਪਰੋਕਤ ਸਲੋਕ ਵਿਚ ਗੁਰੂ ਨਾਨਕ ਨੇ ਸੰਸਾਰਕ ਪੱਧਰ ਉਪਰ ਹੱਕ ਦੀ ਵਿਆਖਿਆ ਕੀਤੀ ਹੈ। ਮਾਨਵੀ ਸਿਰਜਿਤ ਸਿਸਟਮ ਵਿਚ ਉਹੀ ਮਨੁੱਖ ਉਪਰ ਹੈ ਜੋ ਦੂਜਿਆਂ ਦੇ ਹੱਕ ਮਾਰ ਕੇ ਆਪ ਵੱਡਾ ਸਮਰੱਥ ਬਣਦਾ ਹੈ। ਸਮੁੱਚਾ ਰਜਵਾੜਾਸ਼ਾਹੀ/ਜਾਗੀਰਦਾਰੀ ਸਿਸਟਮ ਇਸ ਦਾ ਪ੍ਰਮਾਣ ਹੈ। ਦੂਜਿਆਂ ਦੇ ਹੱਕ ਖੋਹ ਕੇ ਆਪ ਸਮਰੱਥ ਬਣੇ ਮਨੁੱਖ ਨੂੰ ਗੁਰੂ ਨਾਨਕ ਸੰਸਾਰਕ ਪੱਧਰ ਉਪਰ ਰੱਦ ਕਰਦੇ ਹਨ। ਮਿਸਾਲ ਵੀ ਉਹ ਸੰਸਾਰਕਤਾ ਵਿਚੋਂ ਲੈ ਰਹੇ ਹਨ। ਹਿੰਦੂ ਗਾਂ ਦੀ ਪੂਜਾ ਕਰਦੇ ਹਨ ਅਤੇ ਮੁਸਲਮਾਨ ਸੂਰ ਦੇ ਮਾਸ ਨੂੰ ਖਾਣਾ ਪਾਪ ਮੰਨਦੇ ਹਨ। ਹੱਕ ਪਰਾਏ ਦੀ ਗੱਲ ਕਰਨ ਸਮੇਂ ਗੁਰੂ ਨਾਨਕ ਨੇ ਦੋਵਾਂ ਧਿਰਾਂ ਨੂੰ ਉਨ੍ਹਾਂ ਦੀ ਆਪਣੀ ਸਿਮਰਤੀ ਵਿਚ ਹੀ ਰੱਦ ਕਰ ਕੇ ਇਹ ਸਮਝਾਇਆ ਹੈ ਕਿ ਜੋ ਮਨੁੱਖ ਪਰਾਇਆ ਹੱਕ ਖਾਂਦਾ ਹੈ, ਉਹ ਜੇ ਮੁਸਲਮਾਨ ਹੈ ਤਾਂ ਸਮਝੋ ਉਹ ਸੂਰ ਖਾ ਰਿਹਾ ਹੈ ਅਤੇ ਜੇ ਉਹ ਹਿੰਦੂ ਹੈ ਤਾਂ ਸਮਝੋ ਉਹ ਗਊ ਖਾ ਰਿਹਾ ਹੈ। ਸੰਸਾਰਕ ਪੱਧਰ ਦੀ ਸਮੱਸਿਆ ਨੂੰ ਮੂਲ ਪਾਪ ਕਹਿ ਕੇ ਗੁਰੂ ਨਾਨਕ ਨੇ ਅਜਿਹੇ ਮਨੁੱਖਾਂ ਨੂੰ ਸੱਚ ਦੀ ਕਮਾਈ ਕਮਾਉਣ ਵੱਲ ਪ੍ਰੇਰਿਆ ਹੈ। ਸਲੋਕ ਦੇ ਪਹਿਲੇ ਹਿੱਸੇ ਵਿਚ ਸੰਸਾਰਕਤਾ ਨੂੰ ਆਧਾਰ ਬਣਾਇਆ ਹੈ ਅਤੇ ਇਸੇ ਸਲੋਕ ਦੇ ਦੂਜੇ ਹਿੱਸੇ ਵਿਚ ਪ੍ਰਭੂ ਪ੍ਰਾਪਤੀ ਦੀ ਗੱਲ ਕਰਦਿਆਂ ਇਹ ਸਮਝਾਇਆ ਕਿ ਜੇਕਰ ਅਜਿਹੀ ਕੂੜ ਦੀ ਕਮਾਈ ਕਰੋਗੇ ਤਾਂ ਕੋਈ ਵੀ ਗੁਰੂ ਪੀਰ ਉਸ ਮਨੁੱਖ

ਦੀ ਮੁਕਤੀ ਦੀ ਹਾਮੀ ਨਹੀਂ ਭਰੇਗਾ। ਹਰਾਮ ਤੋਂ ਹਲਾਲ ਦੀ ਯਾਤਰਾ ਅਸਲ ਵਿਚ ਸੰਸਕਾਰਤਾ ਤੋਂ ਅਧਿਆਤਮ ਦੀ ਯਾਤਰਾ ਹੈ। ਨਾਨਕ ਬਾਣੀ ਵਿਚ ਅਜਿਹੇ ਅਨੇਕ ਸਲੋਕ ਹਨ ਜਿਨ੍ਹਾਂ ਦੇ ਆਰ ਪਾਰ ਸੰਸਾਰਕ ਮਸਲੇ ਹਨ ਪਰੰਤੂ ਧੁਰ ਧੂਨੀ ਵਿਚ ਅਧਿਆਤਮ ਦਾ ਪ੍ਰਤਿਮਾਨ ਉਘੜਦਾ ਹੈ। ਇਹੀ ਕਾਰਨ ਹੈ ਕਿ ਸਲੋਕਾਂ ਦੀ ਭੂਮਿਕਾ ਦੂਹਰੀ ਹੈ, ਸੰਸਾਰਕਤਾ ਅਤੇ ਅਧਿਆਤਮ ਦਾ ਸੰਜੋਗੀ ਮੁਜੱਸਮਾ ਹਨ। ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਵਾਰਾਂ ਵਿਚ ਸਲੋਕ ਸ਼ਾਮਲ ਕਰਨ ਸਮੇਂ ਇਹੀ ਦੂਰ-ਦ੍ਰਿਸ਼ਟੀ ਅਪਨਾਈ ਸੀ। ਸਲੋਕ ਸਾਂਝੇ ਵੀ ਜਾਣ ਅਤੇ ਮੂਲ ਵਿਚਾਰਧਾਰਾ ਨੂੰ ਉਘਾੜਨ ਵਿਚ ਅਹਿਮ ਰੋਲ ਵੀ ਅਦਾ ਕਰਨ।

ਸਲੋਕ ਦੀ ਰੂਪ ਰਚਨਾ ਸੰਬੰਧੀ ਬੁਨਿਆਦੀ ਗੱਲ ਧਿਆਨ ਵਿਚ ਰੱਖਣ ਵਾਲੀ ਇਹ ਹੈ ਕਿ ਇਹ ਲਘੂ ਕਾਵਿ ਰੂਪ ਹੈ ਜੋ ਕਿਸੇ ਇਕ ਸਥਿਤੀ, ਘਟਨਾ ਜਾਂ ਅਨੁਭਵ ਨੂੰ ਪ੍ਰਗਟਾਉਣ ਲਈ ਵਰਤਿਆ ਜਾਂਦਾ ਹੈ। ਇਸ ਲਈ ਇਹ ਕਾਵਿ ਰੂਪ ਆਕਾਰ ਵਿਚ ਭਾਵੇਂ ਛੋਟਾ ਹੀ ਹੁੰਦਾ ਹੈ ਪਰੰਤੂ ਸਾਰਥਕਤਾ ਪੱਖੋਂ ਇਹ ਬੜਾ ਅਹਿਮ ਕਾਵਿ ਰੂਪ ਹੈ। ਕਿਸੇ ਇਕ ਵਿਚਾਰ ਜਾਂ ਕਿਸੇ ਇਕ ਸਥਿਤੀ ਨੂੰ ਇਸ ਕਾਵਿ ਰੂਪ ਰਾਹੀਂ ਬੜਾ ਪ੍ਰਮਾਣਿਕ ਪ੍ਰਗਟਾਵਾ ਮਿਲਦਾ ਹੈ। ਇਸੇ ਤਰ੍ਹਾਂ ਦਾ ਸਲੋਕ ਆਪਣੀ ਰੂਪ ਰਚਨਾ ਵਿਚ ਸੁਤੰਤਰ ਅਤੇ ਸੰਪੂਰਨ ਹੁੰਦਾ ਹੈ। ਬਾਣੀ ਦੇ ਸਲੋਕਾਂ ਸੰਬੰਧੀ ਇਹੀ ਤੱਥ ਸੱਚ ਹੈ। ਇਹ ਸਲੋਕ ਇਸ ਪੱਖੋਂ ਬੜੇ ਪ੍ਰਮਾਣਿਕ ਹਨ ਕਿ ਇਨ੍ਹਾਂ ਦੇ ਰਚਨਾਕਾਰ ਬੜੀ ਦਿੱਬ-ਦ੍ਰਿਸ਼ਟੀ ਵਾਲੇ ਸਨ। ਉਨ੍ਹਾਂ ਨੇ ਇੱਕੋ ਸਲੋਕ ਰਾਹੀਂ ਇਕ ਤੋਂ ਵਧੇਰੇ ਅਰਥ ਉਜਾਗਰ ਕਰ ਦਿੱਤੇ ਹਨ। ਅਨੁਭਵ ਦੀ ਦੀਰਘਤਾ ਹੀ ਕਾਵਿ ਰੂਪ ਦੀ ਰਚਨਾਤਮਕ ਸਮਰੱਥਾ ਹੁੰਦੀ ਹੈ। ਇਨ੍ਹਾਂ ਦੀ ਯਾਤਰਾ ਫ਼ਰਸ਼ ਤੋਂ ਅਰਸ਼ ਤੀਕ ਹੈ। ਮਿਸਾਲ ਵਜੋਂ ਗੁਰੂ ਨਾਨਕ ਦੇ ਹੇਠ ਲਿਖੇ ਸਲੋਕ ਨੂੰ ਇਸੇ ਸੰਦਰਭ ਵਿਚ ਵਿਚਾਰਿਆ ਜਾ ਸਕਦਾ ਹੈ :

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**
**ਨਾਨਕ ਅਵਰੁ ਨ ਜੀਵੈ ਕੋਇ॥**
**ਜੇ ਜੀਵੈ ਪਤਿ ਲਥੀ ਜਾਇ॥**
**ਸਭੁ ਹਰਾਮੁ ਜੇਤਾ ਕਿਛੁ ਖਾਇ॥**
**ਰਾਜਿ ਰੰਗੁ ਮਾਲਿ ਰੰਗੁ॥**
**ਰੰਗਿ ਰਤਾ ਨਚੈ ਨੰਗੁ॥**
**ਨਾਨਕ ਠਗਿਆ ਮੁਠਾ ਜਾਇ॥**
**ਵਿਣੁ ਨਾਵੈ ਪਤਿ ਗਇਆ ਗਵਾਇ॥੧॥**

ਇਸ ਉਪਰੋਕਤ ਸਲੋਕ ਵਿਚ ਪਹਿਲੀ ਪਰਤ ਫ਼ਰਸ਼ (ਧਰਤ) ਦੀ ਹੈ ਅਤੇ ਫ਼ਰਸ਼ ਦੇ ਝਰੋਖੇ ਵਿੱਚੋਂ ਅਰਸ਼ ਦਾ ਮਾਡਲ ਉਸਾਰ ਦਿੱਤਾ ਹੈ। ਪਹਿਲੀ ਸਤਰ ਵਿਚ ਜੀਵਨ ਦੀ ਪਰਿਭਾਸ਼ਾ ਨਾਲ ਜੋੜ ਦਿੱਤੀ ਹੈ। ਜੀਵਨ ਉਹ ਸੱਚਾ ਹੈ ਜੋ ਆਪਣੀ ਵਿਹਾਰਕਤਾ ਵਿਚ ਪ੍ਰਭੂ ਨਾਲ ਜੁੜਿਆ ਹੈ। ਸੰਸਾਰਕਤਾ ਨੂੰ ਰੱਦ ਨਹੀਂ ਕੀਤਾ ਬਲਕਿ ਪਰਿਭਾਸ਼ਿਤ ਕੀਤਾ ਹੈ ਕਿ ਜੀਵਨ ਜੀਉਣ ਜੋਗ ਹੈ ਪਰ ਉਹ ਜੀਵਨ ਜਿਸ ਦੇ ਆਰ ਪਾਰ ਪ੍ਰਭੂ

ਫੈਲਿਆ ਹੋਇਆ ਹੋਵੇ। "ਮਨ ਵਸਿਆ ਸੋਇ" ਕਹਿ ਕੇ ਮਨੁੱਖੀ ਜੀਵਨ ਦੀ ਰੇਖਾਕਾਰੀ ਕਰ ਦਿੱਤੀ ਹੈ। ਉਹ ਜੀਵਨ ਜੋ ਮਾਇਆ ਵਿਚ ਗੁੰਮ ਹੈ, ਉਹ ਰੱਦ ਹੈ। ਆਦਰਸ਼ਕ ਜੀਵਨ ਕਿਹੜਾ ਹੈ ? ਉਹ ਜੀਵਨ ਆਦਰਸ਼ਕ ਹੈ ਜੋ ਮਾਇਆ ਦੇ ਅਧੀਨ ਨਹੀਂ ਕਿਉਂਕਿ ਉਸ ਜੀਵਨ ਵਿਚ ਤਾਂ "ਪਤਿ ਲਥੀ ਜਾਇ" ਹੈ। ਸਪੱਸ਼ਟ ਹੈ ਕਿ ਉਹ ਮਨੁੱਖ ਜੋ ਰਾਜ ਭਾਗ ਜਾਂ ਮਾਇਆ ਵਿਚ ਲੀਨ ਹਨ, ਉਹ ਇਕ ਤਰ੍ਹਾਂ ਨਾਲ ਪਾਪ ਦਾ ਜੀਵਨ ਭੋਗ ਰਹੇ ਹਨ, ਪਤਿ ਗੁਆ ਕੇ ਜੀਉ ਰਹੇ ਹਨ। ਸਭ ਖਾਧਾ ਪੀਤਾ ਵਿਅਰਥ ਅਤੇ ਹਰਾਮ ਹੈ। ਇਹ ਬੇਸ਼ਰਮੀ ਭਰਿਆ ਜੀਵਨ ਹੈ, ਮਨੁੱਖ ਠੱਗਿਆ ਮੁੱਠਿਆ ਜਾ ਰਿਹਾ ਹੈ। ਗੁਰੂ ਇਸ ਜੀਵਨ ਨੂੰ ਰੱਦ ਕਰ ਕੇ ਇਕ ਰੱਬੀ ਜੀਵਨ ਦਾ ਮਾਡਲ ਦੇ ਰਹੇ ਹਨ। ਉਹ ਜੀਵਨ ਮਾਡਲ ਅਜਿਹਾ ਹੈ ਜਿਸ ਵਿਚ ਪ੍ਰਭੂ ਰੰਗ ਦਾ ਵਾਸ ਹੋਵੇ। ਇਹੀ ਇਸ ਸਲੋਕ ਦੀ ਰਚਨਾਤਮਕ ਸ਼ਕਤੀ ਹੈ। ਪਹਿਲਾ ਬਿੰਬ ਸੰਸਾਰਕਤਾ ਦੇ ਜੀਵਨ ਵਾਲਾ ਹੈ ਜੋ ਕਾਟੇ ਹੇਠ ਹੈ, ਰੱਦ ਕੀਤਾ ਹੈ। ਦੂਜਾ ਬਿੰਬ ਆਦਰਸ਼ਕ ਜੀਵਨ ਦਾ ਹੈ ਜਿਸ ਵਿਚ ਪ੍ਰਭੂ ਦੀ ਹੋਂਦ ਟਿਕੀ ਹੋਈ ਹੈ। ਇਹੀ ਸਲੋਕਾਂ ਦੀ ਦੂਹਰੀ ਭੂਮਿਕਾ ਹੈ। ਅਪ੍ਰਵਾਣ ਅਤੇ ਪ੍ਰਵਾਣ ਦੋਵੇਂ ਇੱਕੋ ਸੂਤਰ ਵਿਚ ਪ੍ਰੋ ਦਿੱਤੇ ਹਨ। ਇਸੇ ਸਲੋਕ ਵਰਗੇ ਇਕ ਹੋਰ ਉਸ ਸਲੋਕ ਵਿਚ ਵੀ ਦੇਖਿਆ ਜਾ ਸਕਦਾ ਹੈ, ਜਿਸ ਵਿਚ ਖਾਣ, ਪੀਣ ਅਤੇ ਹੰਢਾਉਣ ਦੀ ਗੱਲ ਕੀਤੀ ਹੈ। ਉਸ ਸੰਸਾਰਕਤਾ ਨੂੰ ਇਸ ਸਲੋਕ ਵਿਚ ਰੱਦ ਕੀਤਾ ਹੈ ਜੋ ਮਨੁੱਖੀ ਇੱਛਾਵਾਂ ਵਿਚ ਫੈਲੀ ਹੋਈ ਹੈ। ਸਲੋਕ ਇੰਜ ਹੈ :

**ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥**
**ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥**
**ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥**
**ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥**
**ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥੨॥**

ਸਲੋਕ ਵਿਚ ਉਸ ਜੀਵਨ ਦਾ ਬਿੰਬ ਹੈ ਜੋ ਐਸ਼ੋ ਇਸ਼ਰਤ ਵਿਚ ਲੀਨ ਹੈ। ਗੁਰੂ ਨਾਨਕ ਇਸ ਮਾਇਆ ਗ੍ਰਸੇ ਸੰਸਾਰ ਦੀ ਪ੍ਰਕ੍ਰਿਤੀ ਨੂੰ ਰੱਦ ਕਰਦਿਆਂ ਕਹਿੰਦੇ ਹਨ ਕਿ ਐਸੇ ਖਾਣ ਪੀਣ ਅਤੇ ਹੰਢਾਉਣ ਦਾ ਕੀ ਅਰਥ ਹੈ ਜੇ ਪ੍ਰਭੂ ਪ੍ਰਤਿ ਚੇਤਨਾ ਪੈਦਾ ਨਹੀਂ ਹੋਈ। ਮਨੁੱਖ ਖਾਣ ਪੀਣ ਅਤੇ ਮੇਵੇ ਪਦਾਰਥਾਂ ਦੇ ਭੋਗ ਨੂੰ ਜ਼ਿੰਦਗੀ ਸਮਝਦਾ ਹੈ ਜਦ ਕਿ ਇਹ ਜ਼ਿੰਦਗੀ ਨਹੀਂ, ਕੇਵਲ ਕੂੜ ਮੁਰਦਾਰ ਹੈ। ਸਪੱਸ਼ਟ ਹੈ ਕਿ ਸੁੱਖ ਸਾਮਾਨ ਸਾਧਨ ਛਿੰਨ ਭੰਗਰ ਹਨ। ਰਾਜ ਭੋਗ ਭਾਗ ਸਭ ਵਿਅਰਥ ਹਨ ਕਿਉਂਕਿ ਉਹ ਅਸਲ ਮਹਿਲ ਤੋਂ ਦੂਰ ਹਨ। ਇਸ ਸਲੋਕ ਵਿਚ ਵੀ ਉਹ ਜ਼ਿੰਦਗੀ ਰੱਦ ਹੈ ਜੋ ਮਾਇਆ ਵਿਚ ਹੈ। ਮਨੁੱਖ ਜੇ ਇਸ ਜ਼ਿੰਦਗੀ ਨੂੰ ਸੱਚ ਮੰਨੇਗਾ ਤਾਂ ਸਭੋ ਕੂੜ ਹੈ। ਅਸਲ ਜ਼ਿੰਦਗੀ ਤਾਂ ਇਹ ਹੈ ਕਿ "ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥" ਸਲੋਕ ਵਿਚ ਦੋ ਜ਼ਿੰਦਗੀਆਂ ਦਾ ਵਿਰੋਧੀ ਜੁੱਟ ਹੈ। ਇਕ ਜੁੱਟ ਦੀ ਜ਼ਿੰਦਗੀ ਮਾਇਆ ਰੂਪੀ ਹੈ ਅਤੇ ਦੂਜੀ ਨਾਮ ਰੂਪੀ। ਮੂਲ ਮਸਲਾ ਇਕ ਨੂੰ ਚੁਣਨਾ

ਹੈ ਅਤੇ ਦੂਜੀ ਨੂੰ ਰੱਦ ਕਰਨਾ ਹੈ। ਗੁਰੂ ਨਾਨਕ ਉਸ ਜ਼ਿੰਦਗੀ ਨੂੰ ਰੱਦ ਕਰਦੇ ਹਨ ਜੋ ਕੇਵਲ ਹੱਡ ਮਾਸ ਦੀ ਖ਼ੁਸ਼ੀ/ਆਨੰਦ ਤਕ ਸੀਮਤ ਹੈ। ਦੂਜੀ ਜ਼ਿੰਦਗੀ ਜੋ ਮਨ ਵਿਚ ਵੱਸਣੀ ਹੈ, ਨਾਮ ਜਿਸ ਦੀ ਧਰਾਤਲ ਹੈ, ਪ੍ਰਵਾਣ ਹੈ। ਇਹੀ ਇਸ ਸਲੋਕ ਦਾ ਮੂਲ ਪ੍ਰਵਚਨ ਹੈ। ਲੌਕਿਕਤਾ ਅਤੇ ਪਾਰਲੌਕਿਕਤਾ ਇਕ ਦੂਜੇ ਦੇ ਸਮਵਿੱਥ ਹਨ। ਗੁਰੂ ਰੱਦ ਕਰ ਕੇ ਇਕ ਨਵਾਂ ਪ੍ਰਤਿਮਾਨ ਉਸਾਰਦੇ ਹਨ। ਇਹੀ ਸਲੋਕ ਦਾ ਕੇਂਦਰੀ ਧਰਾਤਲ ਹੈ।

ਅਸੀਂ ਆਰੰਭ ਵਿਚ ਇਹ ਸੰਕੇਤ ਦਿੱਤਾ ਸੀ ਕਿ ਸਲੋਕ ਮੂਲ ਰੂਪ ਵਿਚ ਸਮਕਾਲੀ ਸਥਿਤੀ ਉਪਰ ਉਸਾਰੇ ਹਨ ਅਤੇ ਇਸ ਸਥਿਤੀ ਉਪਰ ਟਿੱਪਣੀ ਕਰਦਿਆਂ ਸਲੋਕਾਂ ਵਿਚ ਨਵਾਂ ਪ੍ਰਵਚਨ ਵੀ ਉਸਾਰਿਆ ਹੈ। ਸਲੋਕ ਦੀ ਮਹੱਤਤਾ ਇਸੇ ਲਈ ਦੂਹਰੀ ਹੈ। ਸਮਕਾਲੀ ਅਤੇ ਸਰਬਕਾਲੀ ਦੋਵੇਂ ਬਿੰਬ ਇੱਕੋ ਸਲੋਕ ਦੀ ਰੂਪ ਰਚਨਾ ਬਣ ਗਏ ਹਨ। ਮਿਸਾਲ ਵਜੋਂ ਹੇਠ ਲਿਖੇ ਸਲੋਕ ਵਿੱਚੋਂ ਇਹ ਧਾਰਨਾ ਦੇਖੀ ਜਾ ਸਕਦੀ ਹੈ :

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥**
**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥**
**ਹਉ ਭਾਲਿ ਵਿਕੁੰਨੀ ਹੋਈ ॥**
**ਆਧੇਰੈ ਰਾਹੁ ਨ ਕੋਈ ॥**
**ਵਿਚਿ ਹਉਮੈ ਕਰਿ ਦੁਖੁ ਰੋਈ ॥**
**ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥**

ਇਸ ਸਲੋਕ ਵਿਚ ਸਮਕਾਲੀ ਸਥਿਤੀ ਉਸ ਅਮਾਨਵੀ ਰਾਜ ਪ੍ਰਬੰਧ ਦੀ ਹੈ ਜਿਸ ਵਿਚ ਰਾਜਾ ਕਸਾਈ ਹੈ, ਕਲਜੁਗ ਵਾਪਰ ਰਿਹਾ ਹੈ, ਧਰਮ ਖੰਭ ਲਾ ਕੇ ਉੱਡ ਗਿਆ ਹੈ। ਚਾਰੇ ਪਾਸੇ ਹਾਹਾਕਾਰ ਹੈ। ਬਾਬਰੀ ਅਨਿਆਂ ਮਨੁੱਖ ਨੂੰ ਅਣਹੋਇਆ ਬਣਾ ਰਿਹਾ ਸੀ। ਗੁਰੂ, ਖ਼ੁਦ ਵਿਚ ਵਰਤਾਰੇ ਵਿਚ ਅੰਦਰੋਂ ਦੁਖੀ ਸੀ। ਸੱਚ ਰੂਪੀ ਚੰਦਰਮਾ ਮੱਸਿਆ ਦੀ ਕਾਲੀ ਰਾਤ ਵਿਚ ਗੁੰਮ ਹੈ। ਇਸੇ ਸਲੋਕ ਵਰਗੇ ਇਕ ਹੋਰ ਸਲੋਕ ਵਿਚ ਗੁਰੂ ਨਾਨਕ ਨੇ ਰਾਜਿਆਂ ਨੂੰ ਸ਼ੀਂਹ ਕਿਹਾ ਸੀ ਜੋ ਆਪਣੀ ਲੁੱਟ ਦਾ ਸ਼ਿਕਾਰ ਪਰਜਾ ਨੂੰ ਬਣਾ ਰਹੇ ਸਨ। ਇਸ ਸੰਤ ਗੁਰੂ ਦੀ ਚਿੰਤਾ ਬੜੀ ਅਰਥ ਭਰਪੂਰ ਹੈ ਕਿ ਚਾਰੇ ਪਾਸੇ ਅੰਧਕਾਰ ਹੈ। ਪਰਾਇਆ ਹੱਕ ਖਾਧਾ ਜਾ ਰਿਹਾ ਹੈ, ਹਨੇਰੇ ਵਿਚ ਕੋਈ ਰਾਹ ਨਹੀਂ ਦਿੱਸ ਰਿਹਾ। ਗੁਰੂ ਨਾਨਕ ਦੀ ਬਾਣੀ ਇਸੇ ਅੰਧਕਾਰ ਅਤੇ ਅਨਿਆਂ ਵਿਰੁੱਧ ਆਵਾਜ਼ ਬੁਲੰਦ ਕਰਦੀ ਹੈ। ਇਸੇ ਤੱਥ ਵੱਲ ਅਸੀਂ ਪਹਿਲਾਂ ਸੰਕੇਤ ਕੀਤਾ ਸੀ ਕਿ ਸਲੋਕ ਸਮਕਾਲੀ ਸਥਿਤੀਆਂ ਉਪਰ ਰਚੇ ਗਏ ਹਨ। ਇਸ ਉਪਰੋਕਤ ਸਲੋਕ ਵਿਚ ਉਸ ਸਮਕਾਲੀ ਸਥਿਤੀ ਦਾ ਬਿੰਬ ਹੈ, ਜਿਥੇ ਅਨਿਆਂ ਹੈ, ਪਰਾਏ ਹੱਕ ਨੂੰ ਲੁੱਟਿਆ ਜਾ ਰਿਹਾ ਹੈ ਅਤੇ ਨਿਆਂ ਦਾ ਚੰਦਰਮਾ ਚੜ੍ਹ ਨਹੀਂ ਰਿਹਾ। ਅਜਿਹੀ ਅੰਧਕਾਰ ਸਥਿਤੀ ਤੋਂ ਛੁਟਕਾਰਾ ਕਿਵੇਂ ਮਿਲ ਸਕਦਾ ਹੈ, ਇਸਦਾ ਉੱਤਰ ਇਸ ਸਲੋਕ ਵਿਚ ਹੈ :

**ਨ ਰਿਜਕੁ ਦਸਤ ਆ ਕਸੇ॥**
**ਹਮਾ ਰਾ ਏਕੁ ਆਸ ਵਸੇ॥**
**ਅਸਤਿ ਏਕੁ ਦਿਗਰ ਕੁਈ॥**
**ਏਕ ਤੁਈ ਏਕੁ ਤੁਈ॥੫॥**

ਗੁਰੂ ਨਾਨਕ ਰਚਿਤ ਜਿਤਨੇ ਵੀ ਸਲੋਕ ਹਨ, ਉਨ੍ਹਾਂ ਦੇ ਅੰਤਰਗਤ ਸਮਾਜਕ ਸਰੋਕਾਰਾਂ ਨੂੰ ਅਭਿਵਿਅਕਤੀ ਮਿਲੀ ਹੈ। ਵਿਭਿੰਨ ਕਰਮਕਾਂਡਾਂ ਅਤੇ ਪਾਖੰਡਾਂ ਨੂੰ ਰੱਦ ਕਰ ਕੇ ਇਕ ਪ੍ਰਭੂ ਨਾਲ ਅਭੇਦ ਹੋਣ ਦੀ ਗੱਲ ਕੀਤੀ ਹੈ। ਵੱਖ ਵੱਖ ਅਕੀਦਿਆਂ ਨੂੰ ਮੰਨਣ ਵਾਲੇ ਆਪਣੀ ਆਪਣੀ ਤਰ੍ਹਾਂ ਦੇ ਪਾਖੰਡ ਕਰ ਰਹੇ ਹਨ ਪਰੰਤੂ ਪ੍ਰਭੂ ਦਾ ਭੇਦ ਨਹੀਂ ਪਾਇਆ। ਵਹਿਮਾਂ ਭਰਮਾਂ ਨੂੰ ਰੱਦ ਕਰਦਿਆਂ ਇਹ ਵਿਚਾਰ ਪ੍ਰਗਟਾਏ ਹਨ ਕਿ ਮੱਥੇ ਤਿਲਕ ਲਾ ਕੇ ਜਾਂ ਹਾਜੀ ਬਣ ਕੇ ਜੋ ਪਾਖੰਡ ਕੀਤੇ ਜਾਂਦੇ ਹਨ, ਉਹ ਨਿਰਾਰਥਕ ਹਨ। ਵਿਅੰਗ ਦੇ ਰੂਪ ਵਿਚ ਇੰਜ ਕਿਹਾ ਹੈ ਕਿ "ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ॥" ਜਾਂ "ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ॥" ਭਾਵ ਸਿਰ ਦੇ ਵਾਲ ਪੁੱਟ ਕੇ, ਮੈਲਾ ਪਾਣੀ ਪੀਣਾ ਅਤੇ ਜੂਠੀ ਰੋਟੀ ਮੰਗ ਕੇ ਖਾਣ ਵਾਲਾ ਪਾਖੰਡ ਕੇਵਲ ਮਨਮਤਿ ਹੈ। ਭੇਡਾਂ ਵਾਂਗ ਸਿਰ ਮੁਨਾਉਣਾ ਜਾਂ ਸੁਆਹ ਮਲਣੀ ਆਦਿ ਕਰਮਕਾਂਡ ਧਰਮ ਭਾਵਨਾ ਦੇ ਵਿਰੋਧ ਵਾਲੇ ਹਨ। ਇਨ੍ਹਾਂ ਪਾਖੰਡਾਂ ਨੂੰ ਆਪਣੇ ਸਲੋਕ ਵਿਚ ਗੁਰੂ ਨਾਨਕ ਨੇ ਇੰਜ ਵਿਅੰਗ ਰਾਹੀਂ ਪ੍ਰਗਟਾਇਆ ਹੈ :

**ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥**
**ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥**
**ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ॥**
**ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥**
**ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ॥**
**ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ॥**
**ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ॥**
**ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ॥**

ਸਪੱਸ਼ਟ ਹੀ ਹੈ ਕਿ ਗੁਰੂ ਦੀ ਦ੍ਰਿਸ਼ਟੀ ਵਿਚ ਕਰਮਕਾਂਡ ਕੇਵਲ ਥੋਥੇ ਅਰਥਹੀਣ ਵਿਖਾਵੇ ਹਨ। ਅਸਲ ਧਰਮ ਤਾਂ ਮਨ ਦੀ ਪਵਿੱਤਰਤਾ ਵਿਚ ਹੈ। ਗੁਰੂ ਦਾ ਬੋਲ ਹੈ ਕਿ ਜੋ ਮਨਮਤੀਏ ਪਾਖੰਡਾਂ ਵਿਚ ਉਲਝੇ ਹੋਏ ਹਨ, ਉਹ ਭਾਵੇਂ ਸੋਨੇ ਦੇ ਸੁਮੇਰ ਪਰਬਤ ਉਪਰ ਜਾ ਕੇ ਗੁਫ਼ਾ ਬਣਾ ਲੈਣ ਜਾਂ ਪਾਤਾਲ ਦੇ ਪਾਣੀਆਂ ਵਿਚ ਸਮਾਧੀਆਂ ਲਾ ਲੈਣ, ਧਰਤੀ ਜਾਂ ਆਕਾਸ਼ ਵਿਚ ਪੁੱਠਾ ਲਟਕ ਲੈਣ, ਉਹ ਇੰਜ ਮੁਕਤ ਨਹੀਂ ਹੋ ਸਕਦੇ। ਇਸੇ ਤਰ੍ਹਾਂ ਕਾਪੜੀਆਂ ਵਾਂਗ ਭਾਵੇਂ ਸਰੀਰ ਉਪਰ ਢੇਰ ਕਪੜਿਆਂ ਦਾ ਪਾ ਲਵੇ ਜਾਂ ਵਿਭਿੰਨ ਰੰਗਾਂ ਦੇ ਵੇਦਾਂ ਨੂੰ ਕੂਕ ਕੂਕ ਕੇ ਪੜ੍ਹ ਲਵੇ, ਉਹ ਮਨੁੱਖ ਇੰਜ ਮੁਕਤ ਨਹੀਂ ਹੋ ਸਕਦਾ। ਸਰੇਵੜਿਆਂ ਵਾਂਗ ਭਾਵੇਂ ਕੁਚੀਲ ਬਣ ਕੇ ਰਹੇ ਜਾਂ ਲੰਮੀਆਂ ਸਮਾਧੀਆਂ ਲਾ ਲਵੇ, ਮੁਕਤੀ ਨਹੀਂ ਮਿਲੇਗੀ। ਇਹ ਮਿਸਾਲਾਂ ਗੁਰੂ ਨਾਨਕ ਨੇ ਆਪਣੇ

ਸਮਕਾਲੀ ਧਰਮਾਂ ਦੇ ਭੇਖਵਾਦ ਨੂੰ ਰੱਦ ਕਰਦਿਆਂ ਦਿੱਤੀਆਂ ਹਨ। ਸਿਰਫ਼ ਰੱਦ ਹੀ ਨਹੀਂ ਬਲਕਿ ਇਨ੍ਹਾਂ ਦੇ ਵਿਰੋਧ ਵਿਚ ਇਕ ਆਵਾਜ਼ ਬੁਲੰਦ ਕੀਤੀ ਹੈ। ਇਸੇ ਤਰ੍ਹਾਂ ਉਸ ਮਨੁੱਖ ਨੂੰ ਚੇਤੰਨ ਕੀਤਾ ਹੈ ਜੋ ਨਿੱਤ ਨਿੱਤ ਉਜਲੇ ਕਪੜੇ ਤਾਂ ਪਹਿਨਦਾ ਹੈ ਪਰ ਮਨ ਦੀ ਮੈਲ ਦਾ ਪਤਾ ਨਹੀਂ। "ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ ॥ ਅੰਧਾ ਭੂਲਿ ਪਇਆ ਜਮ ਜਾਲੇ ॥" ਲੋੜ ਇਸ ਗੱਲ ਦੀ ਹੈ ਕਿ ਬਾਹਰੀ ਕਰਮਕਾਂਡ ਨੂੰ ਰੱਦ ਕਰ ਕੇ ਨਾਮ ਸਿਮਰਨ ਵਿਚ ਲੀਨ ਹੋਵੇ। ਇਹੀ ਸਲੋਕ ਦੇ ਅੰਤ ਉਪਰ ਪ੍ਰਵਚਨ ਉਸਾਰਿਆ ਹੈ।

ਇਹ ਸਥਿਤੀ ਤਾਂ ਪਹਿਲਾਂ ਹੀ ਸਪੱਸ਼ਟ ਹੈ ਕਿ ਗੁਰੂ ਨਾਨਕ ਦਾ ਸਮਕਾਲੀ ਸਮਾਜ ਜਾਤ ਪਾਤ, ਸ਼੍ਰੇਣਿਕ ਸੰਦਰਭ ਅਤੇ ਛੂਤ ਛਾਤ ਵਿਚ ਵੰਡਿਆ ਹੋਇਆ ਸੀ। ਅਜਿਹੇ ਕਲਜੁਗੀ ਸਮੇਂ ਗੁਰੂ ਨਾਨਕ ਨੇ ਸਿਰਫ਼ ਅਧਿਆਤਮ ਦੀ ਹੀ ਗੱਲ ਨਹੀਂ ਕੀਤੀ ਬਲਕਿ ਅਧਿਆਤਮ ਦੇ ਸੁਹਜ ਨੂੰ ਭੰਗ ਕਰਨ ਵਾਲੇ ਉਨ੍ਹਾਂ ਅਖੌਤੀ ਧਾਰਮਿਕ ਆਗੂਆਂ ਨੂੰ ਨੰਗਿਆਂ ਕੀਤਾ ਹੈ ਜੋ ਧਰਮ ਦੇ ਨਾਂ ਉਪਰ ਅਧਰਮ ਕਮਾ ਰਹੇ ਸਨ। ਮਿਸਾਲ ਵਜੋਂ ਹੇਠ ਲਿਖੇ ਸਲੋਕ ਵਿਚ ਉਨ੍ਹਾਂ ਧਾਰਮਿਕ ਆਗੂਆਂ ਦੇ ਪਾਖੰਡ ਨੂੰ ਉਜਾਗਰ ਕੀਤਾ ਹੈ ਜੋ ਕੂੜ ਕਮਾ ਰਹੇ ਹਨ ਅਤੇ ਧਰਮ ਦੇ ਨਾਂ ਉਪਰ ਅਨਭੋਲ ਲੋਕਾਂ ਨੂੰ ਗੁੰਮਰਾਹ ਕਰਦੇ ਹਨ। ਅਜਿਹਾ ਆਗੂ ਆਪ ਵੀ ਡੁੱਬਦਾ ਹੈ ਅਤੇ ਆਪਣੇ ਪੈਰੋਕਾਰਾਂ ਨੂੰ ਕੁਰਾਹੇ ਪਾਉਂਦਾ ਹੈ। ਇਹ ਸਲੋਕ ਇੰਜ ਹੈ :

**ਕੂੜੁ ਬੋਲਿ ਮੁਰਦਾਰੁ ਖਾਇ ॥**<br>**ਅਵਰੀ ਨੋ ਸਮਝਾਵਣਿ ਜਾਇ ॥**<br>**ਮੁਠਾ ਆਪਿ ਮੁਹਾਏ ਸਾਥੈ ॥**<br>**ਨਾਨਕ ਐਸਾ ਆਗੂ ਜਾਪੈ ॥੧॥**

ਇਸ ਸਲੋਕ ਵਿਚ ਮਨੁੱਖ ਨੂੰ ਕੂੜ ਦੀ ਪਾਲ 'ਚੋਂ ਨਿਕਲਣ ਦਾ ਆਦੇਸ਼ ਹੈ। ਪ੍ਰਤਿਮਾਨ ਇਹ ਸਿਰਜਿਆ ਹੈ ਕਿ ਸਤਿਗੁਰੂ ਪੂਰਾ ਤੀਰਥ ਹੈ, ਉਸ ਦੁਆਰਾ ਦਿੱਤੇ ਗਿਆਨ ਦੇ ਤੀਰਥ ਵਿਚ ਇਸ਼ਨਾਨ ਕੀਤਿਆਂ ਹੀ ਮਲੁ ਉਤਰਨੀ ਹੈ। "ਤੀਰਥ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥" ਅਜਿਹਾ ਗੁਰੂ ਹੀ ਸਭ ਨੂੰ ਮੁਕਤ ਕਰਵਾ ਸਕਦਾ ਹੈ। ਕੂੜ ਬੋਲ ਮੁਰਦਾਰ ਖਾਣ ਵਾਲੇ ਆਗੂ ਦੇ ਸਮਵਿੱਥ ਇਹ ਮਾਡਲ ਹੈ : "ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ ॥" ਅਜਿਹੇ ਗੁਰੂ ਦਾ ਮਾਡਲ ਸਿਰਜ ਕੇ ਭੋਲੀ ਮਾਨਵਤਾ ਨੂੰ ਸਹੀ ਮਾਰਗ ਦਿਖਾਇਆ ਹੈ। ਅਸਲ ਲੋੜ ਅੰਦਰ ਸਚੁ ਹੋਣ ਦੀ ਹੈ। ਬਾਹਰਲੀ ਸੁੱਚ ਤਾਂ ਕੇਵਲ ਭਰਮ ਹੈ, "ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ" ਹੀ ਮਨੁੱਖ ਦੀ ਮੁਕਤੀ ਦਾ ਆਧਾਰ ਹੈ। ਗੁਰੂ ਨਾਨਕ ਦੀ ਵਡਿਆਈ ਇਹ ਹੈ ਕਿ ਉਹ ਇਸ ਅਗਿਆਨਤਾ ਵਿਚ ਗ੍ਰਸੀ ਮਾਨਵਤਾ ਨੂੰ ਉਸ ਦੀ ਪਛਾਣ ਕਰਵਾਉਂਦੇ ਹਨ, ਸਿਰਫ਼ ਵਿਅੰਗ ਜਾਂ ਰੱਦ ਕਰਨਾ ਉਨ੍ਹਾਂ ਦੀ ਬਾਣੀ ਦਾ ਮਨੋਰਥ ਨਹੀਂ। ਇਹੀ ਰਹੱਸ ਹੈ ਕਿ 'ਮਾਝ ਕੀ ਵਾਰ' ਵਿਚ ਧਰਤ ਦੀ ਗੱਲ ਨੂੰ ਵੀ ਬ੍ਰਹਮੀ ਚਰਿੱਤਰ ਪ੍ਰਾਪਤ ਹੋਇਆ ਹੈ। ਇਸੇ

ਉਪਰੋਕਤ ਪ੍ਰਸੰਗ ਵਿਚ ਗੁਰੂ ਨਾਨਕ ਦਾ ਹੇਠ ਲਿਖਿਆ ਸਲੋਕ ਬੜਾ ਅਰਥ ਭਰਪੂਰ ਹੈ, ਜਿਸ ਵਿਚ ਉਨ੍ਹਾਂ ਮਾਣਸ ਖਾਣੇ ਨਮਾਜ਼ੀਆਂ ਨੂੰ ਰੱਦ ਕੀਤਾ ਹੈ, ਜੋ ਧਰਮ ਦੇ ਨਾਂ ਉਪਰ ਦੂਜਿਆਂ ਦਾ ਲਹੂ ਪੀ ਰਹੇ ਹਨ। ਖ਼ੁਦਾ ਦਾ ਨਾਂ ਲੈਣ ਦੀ ਥਾਂ ਉਹ ਝੂਠੇ ਅਮਲਾਂ ਵਿਚ ਖ਼ੁਆਰ ਹੋ ਰਹੇ ਹਨ। ਸਲੋਕ ਵਿਚ ਬੜੀ ਸਖ਼ਤ ਤਾੜਨਾ ਹੈ :

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥**
**ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥**
**ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥੧॥**

ਮੂਲ ਭਾਵ ਇਹ ਪ੍ਰਗਟਾਇਆ ਹੈ ਕਿ ਲਹੂ ਲੱਗੇ ਜਾਮੇ ਨਾਲ ਨਮਾਜ਼ ਨਹੀਂ ਪੜ੍ਹੀ ਜਾਂਦੀ ਕਿਉਂਕਿ ਸਾਰਾ ਦਿਨ ਤਾਂ ਦੂਜਿਆਂ ਦਾ ਰਤੁ ਪੀਤਾ ਜਾ ਰਿਹਾ ਹੈ। ਰਤੁ ਪੀਣ ਵਾਲੇ ਭਲਾ ਕਿਵੇਂ ਨਿਰਮਲ ਨਮਾਜ਼ੀ ਹੋ ਸਕਦੇ ਹਨ। ਮਾਡਲ ਇਹ ਪ੍ਰਸਤੁਤ ਕੀਤਾ ਹੈ ਕਿ ਖ਼ੁਦਾਇ ਦਾ ਨਾਮ ਮੁਖਿ ਵਿੱਚੋਂ ਉਚਾਰ ਕਿਉਂਕਿ ਬਾਕੀ ਸਾਰੇ ਕਰਮ ਤਾਂ ਦਿਖਾਵੇ ਲਈ ਕੀਤੇ ਜਾ ਰਹੇ ਹਨ। ਇੰਨੇ ਸਖ਼ਤ ਸ਼ਬਦਾਂ ਵਿਚ ਤਾੜ ਕੇ ਗੁਰੂ ਨਾਨਕ ਨੇ ਜਿਥੇ ਸਥਿਤੀ ਦਾ ਮਨਫ਼ੀ ਰੂਪ ਉਸਾਰਿਆ ਹੈ, ਉਥੇ ਨਾਲ ਹੀ ਅਸਲ ਮਾਰਗ ਦੀ ਸੋਝੀ ਕਰਵਾਈ ਹੈ। ਇਸ ਸਲੋਕ ਵਿਚ ਨਮਾਜ਼ੀ ਦਾ ਚਰਿੱਤਰ ਮਨਫ਼ੀ ਹੈ, ਲੋਕਾਂ ਨੂੰ ਆਪਣੇ ਝੂਠੇ ਅਮਲਾਂ ਰਾਹੀਂ ਗੁੰਮਰਾਹ ਕਰ ਰਿਹਾ ਹੈ। ਇਸ ਸਲੋਕ ਵਿਚ ਨਮਾਜ਼ੀ ਦੇ ਲਹੂ-ਰੱਤੇ ਰੂਪ ਨੂੰ ਰੱਦ ਕਰ ਕੇ ਇਕ ਹੋਰ ਸਲੋਕ ਵਿਚ ਸੱਚੇ ਸੁੱਚੇ ਪਵਿੱਤਰ ਮੁਸਲਮਾਨ ਦਾ ਬਿੰਬ ਉਸਾਰਿਆ ਹੈ। ਇਹ ਦੋਵੇਂ ਸਲੋਕ ਉਸ ਵਿਚਾਰ ਦੀ ਪੁਸ਼ਟੀ ਕਰਦੇ ਹਨ ਕਿ ਗੁਰੂ ਨਾਨਕ ਸਿਰਫ਼ ਮਨਫ਼ੀ ਕਿਰਦਾਰ ਨੂੰ ਰੱਦ ਨਹੀਂ ਕਰਦੇ ਬਲਕਿ ਰੱਦ ਕਰ ਕੇ ਉਸ ਦੇ ਸਮਵਿੱਥ ਇਕ ਆਦਰਸ਼ਕ ਪ੍ਰਤਿਮਾਨ ਸਿਰਜਦੇ ਹਨ ਜੋ ਮਨੁੱਖ ਲਈ ਦਿਸ਼ਾ ਨਿਰਧਾਰਿਤ ਕਰਦਾ ਹੈ। ਇਹੀ ਰਹੱਸ ਇਨ੍ਹਾਂ ਸਲੋਕਾਂ ਦੇ ਅੰਤਰੀਵ ਟਿਕਿਆ ਹੋਇਆ ਹੈ। ਰੱਤ-ਪੀਣੇ ਨਮਾਜ਼ੀ ਨੂੰ ਰੱਦ ਕਰਦਿਆਂ ਸੱਚੇ ਸੁੱਚੇ ਮੁਸਲਮਾਨ ਦਾ ਮਾਡਲ ਇੰਜ ਉਸਾਰਿਆ ਹੈ :

**ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥**
**ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥**
**ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥**
**ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥੧॥**

ਭਾਵ ਸੱਚਾ ਮੁਸਲਮਾਨ ਉਹ ਹੈ ਜੋ ਲੋਕ ਤਰਸੀ ਨੂੰ ਮਸੀਤ ਬਣਾਉਂਦਾ ਹੈ, ਪ੍ਰਭੂ ਦੀ ਹੋਂਦ ਦੇ ਨਿਸਚੇ ਨੂੰ ਮੁਸੱਲਾ ਅਤੇ ਨੇਕ ਕਮਾਈ ਨੂੰ ਕੁਰਾਨ ਬਣਾਉਂਦਾ ਹੈ। ਵਿਚਾਰ ਅਤੇ ਲੱਜਾ ਉਸ ਦੀ ਸੁੰਨਤ ਹੋਵੇ, ਚੰਗਾ ਸੁਭਾਅ ਹੀ ਰੋਜ਼ਾ ਹੈ। ਅਜਿਹੇ ਗੁਣਾਂ ਵਾਲਾ ਹੀ ਅਸਲ ਮੁਸਲਮਾਨ ਜਾਂ ਨਮਾਜ਼ੀ ਹੋ ਸਕਦਾ ਹੈ। ਮਨੁੱਖ ਦੀ ਉੱਚੀ ਕਰਨੀ ਹੀ ਕਾਬਾ ਹੋਵੇ, ਸੱਚ ਉਸ ਦਾ ਪੀਰ ਹੋਵੇ ਅਤੇ ਨੇਕ ਅਮਲਾਂ ਦੀ ਨਮਾਜ਼ ਹੋਵੇ। ਗੁਰੂ ਨਾਨਕ ਨੇ ਮੁਸਲਮਾਨ ਦਾ ਅਜਿਹਾ ਮਾਡਲ ਉਸਾਰ ਕੇ ਉਨ੍ਹਾਂ ਸਾਰੇ ਮੁੱਲਾਂ ਕਾਜ਼ੀਆਂ

ਨੂੰ ਕਾਟੇ ਹੇਠ ਰੱਖ ਦਿੱਤਾ ਹੈ ਜੋ ਧਰਮ ਨੂੰ ਇਕ ਲਹੂ-ਪੀਣੀ ਸੰਸਥਾ ਬਣਾ ਰਹੇ ਸਨ। ਇਹ ਮਾਡਲ ਸਿਰਫ਼ ਮੁਸਲਮਾਨ ਲਈ ਹੀ ਨਹੀਂ ਬਲਕਿ ਹਰ ਉਸ ਵਿਅਕਤੀ ਲਈ ਹੈ ਜੋ ਧਰਮ ਦੇ ਝਰੋਖੇ ਵਿਚ ਪਵਿੱਤਰਤਾ ਦੀ ਤਲਾਸ਼ ਕਰਨਾ ਲੋਚਦਾ ਹੈ। ਗੁਰੂ ਨਾਨਕ ਨੇ ਜਿਥੇ ਅਖੌਤੀ ਨਿਮਾਜ਼ੀਆਂ ਦਾ ਪਰਦਾ ਫਾਸ਼ ਕੀਤਾ ਹੈ, ਉਥੇ ਆਪਣੇ ਵਿਭਿੰਨ ਸਲੋਕਾਂ ਰਾਹੀਂ ਪੰਡਤ/ਬ੍ਰਾਹਮਣ ਦੀ ਕਰਨੀ ਨੂੰ ਪਾਪ ਦੀ ਨਗਰੀ ਕਿਹਾ ਹੈ। ਧਰਮਾਂ ਦੇ ਅਜਿਹੇ ਅਖੌਤੀ ਆਗੂਆਂ ਦੇ ਕੂੜ ਨੂੰ ਉਘਾੜ ਕੇ ਗੁਰੂ ਨਾਨਕ ਨੇ ਮਾਨਵੀ ਭਵਿੱਖ ਨੂੰ ਦਿਸ਼ਾ ਦਿੱਤੀ ਹੈ। "ਹਕੁ ਪਰਾਇਆ ਨਾਨਕਾ" ਵਾਲਾ ਸਲੋਕ ਵੀ ਇਸੇ ਕੜੀ ਦਾ ਹਿੱਸਾ ਮੰਨਿਆ ਜਾ ਸਕਦਾ ਹੈ। ਅਸਲ ਵਿਚ ਜੇ ਨੀਅਤ ਸਾਫ਼ ਨਹੀਂ ਤਾਂ ਸਭ ਕਲਮਾ/ਰੋਜ਼ੇ ਮਿੱਟੀ ਹਨ। ਪੰਜ ਵਖਤੁ ਨਮਾਜ਼ ਤਾਂ ਪ੍ਰਤੀਕ ਹੈ ਕਿ ਪੰਜੇ ਵਿਕਾਰਾਂ ਉਪਰ ਵਸੀਕਾਰ ਕੀਤਾ ਜਾਵੇ। ਗੁਰੂ ਨਾਨਕ ਨੇ ਜਿਥੇ ਪਹਿਲੇ ਸਲੋਕ ਵਿਚ ਸੱਚੇ ਮੁਸਲਮਾਨ ਦੀ ਪਰਿਭਾਸ਼ਾ ਦਿੱਤੀ ਸੀ, ਉਥੇ ਇਸ ਹੇਠ ਲਿਖੇ ਸਲੋਕ ਵਿਚ ਸਥਿਤੀ ਨੂੰ ਇਕ ਹੋਰ ਝਰੋਖੇ ਤੋਂ ਸਮਝਾਉਣ ਦਾ ਉਪਰਾਲਾ ਕੀਤਾ ਹੈ। ਇਸਲਾਮ ਗੁਰੂ ਨਾਨਕ ਸਮੇਂ ਪੂਰੀ ਚੜ੍ਹਤ ਉਪਰ ਸੀ, ਇਹ ਰਾਜੇ ਦਾ ਧਰਮ ਸੀ ਅਤੇ ਲੋਕਾਂ ਨੂੰ ਮਜਬੂਰਨ ਮੁਸਲਮਾਨ ਵੀ ਬਣਾਇਆ ਜਾ ਰਿਹਾ ਸੀ। ਸਮਕਾਲੀ ਸਥਿਤੀਆਂ ਵਿਚ ਕੁਰਾਨ ਦੀ ਪਵਿੱਤਰਤਾ ਦੀ ਥਾਂ ਹਾਕਮ ਦੀ ਤਲਵਾਰ ਨੂੰ ਵਰਤਿਆ ਜਾ ਰਿਹਾ ਸੀ। 'ਪਾਪ ਕੀ ਜੰਞ' ਲੈ ਕੇ ਆਉਣ ਵਾਲਾ ਬਾਬਰ ਵੀ ਆਪਣੇ ਆਪ ਨੂੰ ਸੱਚਾ ਮੁਸਲਮਾਨ ਸਿੱਧ ਕਰ ਰਿਹਾ ਸੀ। ਮੁੱਲਾਂ, ਮੁਲਾਣੇ ਅਤੇ ਕਾਜ਼ੀਆਂ ਦੇ ਵੱਢੀ ਖੋਰ ਚਰਿੱਤਰ ਨੂੰ ਗੁਰੂ ਨਾਨਕ ਨੇ ਰੱਦ ਕਰਦਿਆਂ ਇਕ ਸੱਚਾ ਮੁਸਲਮਾਨ ਬਣਨ ਦਾ ਪੈਗ਼ਾਮ ਹੇਠ ਲਿਖੇ ਸਲੋਕ ਵਿਚ ਉਚਾਰਿਆ ਹੈ :

**ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥**
**ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥**
**ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥**
**ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥**
**ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥੩॥**

ਨਮਾਜ਼ ਦੀ ਅਸਲ ਪਰਿਭਾਸ਼ਾ ਅਜਿਹੀ ਅਰਥ ਭਰਪੂਰ ਹੈ ਕਿ ਇਨ੍ਹਾਂ ਦੇ ਝਰੋਖੇ ਵਿੱਚੋਂ ਮੁਸਲਮਾਨ ਦਾ ਸੱਚ ਜ਼ਾਹਰ ਹੁੰਦਾ ਹੈ। ਪਹਿਲੀ ਨਮਾਜ਼ ਸੱਚ 'ਤੇ ਦ੍ਰਿੜ੍ਹ ਰਿਹਾ ਜਾਵੇ, ਦੂਜੀ ਨਮਾਜ਼ ਨੇਕ ਕਮਾਈ ਦੀ ਹੋਵੇ, ਤੀਜੀ ਰੱਬ ਤੋਂ ਸਭ ਦਾ ਭਲਾ ਮੰਗਿਆ ਜਾਵੇ, ਚੌਥੀ ਨਮਾਜ਼ ਨੀਅਤ ਤੇ ਮਨ ਸਾਫ਼ ਹੋਵੇ ਤੇ ਪੰਜਵੀਂ ਨਮਾਜ਼ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤੀ ਜਾਵੇ। ਨਮਾਜ਼ ਦਾ ਇਹ ਮਾਡਲ ਇਕ ਤਰ੍ਹਾਂ ਨਾਲ ਇਸਲਾਮ ਧਰਮ ਨੂੰ ਦਿਸ਼ਾ ਦੇਣ ਵਾਲਾ ਹੈ। ਸਮਕਾਲੀ ਸਥਿਤੀ ਤਾਂ ਇਸ ਤੋਂ ਉਲਟ ਸੀ। ਕਾਫ਼ਰ ਨੂੰ ਤਲਵਾਰ ਦੇ ਜ਼ੋਰ ਨਾਲ ਮੁਸਲਮਾਨ ਬਣਾਇਆ ਜਾ ਰਿਹਾ ਸੀ, ਧਨ ਜੋਬਨ ਲੁੱਟਿਆ ਜਾ ਰਿਹਾ ਸੀ ਅਤੇ ਹੱਕ ਪਰਾਏ ਵਾਲੀ ਸ਼ਰਮ ਹਯਾ ਗ਼ਾਇਬ ਸੀ। ਇਸੇ ਅਮਾਨਵੀ ਸਥਿਤੀ ਨੂੰ ਦਿਸ਼ਾ ਦੇਣ ਲਈ ਇਹ ਦੋ ਤਿੰਨ ਸਲੋਕ ਇੱਕੋ ਕੜੀ ਵਿਚ ਉਸਾਰੇ ਗਏ

ਹਨ, ਜਿਨ੍ਹਾਂ ਵਿਚ ਸੱਚੇ ਮੁਸਲਮਾਨ ਅਤੇ ਸੱਚੀ ਨਮਾਜ਼ ਦਾ ਮਾਡਲ ਪ੍ਰਸਤੁਤ ਕੀਤਾ ਗਿਆ ਹੈ। ਇਨ੍ਹਾਂ ਸਲੋਕਾਂ ਵਿਚ ਗੁਰੂ ਨਾਨਕ ਨੇ ਗੁੰਮਰਾਹ ਹੋਈ ਧਰਮ-ਚੇਤਨਾ ਨੂੰ ਅਰਥ ਭਰਪੂਰ ਦਿਸ਼ਾ ਦਿੱਤੀ ਹੈ।

ਨਿਰਸੰਦੇਹ ਸਲੋਕਾਂ ਵਿਚ ਮਾਨਵੀ ਜ਼ਿੰਦਗੀ ਨੂੰ ਅਰਥ ਭਰਪੂਰ ਦਿਸ਼ਾ ਦਿੱਤੀ ਗਈ ਹੈ। ਆਪਣੇ ਇਕ ਸਲੋਕ ਵਿਚ ਗੁਰੂ ਨਾਨਕ ਨੇ ਅਨੇਕ ਪ੍ਰਮਾਣ ਦੇ ਕੇ ਇਹ ਸਿੱਧ ਕੀਤਾ ਹੈ ਕਿ ਮੂਰਖ ਦੇ ਸੁਭਾਅ ਦੀ ਸਭ ਤੋਂ ਵੱਡੀ ਕਮਜ਼ੋਰੀ ਇਹ ਹੈ ਕਿ ਉਹ ਜਦੋਂ ਵੀ ਬੋਲਦਾ ਹੈ, ਅਰਥਹੀਣ ਬੋਲਦਾ ਹੈ। ਮਨਮੁਖ ਹੀ ਅਸਲ ਵਿਚ ਮੂਰਖ ਹੈ। ਅਕਸਰ ਜੋ ਮਨੁੱਖ ਕੁਬੋਲ ਬੋਲਦਾ ਹੈ, ਉਸ ਬਾਰੇ ਸ਼ਬਦ 'ਮੂਰਖ' ਦੀ ਵਰਤੋਂ ਕੀਤੀ ਜਾਂਦੀ ਹੈ। ਮੂਰਖ ਕੁਰਾਹੇ ਪਿਆ ਵਿਅਕਤੀ ਹੈ ਜੋ ਆਪਣਾ ਸੁਭਾਅ ਛੱਡਦਾ ਨਹੀਂ। ਇਸੇ ਲਈ ਇਹ ਵਿਚਾਰ ਵੀ ਪ੍ਰਗਟਾਇਆ ਗਿਆ ਸੀ ਕਿ "ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥ ਮੂਰਖੈ ਨਾਲਿ ਨਾ ਲੁਝੀਐ॥" ਭਾਵ ਮੂਰਖ ਮੰਦ ਸੋਚਣੀ ਵਾਲਾ ਵਿਅਕਤੀ ਹੈ ਜੋ ਜਿਸ ਸ਼ਾਖ ਉਪਰ ਬੈਠਦਾ ਹੈ, ਉਸੇ ਨੂੰ ਹੀ ਕੱਟਦਾ ਹੈ। ਮੂਰਖ ਦੀ ਪ੍ਰਕ੍ਰਿਤੀ ਨੂੰ ਪ੍ਰਗਟਾਉਂਦੇ ਹੋਏ ਗੁਰੂ ਨਾਨਕ ਨੇ ਇਹ ਮਿਸਾਲਾਂ ਦਿੱਤੀਆਂ ਹਨ ਕਿ ਜਿਵੇਂ ਮੱਛਲੀ ਸਮੁੰਦਰ ਦਾ, ਪੰਛੀ ਅਕਾਸ਼ ਦੀ ਥਾਹ ਨਹੀਂ ਪਾ ਸਕਦੇ, ਉਸੇ ਤਰ੍ਹਾਂ ਮੂਰਖ ਆਪਣੀ ਪ੍ਰਕ੍ਰਿਤੀ ਨਹੀਂ ਬਦਲਦਾ ਕਿਉਂਕਿ ਉਹ ਪ੍ਰਭੂ ਦੇ ਗਿਆਨ ਸਾਗਰ ਵਿਚ ਨਹੀਂ ਡੁੱਬਦਾ। ਕੁੱਤੇ ਨੂੰ ਭਾਵੇਂ ਚੰਦਨ ਮਲ ਦਈਏ, ਉਹਦਾ ਸੁਭਾਅ ਜਿਵੇਂ ਕੁੱਤੇ ਵਾਲਾ ਹੀ ਰਹਿੰਦਾ ਹੈ, ਉਸੇ ਤਰ੍ਹਾਂ ਮੂਰਖ ਬਾਰੇ ਕਿਹਾ ਜਾ ਸਕਦਾ ਹੈ। ਗੁਰੂ ਨਾਨਕ ਦਾ ਇਹ ਸਲੋਕ ਮੂਰਖ ਵਿਅਕਤੀ ਦੇ ਚਰਿੱਤਰ ਦੀ ਰੇਖਾਕਾਰੀ ਇੰਜ ਕਰਦਾ ਹੈ :

**ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ॥**
**ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ॥**
**ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ॥**
**ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ॥**
**ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ॥**
**ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥**
**ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ॥**
**ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ॥੧॥**

ਇਸ ਸਲੋਕ ਵਿਚ ਜਿਥੇ ਮੂਰਖ ਦੀ ਪ੍ਰਕ੍ਰਿਤੀ ਨੂੰ ਵਿਭਿੰਨ ਪਹਿਲੂਆਂ ਤੋਂ ਸਮਝਾਇਆ ਹੈ, ਉਥੇ ਇਕ ਹੋਰ ਸਲੋਕ ਰਾਹੀਂ ਚੁੱਪ ਦੀ ਸ਼ਕਤੀ ਤੇ ਬੋਲਣ ਦਾ ਦੁੱਖ ਝੱਖਣਾ ਕਿਹਾ ਹੈ। ਅਸਲ ਵਿਚ ਜ਼ਿਆਦਾ ਬੋਲਣਾ, ਅਰਥਹੀਣ ਬੋਲਣਾ ਮੰਨਿਆ ਗਿਆ ਹੈ। 'ਇਕ ਚੁੱਪ ਸੌ ਸੁੱਖ' ਦਾ ਪ੍ਰਤਿਮਾਨ ਵੀ ਇਸੇ ਸਲੋਕ ਦੀ ਪੁਸ਼ਟੀ ਕਰਦਾ ਹੈ। ਗੁਰੂ ਨਾਨਕ ਇਸ ਚੁੱਪ ਨੂੰ ਇਕ ਪਾਸੇ ਸਿਆਣਪ ਨਾਲ ਜੋੜਦੇ ਹਨ, ਦੂਜੇ ਪਾਸੇ ਵਿਅਰਥ ਬੋਲਣ ਨੂੰ ਦੁੱਖ ਝੱਖਣਾ ਕਹਿੰਦੇ ਹਨ। ਅਸਲ ਵਿਚ 'ਸੁੱਖ ਦੁੱਖ' ਦੋਵੇਂ ਭਾਣੇ ਅਧੀਨ ਹਨ। ਮੂਰਖ ਭਾਣੇ ਅੰਦਰ ਦੁੱਖ ਆਉਣ ਉਪਰ ਵਿਅਰਥ ਬੋਲਦਾ ਹੈ ਅਤੇ ਉਸ ਸਥਿਤੀ ਵਿਚ ਝੱਖ ਮਾਰਦਾ ਹੈ। ਗੁਰੂ ਨਾਨਕ ਅਜਿਹੀ ਚੁੱਪ ਬਾਰੇ ਇੰਜ ਕਹਿੰਦੇ ਹਨ :

**ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ॥**
**ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥**
**ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥੨॥**

ਵਿਭਿੰਨ ਧਰਮਾਂ ਅੰਦਰਲੇ ਫੋਕਟ ਵਹਿਮਾਂ ਭਰਮਾਂ ਅਤੇ ਭਰਾਂਤੀਆਂ ਨੂੰ ਗੁਰੂ ਨਾਨਕ ਨੇ ਰੱਦ ਕਰਦਿਆਂ ਇਹ ਵਿਚਾਰ ਪ੍ਰਗਟਾਇਆ ਹੈ ਕਿ ਵਰਤਮਾਨ ਸਥਿਤੀ ਵਿਚ ਧਰਮ ਦਾ ਅਸਲ ਸੱਚ ਗੁਆਚ ਗਿਆ ਹੈ। ਕਰਮ ਕਾਂਡ ਅਤੇ ਭੇਖਵਾਦ ਦਾ ਪ੍ਰਭਾਵ ਏਨਾ ਵਧ ਗਿਆ ਸੀ ਕਿ ਸੱਚ ਦਾ ਸੂਰਜ ਅਸਤ ਹੋਇਆ ਪ੍ਰਤੀਤ ਹੋਣ ਲੱਗ ਪਿਆ ਸੀ। ਗੁਰੂ ਨਾਨਕ ਨੇ ਇਸ ਸਲੋਕ ਵਿਚ ਵਿਭਿੰਨ ਧਰਮਾਂ ਦੀ ਪੁੱਠੀ ਚਾਲ ਨੂੰ ਨੰਗਿਆ ਕੀਤਾ ਹੈ। ਜਿਸ ਮਾਰਗ ਉਪਰ ਚੱਲਦਿਆਂ ਪ੍ਰਭੂ ਪ੍ਰਤੀਤੀ ਹੋਣੀ ਸੀ, ਉਸ ਮਾਰਗ ਦੀ ਥਾਂ ਅਧਰਮ ਪਸਰ ਗਿਆ ਸੀ। ਗੁਰੂ ਨਾਨਕ ਦਾ ਪ੍ਰਵਚਨ ਹੈ ਕਿ ਇਹ ਅਖੌਤੀ ਧਰਮੀ ਰੱਬੀ ਮਾਰਗੋਂ ਥਿੜਕੇ ਹੋਏ ਹਨ, ਸਾਰੀ ਸਥਿਤੀ ਹੀ ਉਲਟ ਦਿਸ਼ਾ ਵਾਲੀ ਹੈ। ਜ਼ਾਹਰਾ ਭੇਸ ਜਾਂ ਜੋਗੀਆਂ ਵਾਲਾ ਹੈ ਪਰ ਜੋਗ ਦੀ ਜੁਗਤ ਬਾਰੇ ਅਗਿਆਨੀ ਹਨ, ਅਹਿੰਸਾ ਅਤੇ ਹਿੰਸਾ ਦੇ ਤਕਰਾਰ ਵਿਚ ਮੂੰਹ ਉਪਰ ਕਪੜਾ ਤਾਣੀ ਬੈਠੇ ਹਨ, ਨਾ ਨਮਾਜ਼ ਪੜ੍ਹੀ ਜਾ ਰਹੀ ਹੈ ਅਤੇ ਨਾ ਹੀ ਪ੍ਰਭੂ ਦੀ ਰੂਹਾਨੀ ਪੂਜਾ ਦੀ ਸੋਝੀ ਹੈ, ਕਥਨੀ ਅਤੇ ਕਰਨੀ ਵਿਚ ਅੰਤਰ ਹੈ, ਨਾ ਇਹ ਨਹਾਉਂਦੇ ਹਨ ਅਤੇ ਨਾ ਹੀ ਸਮੁੰਦਰ ਰੂਪੀ ਪ੍ਰਭੂ ਵਿਚੋਂ ਰਤਨ ਪ੍ਰਾਪਤੀ ਕਰਦੇ ਹਨ। ਨਾ ਦਾਨ ਦੀ ਪਰਿਭਾਸ਼ਾ ਪਤਾ ਹੈ ਅਤੇ ਨਾ ਹੀ ਜੀਵਨ-ਰਹੱਸ ਦੀ ਸੋਝੀ ਹੈ। ਇਹ ਉਹ ਸਥਿਤੀ ਹੈ ਜੋ ਧਰਮ ਦੇ ਨਾਂ ਉਪਰ ਅਧਰਮ ਦਾ ਸਵਾਂਗ ਰਚ ਰਹੇ ਹਨ। ਇਹ ਸਲੋਕ ਇੰਜ ਹੈ:

**ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ॥**
**ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ॥**
**ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ॥**
**ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ॥**
**ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ॥**
**ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ॥**
**ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ॥**
**ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ॥**
**ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ॥**
**ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ॥**
**ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ॥**
**ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ॥**
**ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ॥**
**ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ॥**
**ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ॥੧॥**

ਜਿਥੇ ਨਾਨਕ ਬਾਣੀ ਦੇ ਸਲੋਕਾਂ ਵਿਚ ਸਮਕਾਲੀ ਧਰਮਾਂ/ਸਮਾਜਕ

ਮਰਯਾਦਾਵਾਂ ਦੀ ਅਰਥਹੀਣਤਾ ਨੂੰ ਉਘਾੜਿਆ ਹੈ, ਉਥੇ ਨਾਲ ਹੀ ਮਨੁੱਖੀ ਜੀਵਨ ਦੀ ਧਰਾਤਲੀ ਲੀਲ੍ਹਾ ਦੀ ਵੀ ਥਾਹ ਪਾਈ ਹੈ। ਜੀਵਨ ਦੀ ਚਲਾਇਮਾਨਤਾ ਅਤੇ ਕਾਲ-ਗ੍ਰਸੀ ਹੋਂਦ ਨਾਲ ਜੋ ਵਰਤਾਰਾ ਵਰਤਣਾ ਹੈ, ਉਸ ਨੂੰ ਗੁਰੂ ਨਾਨਕ ਜ਼ਿੰਦਗੀ ਦੀ ਲੀਲ੍ਹਾ ਦੇ ਅੰਤਰਗਤ ਸਮਝਾਇਆ ਹੈ। ਮਨੁੱਖ ਜੋ ਮਾਇਆ ਵਿਚ ਭਟਕ ਰਿਹਾ ਹੈ, ਉਸ ਨੂੰ ਉਸ ਦੀ ਹੋਣੀ ਬਾਰੇ ਸੁਚੇਤ ਕਰਾਇਆ ਹੈ। ਇਹ ਸਲੋਕ ਮਨੁੱਖ ਦੀ ਸੰਸਾਰਕ ਯਾਤਰਾ ਦਾ ਬੜਾ ਪ੍ਰਮਾਣਿਕ ਬਿੰਬ ਹੈ:

**ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥**
**ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥**
**ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥**
**ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥**
**ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ ॥੩॥**

ਮਨੁੱਖ ਨੂੰ ਉਸ ਦੀ ਸੰਸਾਰਕ ਯਾਤਰਾ ਇਸ ਸਲੋਕ ਵਿਚ ਇੰਜ ਸਾਕਾਰ ਕਰ ਦਿੱਤੀ ਹੈ ਕਿ ਉਹ ਚੇਤੰਨ ਹੋਇਆ ਆਪਣੀ ਹੋਂਦ ਨੂੰ ਅਰਥ ਦੇਣ ਵੱਲ ਵਧ ਸਕਦਾ ਹੈ। ਯਾਤਰਾ ਦਾ ਆਰੰਭਕ ਬਿੰਦੂ ਭਾਵੇਂ ਉਤਸ਼ਾਹਜਨਕ ਹੈ ਪਰੰਤੂ ਜਦ ਉਹ ਵੱਡਉਮਰਾ ਹੁੰਦਾ ਹੈ ਤਾਂ ਇਹੀ ਸਰੀਰ ਉਸ ਦੇ ਹੱਥੋਂ ਫਿਲਕ ਜਾਂਦਾ ਹੈ। ਸਲੋਕ ਵਿਚ ਸਪੱਸ਼ਟ ਸੰਕੇਤ ਹੈ ਕਿ ਬਚਪਨ, ਜੁਆਨੀ ਵਿਚ ਮਨੁੱਖ ਆਪਣੀ ਹਉਂ ਵਿਚ ਵਿਚਰਦਾ ਹੈ। ਇਹੀ ਸਰੀਰ ਜਦੋਂ ਚਾਲ੍ਹੀ ਟੱਪਦਾ ਹੈ ਤਾਂ ਪੈਰ ਥਿੜਕਣ ਲੱਗਦਾ ਹੈ ਅਤੇ ਸੱਠਾਂ ਸਾਲਾਂ ਤੀਕ ਬੁਢਾਪਾ ਆ ਜਾਂਦਾ ਹੈ। ਸੱਤਰ ਸਾਲ ਦੀ ਉਮਰ ਵਿਚ ਬੁਧੀਹੀਣ, ਅੱਸੀ ਵਿਚ ਨਕਾਰਾ ਅਤੇ ਨੱਬੇ ਸਾਲਾਂ ਵਿਚ ਮੰਜੇ ਉਮਰ ਪੈ ਜਾਂਦਾ ਹੈ। ਇਹ ਸੰਸਾਰਕ ਯਾਤਰਾ ਅਸਲ ਵਿਚ ਸਰੀਰਕ ਯਾਤਰਾ ਹੈ। ਜੋ ਸ਼ਕਤੀਸ਼ਾਲੀ ਸੀ, ਉਹੀ ਸ਼ਕਤੀਹੀਣ ਹੋ ਜਾਂਦਾ ਹੈ। ਇਹ ਉਹ ਸੱਚ ਹੈ ਜੋ ਹਰ ਮਨੁੱਖ ਦੀ ਹੋਣੀ ਬਣਦਾ ਹੈ। ਇਸ ਸਲੋਕ ਵਿਚ ਜਿਥੇ ਸਾਰੇ ਵੇਰਵੇ ਸੰਸਾਰਕ ਹਨ, ਉਥੇ ਆਖ਼ਰੀ ਸਤਰ ਵਿਚ ਸੰਸਾਰ ਨੂੰ ਧੂਏਂ ਦਾ ਘਰ ਕਿਹਾ ਹੈ ਅਤੇ ਇਸ ਅਸਥਿਰ ਘਰ ਨਾਲ ਮੋਹ ਪਾਉਣ ਤੋਂ ਵਰਜਿਆ ਹੈ। ਅਸਲ ਘਰ ਪ੍ਰਭੂ ਦਾ ਦਰ ਹੈ ਜੋ ਨਾਮ ਸਿਮਰਨ ਨਾਲ ਪ੍ਰਾਪਤ ਹੋਵੇਗਾ।

ਇਨ੍ਹਾਂ ਉਪਰੋਕਤ ਸਲੋਕਾਂ ਦੇ ਵਿਸ਼ਲੇਸ਼ਣ ਵਿੱਚੋਂ ਇਹ ਗੱਲ ਉਭਰ ਕੇ ਸਾਹਮਣੇ ਆਈ ਹੈ ਕਿ ਗੁਰੂ ਨਾਨਕ ਸਮਾਜਕ ਸਥਿਤੀਆਂ ਅਤੇ ਸਮਕਾਲੀ ਧਰਮਾਂ ਦੀਆਂ ਭਰਾਂਤੀਆਂ ਉਪਰ ਟਿੱਪਣੀਆਂ ਕਰ ਕੇ ਮਨੁੱਖ ਨੂੰ ਚੇਤੰਨ ਕਰਦੇ ਹਨ। ਨਾਨਕ ਬਾਣੀ ਵਿਚ ਕਈ ਸਲੋਕ ਅਜਿਹੇ ਵੀ ਹਨ ਜਿਨ੍ਹਾਂ ਵਿਚ ਸਮਕਾਲੀ ਸਥਿਤੀਆਂ ਦੀ ਥਾਂ ਅਧਿਆਤਮੀ ਮੰਡਲ ਨੂੰ ਉਸਾਰਿਆ ਹੋਇਆ ਹੈ। ਇਹ ਉਨ੍ਹਾਂ ਛਿਨਾਂ ਉਪਰ ਉਸਰੇ ਹੋਏ ਹਨ ਜਦੋਂ ਗੁਰੂ ਵੈਰਾਗ ਵਿਚ ਆ ਕੇ ਕਿਸੇ ਅਨੁਭਵ-ਖੰਡ ਦਾ ਸਹਿਜ ਪ੍ਰਗਟਾਵਾ ਕਰਦੇ ਹਨ। ਇਹ ਸਲੋਕ ਵੱਖ-ਵੱਖ ਮਨੋਸਥਿਤੀਆਂ ਵਿਚ ਲਿਖੇ ਪ੍ਰਤੀਤ ਹੁੰਦੇ ਹਨ। ਅਧਿਆਤਮੀ ਅਨੁਭਵ ਇਨ੍ਹਾਂ ਸਲੋਕਾਂ ਦੀ ਰੂਪ ਰਚਨਾ ਦੇ ਆਰ ਪਾਰ ਫੈਲਿਆ ਹੋਇਆ ਹੈ। ਪ੍ਰਮਾਣ ਵਜੋਂ ਪਹਿਲਾ ਸਲੋਕ ਹੀ ਗੁਰੂ ਨਾਮ ਦੀ ਦਾਤ ਉਪਰ ਕੇਂਦਰਿਤ

ਹੈ। ਗੁਰੂ ਤਿੰਨਾਂ ਲੋਕਾਂ ਵਿਚ ਚਾਨਣ ਵੰਡਣ ਵਾਲਾ ਹੈ। ਸਦਾ ਸਥਿਰ ਰਹਿਣ ਵਾਲੀ ਵਸਤੂ ਨਾਮ ਹੈ ਜੋ ਗੁਰੂ ਤੋਂ ਮਿਲਦੀ ਹੈ ਅਤੇ ਇਹੀ ਨਾਮ ਮਨ ਨੂੰ ਅਨਹਦ ਨਾਦ ਦੀ ਅਵਸਥਾ ਵਿਚ ਲੈ ਜਾਂਦਾ ਹੈ। ਸਲੋਕ ਇੰਜ ਹੈ:

**ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥**
**ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥੧॥**

ਇਸ ਸਲੋਕ ਵਿਚ ਪ੍ਰਭੂ ਦੀ ਸਿਰਜਣ-ਸ਼ਕਤੀ ਦੀ ਮਹਿਮਾ ਦਾ ਗਾਇਨ ਹੈ। ਪ੍ਰਭੂ ਜਿਸ ਨੇ ਜੀਵ ਦੇ ਸਰੀਰ ਅੰਦਰ ਆਤਮਾ ਪਾ ਕੇ ਸੁੰਦਰ ਸਰੂਪ ਬਣਾਇਆ ਹੈ, ਉਸ ਦੀ ਬਖ਼ਸ਼ਿਸ਼ ਦਾ ਸਿੱਟਾ ਹੈ। ਸ੍ਰਿਸ਼ਟੀ ਨੂੰ ਦੇਖਣ ਲਈ ਅੱਖਾਂ, ਬੋਲਣ ਲਈ ਜੀਭ ਅਤੇ ਕੰਨਾਂ ਰਾਹੀਂ ਸੁਣਨ ਦੀ ਸ਼ਕਤੀ ਦਿੱਤੀ ਹੈ। ਪੈਰ ਹੱਥ ਉਸ ਦੀ ਅਜਿਹੀ ਸਿਰਜਣਾ ਹੈ ਜੋ ਮਨੁੱਖ ਨੂੰ ਗਤੀਸ਼ੀਲ ਬਣਾਉਂਦੀ ਹੈ। ਵਿਅੰਗ ਇਹ ਹੈ ਕਿ ਮਨੁੱਖ ਲਾਜਵਾਬ ਸਿਰਜਣਾ ਤੋਂ ਬੇਪਰਵਾਹ ਰਹਿ ਕੇ ਮੂਰਖਾਂ ਵਾਂਗ ਵਿਵਹਾਰ ਕਰਦਾ ਹੈ। ਇਨ੍ਹਾਂ ਸ਼ਕਤੀਆਂ ਬਾਰੇ ਉਸ ਨੂੰ ਉਦੋਂ ਚੇਤਨਾ ਆਉਂਦੀ ਹੈ ਜਦੋਂ ਇਹ ਉਸ ਕੋਲੋਂ ਖੁੱਸ ਜਾਂਦੇ ਹਨ। ਨਿਆਮਤਾਂ ਦੇ ਰੂਪ ਵਿਚ ਮਿਲਿਆ ਸਰੀਰ ਪ੍ਰਭੂ ਦੀ ਰੱਬੀ ਦਾਤ ਹੈ। ਇਹੀ ਸਰੀਰ ਜਦੋਂ ਟੁੱਟਦਾ ਹੈ ਤਾਂ ਫਿਰ ਦੁਬਾਰਾ ਨਹੀਂ ਘੜਿਆ ਜਾ ਸਕਦਾ। ਆਖ਼ਰੀ ਸਤਰ ਵਿਚ ਇਹ ਪ੍ਰਵਚਨ ਹੈ ਕਿ ਗੁਰੂ ਦੀ ਸ਼ਰਨ ਤੋਂ ਬਿਨਾਂ ਦਰਗਾਹ ਵਿਚ ਪ੍ਰਭੂ ਨਾਲ ਮੇਲ ਨਹੀਂ ਹੁੰਦਾ ਅਤੇ ਇਸ ਮੇਲ ਬਿਨਾਂ ਆਵਾਗੌਣ ਹੈ। ਸਲੋਕ ਇਸ ਪ੍ਰਕਾਰ ਹੈ:

**ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ॥**
**ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ॥**
**ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ॥**
**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ॥**
**ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ॥**
**ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ॥੧॥**

ਅਜਿਹੇ ਹੀ ਇਕ ਹੋਰ ਸਲੋਕ ਵਿਚ ਗੁਰੂ ਨਾਨਕ ਉਸ ਮਨੁੱਖ ਦੀ ਆਤਮਿਕ ਅਵਸਥਾ ਪ੍ਰਗਟਾਉਂਦੇ ਹਨ ਜੋ ਪ੍ਰਭੂ ਦੇ ਨਾਮ ਵਿਚ ਲੀਨ ਹੈ। ਉਸ ਲਈ ਦੁਨੀਆ ਦੇ ਸਭੋ ਪਦਾਰਥ ਨਿਰਾਰਥਕ ਹਨ, ਸਿਰਫ਼ ਪ੍ਰਭੂ ਦੀ ਸਿਫ਼ਤ ਕਰਨਾ ਹੀ ਉਸ ਦੇ ਮਨ ਦਾ ਚਾਉ ਹੈ। ਇਸ ਮਨੁੱਖ ਦੀ ਮਨੋ-ਅਵਸਥਾ ਇਹ ਹੈ ਕਿ ਭਾਵੇਂ ਸਾਰੀ ਧਰਤੀ ਸ਼ੱਕਰ ਵਰਗੀ ਮਿੱਠੀ ਹੋ ਜਾਵੇ ਪਰ ਉਸ ਲਈ ਪ੍ਰਭੂ ਪ੍ਰੇਮ ਹੀ ਸਭ ਤੋਂ ਮਿੱਠਾ ਹੈ। ਦੁੱਧ ਦੀਆਂ ਨਦੀਆਂ ਵਗ ਪੈਣ, ਦੁੱਧ ਘਿਓ ਦੇ ਚਸ਼ਮੇ ਵੀ ਫੁੱਟ ਪੈਣ ਤਾਂ ਵੀ ਉਸ ਮਨੁੱਖ ਲਈ ਪ੍ਰਭੂ ਦੀ ਚਾਹਤ ਹੀ ਸਭ ਤੋਂ ਮਿੱਠੀ ਤੇ ਆਕਰਸ਼ਕ ਹੈ। ਇਹ ਸਲੋਕ ਬਾਬਾ ਫਰੀਦ ਦੇ ਉਸ ਸਲੋਕ ਦੀ ਯਾਦ ਦਿਵਾਉਂਦਾ ਹੈ, ਜਿਸ ਵਿਚ ਇਹ ਕਿਹਾ ਗਿਆ ਸੀ ਕਿ "ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥" ਭਾਵ ਸਾਰੇ ਪਦਾਰਥ ਲੱਖ ਮਿੱਠੇ ਹੋਣ ਪਰੰਤੂ ਪ੍ਰਭੂ ਦਾ ਨਾਮ ਅਤੇ ਉਸ ਨੂੰ ਸਲਾਹੁਣਾ ਸਭ ਤੋਂ ਮਿੱਠਾ ਹੈ। ਇਹ ਸਲੋਕ ਉਚੇਰੀ ਮਾਨਸਿਕ ਅਵਸਥਾ ਦਾ ਪ੍ਰਗਟਾਵਾ ਹੈ:

**ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ॥**
**ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥**
**ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ ॥**
**ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੧॥**

ਪ੍ਰਭੂ ਨੂੰ ਸਲਾਹੁਣਾ ਭਗਤ ਦੀ ਕਿਰਤ ਕਮਾਈ ਹੈ। ਇਸ ਸਿਫ਼ਤ ਸਮੀਰ ਨਾਲ ਇਕ ਤੋਂ ਵਧੀਕ ਸਲੋਕ ਨਾਨਕ ਬਾਣੀ ਵਿਚ ਸ਼ਾਮਲ ਹਨ। ਇਸੇ ਹੀ ਅਨੁਭਵ ਦਾ ਪ੍ਰਗਟਾਵਾ ਇਕ ਸਲੋਕ ਵਿਚ ਇੰਜ ਵੀ ਕੀਤਾ ਹੈ ਕਿ ਜੇ ਸਾਰੀ ਬਨਸਪਤੀ ਮੇਵਾ ਵੀ ਬਣ ਜਾਏ ਅਤੇ ਚੰਦ ਸੂਰਜ ਉਸ ਦੀ ਸੇਵਾ ਵਿਚ ਵੀ ਲੱਗ ਜਾਣ ਤਾਂ ਵੀ ਉਹ ਪ੍ਰਭੂ ਦੀ ਸਿਫ਼ਤ ਨੂੰ ਸਭ ਤੋਂ ਵਧੇਰੇ ਚਾਉ ਵਾਲੀ ਮੰਨੇਗਾ। ਇਹ ਉਸ ਪਾਰਗਾਮੀ ਮਨੋ-ਅਵਸਥਾ ਦਾ ਪ੍ਰਗਟਾਵਾ ਹੈ ਜਦੋਂ ਸਭ ਧਿਰਾਂ ਇਕ ਪਾਸੇ ਰਹਿ ਜਾਂਦੀਆਂ ਹਨ ਤੇ ਰਹਿ ਜਾਂਦਾ ਹੈ ਕੇਵਲ ਪ੍ਰਭੂ ਪਿਆਰ, ਉਸ ਨਾਲ ਮਿਲਾਪ ਦਾ ਚਾਉ ਅਤੇ ਉਸ ਦੇ ਨਾਮ ਦੀ ਪ੍ਰਤੀਤੀ। ਇਹ ਅਵਸਥਾ ਬ੍ਰਹਮ-ਗਿਆਨੀ ਦੀ ਹੈ। ਇਸੇ ਮਨੋ-ਅਵਸਥਾ ਨੂੰ ਇਕ ਹੋਰ ਰੂਪ ਵਿਚ ਇੰਜ ਪ੍ਰਗਟਾਇਆ ਹੈ ਕਿ ਜੇ ਉਸ ਉਪਰ ਕਰੜੇ ਪਹਿਰੇ ਵੀ ਲੱਗ ਜਾਣ ਤਾਂ ਵੀ ਉਹ ਪ੍ਰਭੂ ਸਿਫ਼ਤ ਕਰਨ ਤੋਂ ਡਰੇਗਾ ਨਹੀਂ। ਰਾਹੂ ਕੇਤੂ ਸਰੀਰ ਵਿਚ ਦੁੱਖ ਵੀ ਪੈਦਾ ਕਰ ਦੇਣ ਤਾਂ ਵੀ ਪ੍ਰਭੂ ਦੀ ਸਲਾਹੁਣਾ ਘੱਟ ਨਹੀਂ ਹੋਵੇਗੀ। ਭਗਤ ਦੀ ਇਹ ਅਵਸਥਾ ਹੀ ਅਸਲ ਵਿਚ ਮਿਲਾਪ ਹੈ। ਇਹ ਉਹ ਅਵਸਥਾ ਹੈ ਜਦੋਂ ਵਸਤੂ ਜਗਤ ਬਹੁਤ ਪਿੱਛੇ ਰਹਿ ਜਾਂਦਾ ਹੈ, ਮਨ ਤਨ ਟਿਕਾਓ ਵਿਚ ਆ ਜਾਂਦਾ ਹੈ। ਖੇੜੇ ਦੀ ਇਹ ਅਵਸਥਾ ਹੀ ਮਨੁੱਖ ਦੀ ਮੰਜ਼ਲ ਹੈ। ਸਲੋਕ ਇਸ ਪ੍ਰਕਾਰ ਹਨ :

(1) **ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ ॥**
**ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ ॥**
**ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੧॥**

(2) **ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ ॥**
**ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ ॥**
**ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੩॥**

ਗੁਰੂ ਨਾਨਕ ਦੀਆਂ ਅਧਿਆਤਮਕ ਵਾਰਾਂ ਵਿਚ ਜਿਹੜੇ ਸਲੋਕ ਸ਼ਾਮਲ ਕੀਤੇ ਗਏ ਹਨ, ਉਹ ਅਸਲ ਵਿਚ ਪਉੜੀਆਂ ਦੇ ਭਾਵ ਨੂੰ ਹੋਰ ਗਹਿਰਾਈ ਦੇਣ ਦੀ ਭੂਮਿਕਾ ਨਿਭਾਉਂਦੇ ਹਨ। ਗੰਨੇ ਨੂੰ ਪ੍ਰਤੀਕ ਬਣਾ ਕੇ ਗੁਰੂ ਨਾਨਕ ਨੇ ਮਾਇਆ ਵਿਚ ਲੀਨ ਵਿਅਕਤੀ ਦੇ ਦੁੱਖਾਂ ਦੀ ਵਿਆਖਿਆ ਕੀਤੀ ਹੈ। ਇਸ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਨੇ ਖਾਣ ਪੀਣ, ਐਸ਼ੋ-ਇਸ਼ਰਤ ਅਤੇ ਸੁੱਖ ਹੰਢਾਉਣ ਨੂੰ ਵਕਤੀ ਸੁੱਖ ਨਾਲ ਜੋੜਿਆ ਹੈ। ਇਹ ਸੁੱਖ ਛਿੰਨ-ਭੰਗਰ ਤਾਂ ਹੈ ਪਰ ਨਾਲ ਹੀ ਦੁੱਖਾਂ ਦਾ ਕਾਰਨ ਵੀ ਬਣਦਾ ਹੈ। ਸਪੱਸ਼ਟ ਨਿਰਣਾ ਦਿੱਤਾ ਹੈ ਕਿ ਐਸੇ ਖਾਣ ਹੰਢਾਉਣ ਦਾ ਕੀ ਅਰਥ ਜੇ ਸੱਚੇ ਨਾਮ ਦੀ ਪ੍ਰਤੀਤੀ ਨਹੀਂ ਹੋਈ, ਮਨ ਵਿਚ ਉਹ ਸੱਚਾ ਪ੍ਰਭੂ ਨਹੀਂ ਵੱਸਿਆ।

ਅਸਲ ਪ੍ਰਾਪਤੀ ਤਾਂ ਪ੍ਰਭੂ ਪ੍ਰਤੀਤੀ ਹੈ। ਮਨੁੱਖ ਇਹ ਸਮਝਦਾ ਹੈ ਕਿ ਉਹ ਮਿੱਠੇ ਪਦਾਰਥ ਖਾ ਕੇ ਆਨੰਦ ਭੋਗ ਰਿਹਾ ਹੈ ਜਦ ਕਿ ਇਹੀ ਮਿੱਠੇ ਪਦਾਰਥ ਵਿਸੁ ਗੰਦਲਾਂ ਬਣਦੀਆਂ ਹਨ। ਇਸੇ ਤਰ੍ਹਾਂ ਸੁੱਖ ਸੇਜ ਅਤੇ ਸੁਹਜ ਭਰਪੂਰ ਬਿਸਤਰਿਆਂ ਉਪਰ ਸੌਣ ਵਾਲਾ ਇਹ ਭੁੱਲ ਜਾਂਦਾ ਹੈ ਕਿ ਇਸ ਸੁੱਖ ਆਰਾਮ ਵਿਚ ਉਹ ਆਪਣੀ ਮੰਜ਼ਿਲ ਤੋਂ ਦੂਰ ਚਲਾ ਗਿਆ ਹੈ। ਇਸੇ ਤਰ੍ਹਾਂ ਰਾਜ ਭਾਗ ਹੰਢਾ ਰਿਹਾ ਰਾਜਾ ਆਪਣੀ ਹਉਮੈ ਵਿਚ ਮਗ਼ਰੂਰ ਹੈ, ਮੂਲ ਜੋਤ ਦੀ ਸੋਝੀ ਨਹੀਂ।

ਗੁਰੂ ਨਾਨਕ ਨੇ ਇਕ ਇਕ ਕਰ ਕੇ ਹਰ ਸੁੱਖ, ਚੈਨ ਅਤੇ ਆਨੰਦ ਦੀ ਗੱਲ ਕਰਦਿਆਂ ਅੰਤਲੀ ਸਤਰ ਵਿਚ ਇਹ ਫ਼ੈਸਲਾ ਦਿੱਤਾ ਹੈ, "ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥" ਭਾਵ ਸਭ ਪਦਾਰਥ ਮਨੁੱਖ ਨੂੰ ਮੰਜ਼ਲ ਤੋਂ ਭਟਕਾਉਂਦੇ ਹਨ। ਸਲੋਕ ਵਿਚ ਇਹ ਵੇਰਵੇ ਇੰਜ ਹਨ:

**ਕਿਆ ਖਾਧੈ ਕਿਆ ਪੈਧੈ ਹੋਇ॥**
**ਜਾ ਮਨਿ ਨਾਹੀ ਸਚਾ ਸੋਇ॥**
**ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥**
**ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥**
**ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥**
**ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥੨॥**

ਆਪਣੀ ਬਚਨੀ ਨੂੰ ਹੋਰ ਪ੍ਰਮਾਣਿਕ ਬਣਾਉਣ ਲਈ ਗੁਰੂ ਨਾਨਕ ਨੇ ਗੰਨੇ ਦੀ ਮਿਸਾਲ ਦਿੱਤੀ ਹੈ ਜੋ ਆਪਣੀ ਮਿਠਾਸ ਕਾਰਣ ਹੀ ਕਦੀ ਪੋਰੀ ਪੋਰੀ ਕੱਟਿਆ ਜਾਂਦਾ ਹੈ, ਕਦੀ ਵੇਲਣੇ ਵਿਚ ਨਪੀੜਿਆ ਜਾਂਦਾ ਹੈ, ਕਦੀ ਅੱਗ ਦੇ ਕੜਾਹੇ ਵਿਚ ਉਬਾਲਿਆ ਜਾਂਦਾ ਹੈ। ਇਸ ਗੰਨੇ ਦੇ ਪ੍ਰਤੀਕ ਰਾਹੀਂ ਗੁਰੂ ਨਾਨਕ ਨੇ ਮਿੱਠੇ ਪਦਾਰਥਾਂ ਦੀ ਹੋਣੀ ਵੱਲ ਸੰਕੇਤ ਕੀਤਾ ਹੈ ਕਿ ਮਿੱਠੇ ਗੰਨੇ ਅੰਦਰ ਖੰਡ ਹੈ ਅਤੇ ਇਸ ਖੰਡ ਦੀ ਪ੍ਰਾਪਤੀ ਲਈ ਗੰਨਾ ਕਸ਼ਟਾਂ ਵਿੱਚੋਂ ਲੰਘਦਾ ਹੈ। ਇਹੀ ਸੰਕੇਤ ਹੈ ਕਿ ਜਿਸ ਮਨੁੱਖ ਅੰਦਰ ਲੁਭਾਣੀ ਮਾਇਆ ਵੱਸਦੀ ਹੈ, ਉਸ ਨੂੰ ਵੀ ਗੰਨੇ ਵਾਂਗ ਅਨੇਕ ਕਸ਼ਟਾਂ ਵਿੱਚੋਂ ਗੁਜ਼ਰਨਾ ਪਵੇਗਾ। ਮਿਠਾਸ ਹਰ ਰੂਪ ਵਿਚ ਜ਼ਹਿਰ ਹੈ, ਵਿਸੂਲੀਆਂ ਗੰਦਲਾਂ ਹਨ ਅਤੇ ਇਨ੍ਹਾਂ ਅੰਦਰ ਜ਼ਹਿਰ ਹੈ। ਕਮਾਲ ਦਾ ਤੱਥ ਹੈ ਕਿ ਮਨੁੱਖ ਨੂੰ ਉਂਜ ਜ਼ਹਿਰ ਦਿਓ, ਉਹ ਕਦੀ ਨਹੀਂ ਪੀਵੇਗਾ ਪਰੰਤੂ ਮਿੱਠੀਆਂ ਵਸਤਾਂ ਦੇ ਰੂਪ ਵਿਚ ਉਹ ਹਰ ਘੜੀ ਜ਼ਹਿਰ ਖਾ ਰਿਹਾ ਹੈ। ਗੁਰੂ ਨਾਨਕ ਨੇ ਇਸ ਸਲੋਕ ਵਿਚ ਗੰਨੇ ਦੀ ਮਿਠਾਸ ਨੂੰ ਇੰਜ ਪ੍ਰਤੀਕ ਬਣਾਇਆ ਹੈ:

**ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ॥**
**ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ॥**
**ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ॥**
**ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ॥**
**ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ॥੨॥**

ਆਪਣੇ ਇਕ ਸਲੋਕ ਵਿਚ ਗੁਰੂ ਨਾਨਕ ਇਹ ਸੰਕੇਤ ਦੇਂਦੇ ਹਨ ਕਿ ਜੋ ਕਣਕ ਦੇ ਦਾਣੇ ਚੱਕੀ ਦੀ ਕਿੱਲੀ ਨਾਲ ਲੱਗ ਜਾਂਦੇ ਹਨ, ਉਹ ਨਪੀੜੇ ਨਹੀਂ ਜਾਂਦੇ, ਜਦ ਕਿ ਬਾਕੀ ਸਾਰੇ ਦਾਣੇ ਪੁੜਾਂ ਵਿਚ ਪੀਸੇ ਜਾਂਦੇ ਹਨ। ਇਕ ਘਰੋਗੀ ਮਿਸਾਲ ਰਾਹੀਂ ਗੁਰੂ ਨਾਨਕ ਨੇ ਇਹ ਪ੍ਰਗਟਾਇਆ ਹੈ ਕਿ ਜੋ ਰੱਬ ਦੇ ਰੰਗ ਵਿਚ ਜੁੜੇ ਹਨ, ਉਨ੍ਹਾਂ ਨੂੰ ਆਵਾਗੌਣ ਦੇ ਤ੍ਰਾਸ ਤੋਂ ਮੁਕਤੀ ਮਿਲ ਜਾਂਦੀ ਹੈ, "ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥" ਇਹ ਸਲੋਕ ਇਸ ਪ੍ਰਕਾਰ ਹੈ :

**ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ॥**
**ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ॥**
**ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ॥**
**ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥੧॥**

ਇਨ੍ਹਾਂ ਸਲੋਕਾਂ ਵਿਚ ਜਿਥੇ ਮਨਮੁਖ ਦਾ ਜ਼ਿਕਰ ਆਇਆ ਹੈ, ਉਥੇ ਗੁਰੂ ਨਾਨਕ ਨੇ 'ਮੂਰਖ' ਸ਼ਬਦ ਦੀ ਵਰਤੋਂ ਕੀਤੀ ਹੈ। ਮੂਰਖ ਦੀ ਖ਼ਸਲਤ ਹੀ ਇਹ ਹੈ ਕਿ ਉਹ ਜਦੋਂ ਵੀ ਕੋਈ ਬੋਲ ਉਚਾਰਦਾ ਹੈ, ਉਨ੍ਹਾਂ ਬੋਲਾਂ ਵਿੱਚੋਂ ਕੋਈ ਚੰਗਾ ਵਿਚਾਰ ਨਹੀਂ ਪ੍ਰਗਟ ਹੁੰਦਾ। ਕਾਰਨ ਇਹ ਹੈ ਕਿ ਮੂਰਖ ਮਨਮਤਿ ਨਾਲ ਜੁੜਿਆ ਹੋਇਆ ਹੈ, ਉਸ ਅੰਦਰ ਵਿਕਾਸ ਨਹੀਂ ਹੁੰਦਾ। ਅਜਿਹੇ ਮਨੁੱਖ ਦੀ ਮਿਸਾਲ ਗੁਰੂ ਨਾਨਕ ਦੇਵ ਜੀ ਨੇ ਪੱਥਰ ਨਾਲ ਜੋੜ ਕੇ ਸਮਝਾਈ ਹੈ ਕਿ ਜਿਵੇਂ ਪੱਥਰ ਉਪਰ ਕੋਈ ਅਸਰ ਨਹੀਂ ਹੁੰਦਾ ਜਾਂ ਜਿਵੇਂ ਖੁਸਰਾ ਘਰ ਵਸਾ ਵੀ ਲਵੇ ਤਾਂ ਵੀ ਘਰ ਨਹੀਂ ਵੱਸਦਾ। ਇਸੇ ਤਰ੍ਹਾਂ ਮੂਰਖ ਦੀ ਪ੍ਰਕ੍ਰਿਤੀ ਹੈ ਜੋ ਕਿਸੇ ਗਿਆਨ ਵਿਵੇਕ ਦਾ ਅਸਰ ਨਹੀਂ ਕਬੂਲਦਾ। ਪਸ਼ੂਆਂ ਅੱਗੇ ਸੋਨਾ ਪਾ ਦੇਈਏ ਤਾਂ ਵੀ ਉਹ ਘਾਹ ਹੀ ਖਾਣਗੇ, ਲੋਹੇ ਨੂੰ ਜਿੰਨਾ ਮਰਜ਼ੀ ਝੰਬ ਲਵੋ, ਉਹ ਕਪਾਹ ਵਾਂਗ ਨਰਮ ਨਹੀਂ ਹੋਵੇਗਾ, ਕੁੱਤੇ ਉਪਰ ਚੰਦਨ ਵੀ ਮਲ ਦੇਈਏ ਤਾਂ ਉਸ ਦੇ ਸੁਭਾਅ ਵਿਚ ਪਰਿਵਰਤਨ ਨਹੀਂ ਆਵੇਗਾ। ਇਸੇ ਤਰ੍ਹਾਂ ਮੂਰਖ ਦੀ ਸਥਿਤੀ ਹੈ। ਉਹ ਆਪਣੀ ਮਨਮਤਿ ਦੀ ਧੁਨ ਵਿਚ ਹੀ ਅਟਕਿਆ ਰਹਿੰਦਾ ਹੈ, ਪ੍ਰਭੂ ਗਿਆਨ ਦਾ ਉਸ ਉਪਰ ਕੋਈ ਅਸਰ ਨਹੀਂ। ਇਸ ਸਲੋਕ ਵਿਚ ਗੁਰੂ ਨਾਨਕ ਨੇ ਮੂਰਖ ਦੇ ਪ੍ਰਮਾਣ ਰਾਹੀਂ ਬੁਧਿ ਵਿਵੇਕ ਤੋਂ ਥਿੜਕੇ ਵਿਅਕਤੀ ਦਾ ਬਿੰਬ ਉਸਾਰਿਆ ਹੈ ਜੋ ਮਾਇਆ ਵਿਚ ਭਟਕ ਰਿਹਾ ਹੈ, ਬੋਲ ਕੁਬੋਲ ਬੋਲਦਾ ਹੈ :

**ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ॥**
**ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ॥**
**ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ॥**
**ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ॥**
**ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ॥**
**ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥**
**ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ॥**
**ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ॥੧॥**

ਸਪੱਸ਼ਟ ਹੈ ਕਿ ਗੁਰੂ ਨਾਨਕ ਨੇ ਆਪਣੇ ਵਿਭਿੰਨ ਸਲੋਕਾਂ ਰਾਹੀਂ ਜਿਥੇ ਧਰਤੀ ਨਾਲ ਜੁੜੇ ਮਸਲਿਆਂ ਨੂੰ ਸਪੱਸ਼ਟ ਕੀਤਾ ਹੈ, ਉਥੇ ਨਾਲ ਹੀ ਅਧਿਆਤਮ ਦੇ ਡੂੰਘੇ ਰਹੱਸਾਂ ਨੂੰ ਉਘਾੜਿਆ ਹੈ। ਮੂਲ ਪ੍ਰਯੋਜਨ ਮਨੁੱਖ ਨੂੰ ਰੱਬੀ ਹੋਂਦ ਨਾਲ ਜੋੜਨਾ ਹੈ। ਉਨ੍ਹਾਂ ਨੇ ਬੜੀ ਸਪੱਸ਼ਟ ਸੁਰ ਵਿਚ ਕਿਹਾ ਹੈ ਕਿ ਰਿਸ਼ਤਾ ਤਾਂ ਜੋੜਿਆਂ ਹੀ ਜੁੜਨਾ ਹੈ ਅਤੇ ਜੇਕਰ ਕੋਈ ਇਸ ਰਿਸ਼ਤੇ ਦੇ ਜੁੜਨ ਤੋਂ ਇਨਕਾਰੀ ਹੁੰਦਾ ਹੈ ਤਾਂ ਸਮਝੋ ਕਿ ਉਹ ਮਨੁੱਖ ਅਗਿਆਨੀ ਅਤੇ ਮਨਮਤਿ ਵਾਲਾ ਹੈ। ਜੇ ਸੋਨਾ, ਲੋਹਾ ਜਾਂ ਕੈਂਹ ਟੁੱਟ ਕੇ ਜੁੜ ਸਕਦਾ ਹੈ, ਭੁੱਖੇ ਦਾ ਖਾਣੇ ਖਾਣ ਨਾਲ ਜੀਵਨ ਰਿਸ਼ਤਾ ਬਣ ਸਕਦਾ ਹੈ, ਸੁੱਕੀਆਂ ਨਦੀਆਂ ਬਰਸਾਤ ਨਾਲ ਮੁੜ ਨਦੀਆਂ ਬਣ ਜਾਂਦੀਆਂ ਹਨ ਤਾਂ ਉਹ ਮਨੁੱਖ ਜੋ ਪ੍ਰਭੂ ਤੋਂ ਦੂਰ ਹੈ, ਉਹ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰੇ ਤਾਂ ਉਹ ਵੀ ਮੁੜ ਆਪਣੇ ਮੂਲ ਨਾਲ ਜੁੜ ਸਕਦਾ ਹੈ। ਮੂਰਖ ਨੂੰ ਜੇਕਰ ਮਾਰ ਪਵੇ ਤਾਂ ਉਹ ਵੀ ਸੁਰਤ ਵਿਚ ਆ ਜਾਂਦਾ ਹੈ। ਇਨ੍ਹਾਂ ਮਿਸਾਲਾਂ ਦੁਆਰਾ ਗੁਰੂ ਨਾਨਕ ਨੇ ਇਹ ਪ੍ਰਵਚਨ ਉਸਾਰਿਆ ਹੈ ਕਿ ਮਾਇਆ ਵਿਚ ਲੀਨ ਵਿਅਕਤੀ ਪਰਮਾਤਮਾ ਤੋਂ ਦੂਰ ਹੋ ਜਾਂਦਾ ਹੈ ਤਾਂ ਇਸ ਦਾ ਅਰਥ ਇਹ ਨਹੀਂ ਕਿ ਇਹ ਦੂਰੀ ਦੁਬਾਰਾ ਮੇਟੀ ਨਹੀਂ ਜਾ ਸਕਦੀ। ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਇਹ ਦੂਰੀ ਮਿਲਾਪ ਵਿਚ ਬਦਲ ਸਕਦੀ ਹੈ। ਆਪਣੇ ਇਨ੍ਹਾਂ ਵਿਚਾਰਾਂ ਨੂੰ ਗੁਰੂ ਨਾਨਕ ਦੇਵ ਜੀ ਇੰਜ ਪ੍ਰਗਟਾਉਂਦੇ ਹਨ:

**ਕੈਹਾ ਕੰਚਨੁ ਤੁਟੈ ਸਾਰੁ॥ ਅਗਨੀ ਗੰਢੁ ਪਾਏ ਲੋਹਾਰੁ॥**
**ਗੋਰੀ ਸੇਤੀ ਤੁਟੈ ਭਤਾਰੁ॥ ਪੁਤੀ ਗੰਢੁ ਪਵੈ ਸੰਸਾਰਿ॥**
**ਰਾਜਾ ਮੰਗੈ ਦਿਤੈ ਗੰਢੁ ਪਾਇ॥ ਭੁਖਿਆ ਗੰਢੁ ਪਵੈ ਜਾ ਖਾਇ॥**
**ਕਾਲਾ ਗੰਢੁ ਨਦੀਆ ਮੀਹ ਝੋਲ॥ ਗੰਢੁ ਪਰੀਤੀ ਮਿਠੇ ਬੋਲ॥**
**ਬੇਦਾ ਗੰਢੁ ਬੋਲੇ ਸਚੁ ਕੋਇ॥ ਮੁਇਆ ਗੰਢੁ ਨੇਕੀ ਸਤੁ ਹੋਇ॥**
**ਏਤੁ ਗੰਢਿ ਵਰਤੈ ਸੰਸਾਰੁ॥ ਮੂਰਖ ਗੰਢੁ ਪਵੈ ਮੁਹਿ ਮਾਰ॥**
**ਨਾਨਕੁ ਆਖੈ ਏਹੁ ਬੀਚਾਰੁ॥ ਸਿਫਤੀ ਗੰਢੁ ਪਵੈ ਦਰਬਾਰਿ॥੨॥**

ਪਰਮਾਤਮਾ ਦੀ ਸਥਿਰਤਾ ਬਾਰੇ ਗੱਲ ਕਰਦਿਆਂ ਗੁਰੂ ਨਾਨਕ ਨੇ ਮਨੁੱਖ ਨੂੰ ਇਸ ਪੱਖੋਂ ਸੁਚੇਤ ਕੀਤਾ ਹੈ ਕਿ ਪੀਰ, ਸ਼ੇਖ ਅਤੇ ਰਾਇ ਸਭ ਜ਼ਮੀਨ ਹੇਠ ਦੱਬ ਜਾਣਗੇ, ਬਾਦਸ਼ਾਹ ਰਾਜ ਕਰ ਕੇ ਕਬਰਾਂ ਵਿਚ ਜਾ ਪਹੁੰਚਣਗੇ, ਕੇਵਲ ਪਰਮਾਤਮਾ ਹੀ ਇਕ ਅਜਿਹੀ ਹਸਤੀ ਹੈ ਜੋ ਸਥਿਰ ਹੈ, ਅਕਾਲ ਹੈ ਅਤੇ ਅਟੱਲ ਹੈ। ਸੰਸਾਰ ਦੀ ਨਾਸ਼ਮਾਨਤਾ ਵੱਲ ਸੰਕੇਤ ਕਰਦਿਆਂ ਗੁਰੂ ਆਪਣੀ ਗੱਲ ਇੰਜ ਵਿਸਥਾਰਦੇ ਹਨ ਕਿ ਨਾ ਦੇਵ ਤੇ ਨਾ ਸਿਧ, ਨਾ ਸਾਧੂ, ਕੋਈ ਵੀ ਸਥਿਰ ਨਹੀਂ। ਨਾ ਮੁਨਸਫ਼ ਅਤੇ ਨਾ ਹੀ ਪਰਜਾ ਸਥਿਰ ਹੈ। ਇਸੇ ਵਿਚਾਰ ਨੂੰ ਗੁਰੂ ਨਾਨਕ ਨੇ ਵੱਖ-ਵੱਖ ਤਿੰਨ ਸਲੋਕਾਂ ਵਿਚ ਪ੍ਰਗਟਾਇਆ ਹੈ। ਇਥੋਂ ਤਕ ਕਿ ਨਾ ਸੂਰਜ ਨਾ ਚੰਦਰਮਾ ਅਤੇ ਨਾ ਹੀ ਧਰਤੀ ਸਥਿਰ ਹੈ, ਸਭ ਚਲਾਇਮਾਨ ਹਨ, ਬਦਲ ਰਹੇ ਹਨ ਅਤੇ ਪਰਿਵਰਤਨਸ਼ੀਲ ਹਨ। ਇਸ ਦੇ ਸਮਵਿੱਥ ਪਰਮਾਤਮਾ ਸਥਿਰ ਹੈ, ਨਾ ਬਦਲਣ ਵਾਲਾ ਹੈ, ਇਕ-ਰਸ ਰਹਿੰਦਾ ਹੈ। ਪ੍ਰਮਾਣ ਵਜੋਂ ਸਲੋਕ ਦੇਖੋ:

(1) **ਨ ਦੇਵ ਦਾਨਵਾ ਨਰਾ॥ ਨ ਸਿਧ ਸਾਧਿਕਾ ਧਰਾ॥**
**ਅਸਤਿ ਏਕ ਦਿਗਰਿ ਕੁਈ॥ ਏਕ ਤੁਈ ਏਕ ਤੁਈ॥੨॥**
(2) **ਨ ਦਾਦੇ ਦਿਹੰਦ ਆਦਮੀ॥ ਨ ਸਪਤ ਜੇਰ ਜਿਮੀ॥**
**ਅਸਤਿ ਏਕ ਦਿਗਰਿ ਕੁਈ॥ ਏਕ ਤੁਈ ਏਕ ਤੁਈ॥੩॥**

ਇਸੇ ਤਰ੍ਹਾਂ ਪ੍ਰਭੂ ਨੂੰ ਸਲੋਕਾਂ ਵਿਚ ਲੇਖ ਲਿਖਣ ਵਾਲਾ ਕਿਹਾ ਹੈ। "ਨਾਨਕ ਲਿਲਾਰਿ ਲਿਖਿਆ ਸੋਇ॥" ਇਨ੍ਹਾਂ ਸਲੋਕਾਂ ਦੇ ਨਾਲ ਗੁਰੂ ਨਾਨਕ ਨੇ ਇਕ ਅਜਿਹਾ ਸਲੋਕ ਵੀ ਲਿਖਿਆ ਹੈ ਜੋ ਪ੍ਰਭੂ ਦੀ ਉਸ ਸ਼ਕਤੀ ਨੂੰ ਸਿਮਰਦਾ ਹੈ ਜਿਸ ਦਾ ਭਾਵ ਇਹ ਹੈ ਕਿ "ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥" ਪਹਿਲਾਂ ਪ੍ਰਭੂ ਦੀ ਪ੍ਰਭੁਤਾ ਨੂੰ ਉਸਾਰਿਆ ਹੈ ਅਤੇ ਫਿਰ ਉਸ ਦੀ ਅਥਾਹ ਸ਼ਕਤੀ ਅਤੇ ਕਿਰਪਾ ਦਾ ਬਿੰਬ ਇੰਜ ਉਸਾਰਿਆ ਹੈ ਕਿ ਇਹ ਉਸੇ ਦੀ ਇੱਛਾ ਹੈ ਕਿ ਸ਼ੇਰਾਂ ਨੂੰ ਘਾਹ ਖੁਆ ਸਕਦਾ ਹੈ। ਜੇ ਚਾਹੇ ਤਾਂ ਨਦੀਆਂ ਦੀ ਥਾਂ ਟਿੱਬੇ ਖੜੇ ਕਰ ਸਕਦਾ ਹੈ, ਕੀੜਾ ਪਾਤਸ਼ਾਹ ਬਣਾ ਸਕਦਾ ਹੈ ਅਤੇ ਸਾਰੇ ਸਵਾਸ ਉਸੇ ਦੇ ਹੀ ਬਖ਼ਸ਼ੇ ਹੋਏ ਹਨ। ਇਹ ਸਲੋਕ ਅਸਲ ਵਿਚ ਪ੍ਰਭੂ ਦੀ ਸਿਫ਼ਤ ਸਮੀਰ ਵਿੱਚੋਂ ਪੈਦਾ ਹੋਏ ਹਨ। ਵਾਰ ਦੇ ਪ੍ਰਯੋਜਨ ਨੂੰ ਇਹ ਸਲੋਕ ਬੜੀ ਗਹਿਰਾਈ ਦੇਣ ਵਾਲੇ ਹਨ। ਸਲੋਕ ਇੰਜ ਹੈ:

**ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥**
**ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥**
**ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥**
**ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥**
**ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ॥**
**ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥੧॥**

ਇਸੇ ਸਿਫ਼ਤ ਸਮੀਰ ਵਿਚ ਇਹ ਵਿਚਾਰ ਪ੍ਰਗਟਾਇਆ ਗਿਆ ਹੈ ਕਿ ਜੋ ਜੀਵ ਆਪਣੀ ਚਿੰਤਾ ਪ੍ਰਭੂ ਉੱਤੇ ਛੱਡਦਾ ਹੈ, ਉਹ ਨਾ ਤਾਂ ਠੱਗਿਆ ਜਾਂਦਾ ਹੈ ਅਤੇ ਨਾ ਹੀ ਉਸ ਨੂੰ ਆਪਣੇ ਸਵਾਸਾਂ ਦੀ ਚਿੰਤਾ ਰਹਿੰਦੀ ਹੈ। ਅਸਲ ਵਿਚ ਠੱਗੇ ਉਹੀ ਜਾਂਦੇ ਹਨ ਜੋ ਆਪਣੀ ਮਨਮਤਿ ਵਿਚ ਲੀਨ ਹੋ ਕੇ ਨਾਮ ਵਿਸਾਰਦੇ ਹਨ। ਦੂਜੇ ਪਾਸੇ ਉਹ ਹਨ ਜੋ ਸੱਚਾ ਸੌਦਾ ਕਰਦੇ ਹਨ, "ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ॥" ਨਾਮ ਸਿਮਰਨ ਦੀ ਸ਼ਕਤੀ, ਪ੍ਰਭੂ ਦੀ ਪ੍ਰਭੁਤਾ ਅਤੇ ਉਸ ਦੀ ਅਗੰਮੀ ਅਗੋਚਰ ਦੇ ਭਾਣੇ ਦੀ ਚਰਚਾ ਕਰਦਿਆਂ ਗੁਰੂ ਨਾਨਕ ਨੇ ਆਪਣੇ ਸਲੋਕਾਂ ਵਿਚ ਮੂਲ ਧਾਰਨਾ ਪ੍ਰਭੂ ਦੇ ਭਾਣੇ ਨਾਲ ਜੋੜੀ ਹੈ। ਜੋ ਵਰਤਾਰਾ ਵਰਤ ਰਿਹਾ ਹੈ, ਉਹ ਉਸੇ ਦੀ ਇੱਛਾ ਅਤੇ ਭਾਣੇ ਅਨੁਸਾਰ ਹੈ। ਇਸ ਹੇਠ ਲਿਖੇ ਸਲੋਕ ਵਿਚ ਧਰਤੀ ਉਪਰ ਜੋ ਪਸਾਰਾ ਪਸਰਿਆ ਹੈ ਅਤੇ ਜੋ ਜੋ ਜੀਵ ਆਪਣੀ ਭੂਮਿਕਾ ਨਿਭਾ ਰਹੇ ਹਨ, ਉਸ ਨੂੰ ਗੁਰੂ ਨਾਨਕ ਨੇ "ਜਾ ਤੁਧੁ ਭਾਵੈ" ਦੇ ਸੰਕਲਪ ਨਾਲ ਜੋੜਿਆ ਹੈ। ਇਥੇ ਭਾਣਾ ਮੰਨਣ ਵਾਲਿਆਂ ਨੂੰ ਪ੍ਰਭੂ ਪਿਆਰੇ ਕਿਹਾ ਹੈ। "ਹੁਕਮੁ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ॥" ਸਪੱਸ਼ਟ ਰੂਪ ਵਿਚ ਭਾਣੇ ਦੀ ਪਰਿਭਾਸ਼ਾ ਨੂੰ ਉਸ ਦੀ ਗਤਿ ਮਿਤ ਨਾਲ ਜੋੜਿਆ

ਹੈ। ਜੋ ਕਰਮ ਵਰਤ ਰਿਹਾ ਹੈ, ਜੋ ਜੀਵ ਵਿਚਰ ਰਿਹਾ ਹੈ, ਉਹ ਉਸ ਦੇ ਭਾਣੇ ਦਾ ਹੀ ਪ੍ਰਗਟ ਰੂਪ ਹੈ। ਇਸ ਸਲੋਕ ਵਿਚ ਸਮੁੱਚੀ ਧਰਤ ਲੀਲ੍ਹਾ ਨੂੰ ਪ੍ਰਭੂ ਰਜ਼ਾ ਨਾਲ ਸਮਝਾਇਆ ਗਿਆ ਹੈ। ਸਲੋਕ ਇਸ ਪਾਸਾਰੇ ਦਾ ਅਜਿਹਾ ਬਿੰਬ ਉਸਾਰਦਾ ਹੈ :

**ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ ॥**
**ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿੰਙੀ ਨਾਦੁ ਵਜਾਵਹਿ ॥**
**ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ ॥**
**ਜਾ ਤੁਧੁ ਭਾਵੈ ਤਾ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ ॥**
**ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ ॥**
**ਜਾ ਤੁਧੁ ਭਾਵੈ ਜਾਹਿ ਦਿਸੰਤਰਿ ਸੁਣਿ ਗਲਾ ਘਰਿ ਆਵਹਿ ॥**
**ਜਾ ਤੁਧੁ ਭਾਵੈ ਨਾਇ ਰਚਾਵਹਿ ਤੁਧੁ ਭਾਣੇ ਤੂੰ ਭਾਵਹਿ ॥**
**ਨਾਨਕੁ ਏਕ ਕਹੈ ਬੇਨੰਤੀ ਹੋਰਿ ਸਗਲੇ ਕੂੜੁ ਕਮਾਵਹਿ ॥੧॥**

ਇਹ ਧਾਰਨਾ ਅਸੀਂ ਪਹਿਲਾਂ ਪ੍ਰਗਟਾਈ ਸੀ ਕਿ ਨਾਨਕ ਬਾਣੀ ਵਿਚਲੇ ਸਲੋਕ ਇੱਕੋ ਵੇਲੇ ਲੌਕਿਕ ਸਥਿਤੀਆਂ ਨਾਲ ਵੀ ਜੁੜੇ ਹੋਏ ਅਤੇ ਪਾਰਲੌਕਿਕ ਰਹੱਸਾਂ ਦੀ ਵੀ ਰੇਖਾਕਾਰੀ ਕੀਤੀ ਹੈ। "ਕਲਿ ਕਾਤੀ ਰਾਜੇ ਕਾਸਾਈ" ਕਹਿ ਕੇ ਗੁਰੂ ਨਾਨਕ ਨੇ ਜੇਕਰ ਸਮਕਾਲੀ ਸਥਿਤੀਆਂ ਨੂੰ ਉਭਾਰਿਆ ਹੈ ਤਾਂ ਉਥੇ ਪ੍ਰਭੂ ਦੀ ਪ੍ਰਭੁਤਾ ਦਾ ਬਹੁ-ਪਾਸਾਰੀ ਬਿੰਬ ਉਸਾਰ ਕੇ ਅਧਿਆਤਮੀ ਪੈਰਾਡਾਇਮ ਨੂੰ ਪਿੱਠਭੂਮੀ ਵਿਚ ਰੱਖਿਆ ਹੈ। ਇਹ ਗੱਲ ਧਿਆਨ ਗੋਚਰੇ ਹੈ ਕਿ ਗੁਰੂ ਨਾਨਕ ਜੇਕਰ ਲੌਕਿਕ/ਸਮਕਾਲੀ ਮਸਲੇ ਉਪਰ ਵਿਚਾਰ ਪ੍ਰਗਟਾ ਰਹੇ ਸਨ ਤਾਂ ਨਾਲੋ ਨਾਲ ਅਜਿਹੇ ਮਸਲਿਆਂ ਦਾ ਅਧਿਆਤਮੀ ਪਰਿਪੇਖ ਵੀ ਉਸਾਰਦੇ ਹਨ। ਇਹੀ ਇਨ੍ਹਾਂ ਸਲੋਕਾਂ ਦੀ ਰਚਨਾਤਮਕ ਸ਼ਕਤੀ ਹੈ। ਇਕ ਝਰੋਖੇ ਵਿੱਚੋਂ ਅਨੇਕ ਝਰੋਖੇ ਸਿਰਜ ਦੇਣ ਵਾਲਾ ਰੱਬੀ ਬਾਣੀਕਾਰ ਆਪਣੀਆਂ ਵਾਰਾਂ ਵਿਚ ਤਾਂ ਪ੍ਰਭੂ ਦੇ ਨਾਇਕ ਰੂਪ ਨੂੰ ਉਸਾਰਦਾ ਹੀ ਹੈ, ਨਾਲ ਨਾਲ ਉਸ ਦੇ ਸਲੋਕਾਂ ਵਿੱਚੋਂ ਪ੍ਰਗਟ ਹੋਣ ਵਾਲੇ ਵਿਚਾਰ ਵੀ ਵਾਰ ਦੇ ਪੈਰਾਡਾਇਮ ਨੂੰ ਅਰਥ ਦੇਣ ਵਾਲੇ ਬਣ ਜਾਂਦੇ ਹਨ।

# ਨਾਨਕ ਬਾਣੀ ਦੀ ਸਮਾਜਕ ਚੇਤਨਾ

ਬਾਣੀ-ਚਿੰਤਨ ਦੀ ਵਿਸ਼ੇਸ਼ਤਾ ਇਸ ਰਹੱਸ ਵਿਚ ਹੈ ਕਿ ਇਸ ਦੇ ਵਿਚਾਰਧਾਰਕ ਝਰੋਖੇ ਵਿਚ ਧਰਤੀ ਦੇ ਸਰੋਕਾਰਾਂ ਨੂੰ ਕੇਂਦਰੀ ਮਹੱਤਵ ਦਿੱਤਾ ਗਿਆ ਹੈ, ਭਾਵ ਲੌਕਿਕਤਾ ਨੂੰ ਮੂਲ ਇਕਾਈ ਮੰਨ ਕੇ ਪਾਰਲੌਕਿਕਤਾ ਦਾ ਪੈਰਾਡਾਇਮ ਉਸਾਰਿਆ ਗਿਆ ਹੈ। ਲੌਕਿਕਤਾ ਵਿੱਚੋਂ ਪਾਰਲੌਕਿਕਤਾ ਅਤੇ ਪਾਰਲੌਕਿਕਤਾ ਵਿੱਚੋਂ ਲੌਕਿਕ ਮਸਲਿਆਂ ਦੀ ਰੇਖਾਕਾਰੀ ਦਿੱਤੀ ਗਈ ਹੈ। ਬਾਣੀ ਸੰਸਾਰ ਦੇ ਲੌਕਿਕ ਪਾਸਾਰੇ ਨੂੰ ਦ੍ਰਿਸ਼ਟੀਗੋਚਰ ਕਰੀਏ ਤਾਂ ਇਸ ਤੱਥ ਦੀ ਪ੍ਰਤੀਤੀ ਹੁੰਦੀ ਹੈ ਕਿ ਇਸ ਦੇ ਅੰਤਰਗਤ ਮਨੁੱਖ, ਪਰਿਵਾਰ, ਸਮਾਜ ਅਤੇ ਧਰਤੀ ਦੇ ਮਸਲਿਆਂ ਨੂੰ ਕੇਂਦਰ ਵਿਚ ਰੱਖਿਆ ਗਿਆ ਹੈ। ਸਪੱਸ਼ਟ ਹੀ ਹੈ ਬਾਣੀ-ਚਿੰਤਨ ਦੇ ਪ੍ਰਵਰਤਕ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਜੋ ਪ੍ਰਤੀਮਾਨ ਸਥਾਪਿਤ ਕੀਤੇ ਹਨ, ਉਹ ਸਮੁੱਚੀ ਬਾਣੀ ਦਾ ਮਾਡਲ ਬਣੇ ਹਨ। ਨਾਨਕ ਬਾਣੀ ਦੀ ਵਿਸ਼ੇਸ਼ਤਾ ਹੀ ਇਹ ਹੈ ਕਿ ਇਸ ਵਿਚ ਧਰਤੀ ਦੇ ਝਰੋਖੇ ਵਿੱਚੋਂ ਬ੍ਰਹਿਮੰਡੀ ਲੀਲ੍ਹਾ ਉਪਰ ਵਿਚਾਰ ਕੀਤੀ ਗਈ ਹੈ। ਇਸ ਝਰੋਖੇ ਰਾਹੀਂ ਹੀ ਨਾਨਕ ਬਾਣੀ ਦੀ ਸਮਾਜਕ ਚੇਤਨਾ ਦੇ ਭਰਵੇਂ ਦੀਦਾਰ ਹੁੰਦੇ ਹਨ, ਉਨ੍ਹਾਂ ਦੀ ਬਾਣੀ ਆਸਾ ਦੀ ਵਾਰ ਸਮਾਜਕ ਪ੍ਰਸੰਗਾਂ ਅਤੇ ਸਮਾਜਕ ਸਰੋਕਾਰਾਂ ਦੇ ਸੰਦਰਭ ਵਿਚ ਅਹਿਮ ਬਾਣੀ ਹੈ, ਜਿਸ ਵਿਚ ਧਰਤੀ ਨਾਲ ਜੁੜੇ ਮਸਲਿਆਂ ਉਪਰ ਦੀਰਘ ਵਿਚਾਰ ਚਰਚਾ ਕੀਤੀ ਗਈ ਹੈ।

ਨਾਨਕ ਬਾਣੀ ਦੀ ਮੂਲ ਸੁਰ ਮਨੁੱਖ ਕੇਂਦਰਿਤ ਹੈ। ਮਨੁੱਖੀ ਕਰਮ, ਧਰਮ, ਮਸਲੇ, ਦੁੱਖ-ਦਰਦ, ਪੀੜਾ ਤੇ ਅੰਤ ਇਨ੍ਹਾਂ ਦਾ ਨਿਵਾਰਣ ਸਾਧਨ ਦਰਸਾਉਣਾ ਇਸ ਬਾਣੀ ਦਾ ਵਿਸਥਾਰ ਹੈ। ਮਨੁੱਖ ਜਿਸ ਤਰ੍ਹਾਂ ਇਸ ਝੂਠੀ ਜਗਤ ਪ੍ਰੀਤ ਦੇ ਸ਼ਹਿਦ ਨੂੰ ਚੱਖਦਾ ਹੈ, ਉਸਦਾ ਰਚਨਾਤਮਕ ਵੇਰਵਾ ਹੈ। ਅਸਲ ਵਿਚ ਉਹ ਇਸ ਗੱਲ ਤੋਂ ਅਣਜਾਣ ਹੁੰਦਾ ਹੈ ਕਿ ਇਹ ਦੁਨਿਆਵੀ ਮੋਹ ਕੌੜਾ ਸੱਚ ਹੈ, ਮਨੁੱਖ ਗਿਆਨ ਵਿਹੂਣਾ ਹੋਣ ਕਾਰਨ ਠੱਗਿਆ ਜਾਂਦਾ ਹੈ ਤੇ ਅੰਤ ਜਮਾਂ ਦੀ ਮਾਰ ਦਾ ਦੁੱਖ ਝੇਲਦਾ ਹੈ :

**ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥** *(ਪੰਨਾ 465)*

ਬਾਣੀਕਾਰਾਂ ਦੀ ਮੁੱਖ ਵਿਸ਼ੇਸ਼ਤਾ ਇਹ ਹੈ ਕਿ ਉਨ੍ਹਾਂ ਜੋ ਵੀ ਰਚਿਆ, ਪਹਿਲਾਂ ਚਿੰਤਨ ਨੂੰ ਅਨੁਭਵ ਦੇ ਆਧਾਰ 'ਤੇ ਪਰਖਿਆ। ਉਨ੍ਹਾਂ ਦੀ ਰਚਨਾ ਅੰਦਰ ਕੋਈ ਐਸਾ ਅਣਹੋਇਆ ਜਾਂ ਅਣਡਿੱਠਾ ਪ੍ਰਸੰਗ ਨਜ਼ਰ ਨਹੀਂ ਆਉਂਦਾ, ਜਿਸਦਾ ਸੰਬੰਧ ਧਰਤੀ ਜਾਂ ਮਨੁੱਖ ਨਾਲ ਨਾ ਹੋਵੇ। ਨਾਨਕ ਬਾਣੀ ਇਸ ਲਈ ਵੱਖਰੀ ਹੈ ਕਿਉਂਕਿ

ਗੁਰੂ, ਚਿੰਤਕ ਹੋਣ ਤੋਂ ਪਹਿਲਾਂ ਇਕ ਗ੍ਰਹਿਸਥੀ, ਕਿਰਤੀ ਤੇ ਸਮਾਜਕ ਮਨੁੱਖ ਸਨ, ਉਨ੍ਹਾਂ ਸਮਾਜ ਵਿਚ ਰਹਿੰਦਿਆਂ, ਵਿਚਰਦਿਆਂ ਬੜੀ ਸੂਖਮ ਬਿਰਤੀ ਨਾਲ ਸਮਾਜਕ ਬੁਰਾਈਆਂ ਨੂੰ ਭਗਤੀ ਦੇ ਨਾਲ-ਨਾਲ ਆਪਣੀ ਕਲਮ ਦਾ ਵਿਸ਼ਾ ਬਣਾਇਆ ਹੈ। ਉਸ ਸਮੇਂ ਦੀ ਸਭ ਤੋਂ ਵੱਡੀ ਸ਼ਕਤੀ ਰਾਜੇ ਨੂੰ ਵਿਅੰਗ ਕਰਨ ਦਾ ਸਾਹਸ ਰੱਖਣਾ ਇਕ ਬਹੁਤ ਵੱਡੀ ਚੁਣੌਤੀ 'ਤੇ ਵੰਗਾਰ ਸੀ। ਇਸ ਵੰਗਾਰ ਵਿੱਚੋਂ ਹੀ ਨਾਨਕ ਬਾਣੀ ਦੀ ਸਮਾਜਕ ਚੇਤਨਾ ਦਾ ਰਹੱਸ ਉਘੜਦਾ ਹੈ।

ਗੁਰੂ ਨਾਨਕ ਦੀਆਂ ਸਮਕਾਲੀਨ, ਰਾਜਨੀਤਕ, ਸਮਾਜਕ ਸਥਿਤੀਆਂ ਡਾਵਾਂ-ਡੋਲ ਸਨ। ਦੇਸ਼ ਦੀ ਵਾਗਡੋਰ ਮੁਸਲਮਾਨ ਸ਼ਾਸਕਾਂ ਹੱਥ ਸੀ। ਮੁਸਲਮਾਨ ਰਾਜੇ ਅਧਰਮੀ, ਅਨਿਆਈਂ ਤੇ ਜ਼ਾਲਮ ਸਨ। ਦੇਸ਼ ਅੰਦਰ ਅਰਾਜਕਤਾ ਫੈਲੀ ਹੋਈ ਸੀ। ਰਾਜ ਤੇ ਧਰਮ ਵਿਸਥਾਰ ਲਈ ਉਹ ਹਰ ਤਰ੍ਹਾਂ ਦੇ ਕਰਮ-ਕੁਕਰਮ ਕਰ ਰਹੇ ਸਨ। ਹਿੰਦੂ ਜਨਤਾ ਦੋਹਰੀ ਮਾਰ ਝੇਲ ਰਹੀ ਸੀ, ਇਕ ਪਾਸੇ ਬ੍ਰਾਹਮਣਾਂ ਦੇ ਕਰੜੇ ਨਿਯਮਾਂ ਤੋਂ ਜਨ-ਸਾਧਾਰਨ ਪੀੜਿਤ ਸੀ ਅਤੇ ਦੂਜੇ ਪਾਸੇ ਇਸ ਵਰਗ ਦੇ ਪੈਰੋਕਾਰਾਂ ਨੇ ਧਰਮ ਦੀ ਵਿਸ਼ਾਲਤਾ ਨੂੰ ਕੁਝ ਕੁ ਗਿਣਤੀ ਦੇ ਵਰਗਾਂ ਤਕ ਸਮੇਟ ਕੇ ਰੱਖ ਦਿੱਤਾ ਸੀ। ਧਰਮ ਸਿਰਫ਼ ਕਰਮ-ਕਾਂਡਾਂ ਦਾ ਘਰ ਬਣ ਕੇ ਰਹਿ ਗਿਆ। ਮੁਸਲਿਮ-ਵਰਗ ਆਪਣੇ ਧਰਮ ਦੇ ਪ੍ਰਚਾਰ ਤੇ ਪਾਸਾਰ ਲਈ ਲੋਕਾਂ ਨੂੰ ਅਨੇਕਾਂ ਲਾਲਚ ਦੇ ਕੇ ਮੁਸਲਮਾਨ ਬਣਾਉਣ ਲਈ ਹਰ ਵਸੀਲਾ ਵਰਤ ਰਿਹਾ ਸੀ। ਕਈ ਥਾਵਾਂ 'ਤੇ ਜ਼ਬਰਦਸਤੀਆਂ ਕੀਤੀਆਂ ਜਾ ਰਹੀਆਂ ਸਨ। ਮਜਬੂਰ ਤੇ ਡਰੀ ਹੋਈ ਜਨਤਾ ਧਰਮ ਬਦਲਣ ਲਈ ਮਜਬੂਰ ਸੀ। ਇਨ੍ਹਾਂ ਹਾਲਤਾਂ ਕਾਰਨ ਹਿੰਦੂ ਧਰਮ ਪੂਰੀ ਤਰ੍ਹਾਂ ਖ਼ਤਰੇ ਅੰਦਰ ਸੀ।

ਅਜਿਹੇ ਕਠਿਨ ਦੌਰ ਵਿਚ ਨਾਨਕ ਬਾਣੀ ਅੰਦਰ ਧਰਮ ਦਾ ਸਰਲੀਕਰਣ ਹੋਇਆ। ਵਹਿਮਾਂ-ਭਰਮਾਂ, ਜਾਦੂ-ਟੂਣੇ, ਅੰਧ-ਵਿਸ਼ਵਾਸ, ਕਠਿਨ ਤਪੱਸਿਆ, ਜਾਤ-ਪਾਤ, ਊਚ-ਨੀਚ, ਕਰਮ-ਕਾਂਡ ਦੀ ਸਖ਼ਤ ਨਿਖੇਧੀ ਕਰਦਿਆਂ ਇਕ ਸਰਬ-ਸਾਂਝੇ ਤੇ ਸਰਬ ਧਰਮ ਦਾ ਆਦਰਸ਼ ਮਾਡਲ ਪੇਸ਼ ਕੀਤਾ ਗਿਆ। ਪੰਡਤਾਂ ਅਤੇ ਕਾਜ਼ੀਆਂ ਨੇ ਭੋਲੀ-ਭਾਲੀ ਜਨਤਾ ਨੂੰ ਕੁਰਾਹੇ ਪਾਇਆ ਹੋਇਆ ਸੀ। ਉਹ ਆਪ ਗਿਆਨ ਵਿਹੂਣੇ ਅੰਧਕਾਰ ਵਿਚ ਜੀਵਨ ਬਤੀਤ ਕਰ ਰਹੇ ਸਨ। ਐਸੇ ਅਯੋਗ ਆਗੂ, ਪੈਰੋਕਾਰ ਸਾਧਾਰਨ ਜਨਤਾ ਦੀ ਯੋਗ ਅਗਵਾਈ ਕਿਥੋਂ ਕਰ ਸਕਦੇ ਸਨ। ਬ੍ਰਾਹਮਣ ਵਿਦਵਾਨਾਂ ਦੇ ਧਰਮ ਸ਼ਾਸਤਰਾਂ ਦੀ ਵਿਆਖਿਆ ਵਿਚ ਇਸਤਰੀ ਦੀ ਨਿਖੇਧੀ, ਕਠਿਨ ਨਿਯਮ ਤੇ ਕਰਮ-ਕਾਂਡਾਂ ਦੀ ਪ੍ਰਧਾਨਤਾ ਸੀ। ਦੂਜੇ ਪਾਸੇ ਇਸਲਾਮ ਧਰਮ ਅੰਦਰ ਇਸਤਰੀ ਦਾ ਆਗਮਨ ਹੀ ਵਿਵਰਜਿਤ ਸੀ। ਗੁਰੂ ਨਾਨਕ ਬਾਣੀ ਅੰਦਰ ਇਸ ਦੇ ਵਿਪਰੀਤ ਇਸਤਰੀ ਨੂੰ ਸਤਿਕਾਰ-ਪਿਆਰ ਤੇ ਇੱਜ਼ਤ ਦਿੱਤੀ ਗਈ ਹੈ। ਉਨ੍ਹਾਂ ਨੇ ਸੰਸਾਰ ਦੀ ਤੋਰ ਹੀ ਇਸਤਰੀ 'ਤੇ ਨਿਰਭਰ ਕੀਤੀ ਹੈ, ਕੋਈ ਵੀ ਸੰਸਾਰੀ ਕਰਮ-ਵਿਹਾਰ ਇਸਤਰੀ ਤੋਂ ਬਿਨਾਂ ਅਪੂਰਨ ਹੈ। ਮਨੁੱਖ ਇਸਤਰੀ ਤੋਂ ਜਨਮ ਲੈਂਦਾ ਹੈ, ਉਸ ਦੀ ਗੋਦ ਵਿਚ ਪਲਦਾ ਵੱਡਾ ਹੁੰਦਾ ਹੈ। ਦੁਨੀਆਂ ਅੰਦਰ ਭਗਤਾਂ, ਵਿਦਵਾਨਾਂ, ਰਾਜਿਆਂ, ਸੂਰਬੀਰਾਂ ਨੂੰ ਜਨਮ ਦੇਣ ਵਾਲੀ ਇਸਤਰੀ ਹੈ। ਫਿਰ ਇਸਤਰੀ ਦਾ ਨਿਰਾਦਰ ਕਿਉਂ ? ਇਸ ਬਾਣੀ ਅੰਦਰ ਇਸਤਰੀ ਦੇ ਸਤਿਕਾਰ ਦਾ ਜੋ ਮਾਡਲ ਪੇਸ਼ ਕੀਤਾ ਹੈ, ਉਹ ਦੂਜੇ

ਧਰਮਾਂ ਨਾਲੋਂ ਵੱਖਰਾ, ਉੱਚਾ, ਮਾਨਯੋਗ ਤੇ ਸਮਾਜ ਨਾਲ ਟੱਕਰ ਲੈਣ ਵਾਲਾ ਸੀ। ਉਸ ਸਮੇਂ ਅਜਿਹੇ ਸੰਕਲਪ ਪੇਸ਼ ਕਰਨ ਦੀ ਹਿੰਮਤ ਕੋਈ ਬਹੁਤ ਸੂਝਵਾਨ ਤੇ ਦੀਰਘ ਦ੍ਰਿਸ਼ਟੀ ਰੱਖਣ ਵਾਲਾ ਮਨੁੱਖ ਹੀ ਕਰ ਸਕਦਾ ਸੀ। ਗੁਰੂ ਨਾਨਕ ਨੇ ਆਪਣੇ ਵਿਚਾਰਾਂ ਨੂੰ ਸਿਰਫ਼ ਆਪਣੀ ਕਲਮ ਦਾ ਵਿਸ਼ਾ ਹੀ ਨਹੀਂ ਬਣਾਇਆ ਬਲਕਿ ਵਿਹਾਰ ਦੀ ਪੱਧਰ 'ਤੇ ਸੱਚ ਕਰ ਵਿਖਾਇਆ। ਇਨ੍ਹਾਂ ਵਿਚਾਰਾਂ ਨੂੰ ਸਮਝਣ ਦੀ ਲੋੜ ਲਈ ਕਿਸੇ ਬ੍ਰਾਹਮਣ ਕੋਲ ਨਹੀਂ ਸੀ ਜਾਣਾ ਪੈਂਦਾ ਬਲਕਿ ਇਸ ਦੀ ਸਰਲ ਸ਼ਬਦਾਵਲੀ ਤੇ ਜੀਵਨ ਦਾ ਅਸਲੀ ਸੱਚ ਜੋ ਸਾਹਮਣੇ ਬਤੀਤ ਹੋ ਰਿਹਾ ਸੀ, ਜਨ-ਸਾਧਾਰਨ ਦੀ ਸਮਝ ਵਿਚ ਸੀ।

ਨਾਨਕ ਬਾਣੀ ਅੰਦਰ ਸਿਰਫ਼ ਸੈਭੰ ਤੋਂ ਬਿਨਾਂ ਸਾਰੇ ਜੀਵਾਂ ਦਾ ਆਧਾਰ ਇਸਤਰੀ ਨੂੰ ਮੰਨਿਆ। ਉਨ੍ਹਾਂ ਅਨੁਸਾਰ ਪਰਮਾਤਮਾ ਅਕਾਲ, ਅਜੂਨ, ਅਜਨਮ ਤੇ ਨਿਰੰਕਾਰ ਹੈ। ਉਹ ਆਪ ਕਿਸੇ ਰੂਪ ਵਿਚ ਜਨਮ ਲੈਂਦਾ, ਬਾਕੀ ਸਮੂਹ ਸ੍ਰਿਸ਼ਟੀ ਦੀ ਪੈਦਾਇਸ਼ ਇਸਤਰੀ ਤੋਂ ਹੁੰਦੀ ਹੈ, "ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ"। ਇਸ ਤੋਂ ਅੱਗੇ ਸੰਸਾਰੀ ਸਾਕ-ਸੰਬੰਧੀਆਂ ਦਾ ਆਧਾਰ ਵੀ ਇਸਤਰੀ ਹੀ ਹੈ। ਜੇਕਰ ਮਨੁੱਖ ਦੀ ਪਹਿਲੀ ਇਸਤਰੀ ਮਰ ਜਾਏ ਤਾਂ ਛੇਤੀ ਹੀ ਦੂਸਰੀ ਇਸਤਰੀ ਦੀ ਭਾਲ ਸ਼ੁਰੂ ਹੋ ਜਾਂਦੀ ਹੈ। ਭਾਵ ਇਸਤਰੀ ਸਮਾਜ ਵਿਚ ਅਜਿਹੀ ਧਿਰ ਹੈ ਕਿ ਇਸ ਤੋਂ ਬਿਨਾਂ ਸੰਸਾਰ ਦਾ ਚੱਲਣਾ ਕਠਿਨ ਹੀ ਨਹੀਂ, ਅਸੰਭਵ ਹੈ। ਗੁਰੂ ਨਾਨਕ ਦੇਵ ਜੀ ਲਿਖਦੇ ਹਨ:

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥**
**ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥** *(ਪੰਨਾ 473)*

ਨਾਨਕ ਬਾਣੀ ਅੰਦਰ ਸਮਕਾਲੀਨ ਧਰਮਾਂ ਅਨੁਸਾਰ ਇਸਤਰੀ ਪ੍ਰਤੀ ਜੋ ਭਾਵ ਸਨ, ਉਨ੍ਹਾਂ ਦੀ ਸਖ਼ਤ ਨਿਖੇਧੀ ਕੀਤੀ। ਬ੍ਰਾਹਮਣਾਂ ਦਾ ਇਸਤਰੀ ਦੇ ਬਾਘਨ ਤੇ ਨਾਗਿਨ ਰੂਪ ਦੀ ਧਾਰਨਾ ਨੇ ਇਸਤਰੀ ਨੂੰ ਬਹੁਤ ਨਿਮਾਣਾ ਕਰ ਦਿੱਤਾ ਸੀ। ਉਧਰ ਮੁਸਲਮਾਨਾਂ ਅੰਦਰ ਪਰਦਾ-ਪ੍ਰਥਾ, ਬਹੁ-ਵਿਵਾਹ ਅਤੇ ਕਈ ਪ੍ਰਕਾਰ ਦੇ ਬੰਧਨਾਂ ਨੇ ਇਸਤਰੀ ਦੀ ਸਮਾਜਕ ਸੁਤੰਤਰਤਾ ਨੂੰ ਬਹੁਤ ਠੇਸ ਪਹੁੰਚਾਈ ਸੀ। ਉਸ ਦੀ ਸਥਿਤੀ ਘਰ ਦੀ ਮਾਲਕਣ ਨਾ ਹੋ ਕੇ ਇਕ ਨੌਕਰਾਣੀ ਵਾਲੀ ਰਹਿ ਗਈ ਸੀ। ਬ੍ਰਾਹਮਣ ਵਰਗ ਅਨੁਸਾਰ ਇਸਤਰੀ ਮੁਕਤੀ ਦੇ ਰਾਹ ਵਿਚ ਬੰਧਨ ਹੈ। ਮਨੁੱਖ ਇਸਤਰੀ ਦੇ ਕੋਲ ਰਹਿੰਦਿਆਂ ਭਗਤੀ ਵੱਲ ਰੁਚਿਤ ਨਹੀਂ ਹੋ ਸਕਦਾ। ਅਸਲ ਅਰਥਾਂ ਵਿਚ ਉਹ ਇਸ ਗੱਲ ਤੋਂ ਅਣਜਾਣ ਸਨ ਕਿ ਕਮੀ ਉਨ੍ਹਾਂ ਅੰਦਰ ਹੈ, ਜਿਹੜੇ ਇਸਤਰੀ ਕੋਲ ਰਹਿੰਦਿਆਂ ਆਪਣੇ ਆਪ 'ਤੇ ਕਾਬੂ ਰੱਖਣ ਤੋਂ ਅਸਮਰੱਥ ਹਨ। ਲੋੜ ਸੀ ਆਪਣੀਆਂ ਇੰਦ੍ਰੀਆਂ 'ਤੇ ਕਾਬੂ ਰੱਖਣ ਦਾ, ਨਾ ਕਿ ਪਰਿਵਾਰ, ਘਰ ਜਾਂ ਸਮਾਜ ਤਿਆਗਣ ਦੀ। ਉਹ ਪੋਥੀਆਂ ਪੜ੍ਹ-ਪੜ੍ਹ ਕੇ ਵੀ ਅਸਲ ਚਾਨਣ ਤੋਂ ਕੋਹਾਂ ਦੂਰ ਸਨ। ਗਿਆਨ

ਪ੍ਰਾਪਤ ਕਰਨ ਦੀ ਥਾਂ ਉਹ ਹੰਕਾਰ ਵੱਸ ਹੋ ਆਪਣੇ ਹੀ ਨਿਯਮ ਬਣਾਉਣ ਲੱਗ ਪਏ ਸਨ। ਗੁਰੂ ਨਾਨਕ ਦੇਵ ਜੀ ਨੇ ਬੜੇ ਵਿਸਥਾਰ ਨਾਲ ਇਸ ਅਗਿਆਨਤਾ 'ਤੇ ਕਟਾਸ਼ ਕੀਤਾ ਕਿ ਕੋਈ ਵੀ ਮਨੁੱਖ ਪੋਥੀਆਂ, ਗ੍ਰੰਥਾਂ ਦੇ ਪੜ੍ਹਨ ਨਾਲ ਸਿਆਣਾ ਨਹੀਂ ਹੋ ਸਕਦਾ। ਮਨੁੱਖ ਨੇ ਪ੍ਰਭੂ ਦੇ ਨੇੜੇ ਅਗਿਆਨਤਾ ਜਾਂ ਵਧੇਰੇ ਪੋਥੀਆਂ ਪੜ੍ਹਨ ਨਾਲ ਜਾਂ ਇਸਤਰੀ ਤੋਂ ਦੂਰੀ ਬਣਾਈ ਰੱਖਣ ਨਾਲ ਨਹੀਂ ਹੋਣਾ। ਪ੍ਰਭੂ ਪ੍ਰਾਪਤੀ ਦਾ ਰਾਹ ਉਨ੍ਹਾਂ ਸ਼ੁਧ ਵਿਹਾਰ, ਸ਼ੁਧ ਆਚਰਣ, ਸ਼ੁਭ ਆਹਾਰ ਦੱਸਿਆ। ਜਦੋਂ ਤਕ ਮਨੁੱਖ ਦਾ ਬੋਲ, ਕਾਰ-ਵਿਹਾਰ ਸ਼ੁਭ ਤੇ ਉੱਚੇ-ਸੁੱਚੇ ਨਹੀਂ ਹੋ ਸਕਦੇ, ਉਦੋਂ ਤਕ ਉਸਦਾ ਪੜ੍ਹਨਾ ਵਿਅਰਥ ਹੈ :

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥**
**ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥**
**ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥**
**ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥**
**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥** *(ਪੰਨਾ 467)*

ਗੁਰੂ ਨਾਨਕ ਬਾਣੀ ਦਾ ਚਾਹੇ ਮੁੱਖ ਵਿਸ਼ਾ ਅਧਿਆਤਮਕ ਹੈ ਪਰ ਅਸਲ ਅਰਥਾਂ ਵਿਚ ਇਸ ਅੰਦਰ ਸਮਾਜੀ ਇਨਕਲਾਬ ਦੇ ਗੁਣ ਛੁਪੇ ਹਨ ਜੋ ਪਰੰਪਰਾਵਾਦੀ ਪੁਰਾਣੀਆਂ ਗਲੀਆਂ-ਸੜੀਆਂ ਮਰਯਾਦਾਵਾਂ ਨੂੰ ਤਿਆਗਣ ਦੀ ਪ੍ਰੇਰਣਾ ਦਿੰਦਾ ਹੈ। ਬ੍ਰਾਹਮਣਾਂ ਦੇ ਪਾਖੰਡਾਂ ਦਾ ਪਰਦਾ ਫਾਸ਼ ਕਰਨ ਵਾਲੀ ਇਸ ਬਾਣੀ ਅੰਦਰ ਧਾਰਮਿਕ ਸੰਕੀਰਣਤਾ ਨੂੰ ਨਕਾਰਦਿਆਂ ਸਮਾਜਕ ਵਹਿਮਾਂ-ਭਰਮਾਂ, ਪਾਖੰਡਾਂ ਨੂੰ ਛੱਡ ਕੇ ਬਰਾਬਰੀ ਦਾ ਸੰਦੇਸ਼ ਦਿੱਤਾ ਹੈ। ਊਚ-ਨੀਚ, ਭੇਦ-ਭਾਵ, ਜਾਤ-ਪਾਤ ਨੂੰ ਨਕਾਰਦਿਆਂ ਇਹ ਸਿੱਧ ਕੀਤਾ ਕਿ ਕੋਈ ਆਦਮੀ, ਆਦਮੀ ਹੋਣ ਕਰਕੇ ਉੱਚਾ ਨਹੀਂ ਹੈ ਤੇ ਕੋਈ ਇਸਤਰੀ, ਇਸਤਰੀ ਦੇ ਤੌਰ 'ਤੇ ਨੀਵੀਂ ਨਹੀਂ ਹੈ। ਉੱਚਾ-ਨੀਵਾਂ ਉਹ ਜਾਤ ਕਰਕੇ ਨਹੀਂ ਬਲਕਿ ਆਪਣੇ ਚੰਗੇ-ਮੰਦੇ ਕਰਮਾਂ ਸਦਕਾ ਹੈ।

ਗੁਰੂ ਨਾਨਕ ਬਾਣੀ ਅੰਦਰ ਕਲੇਸ਼ਾਂ ਭਰੀ ਜ਼ਿੰਦਗੀ ਜੀ ਰਹੀ ਜਨਤਾ ਨੂੰ ਆਤਮਕ ਬਲ ਪ੍ਰਾਪਤ ਕਰਨ ਦੀ ਪ੍ਰੇਰਨਾ ਦਿੱਤੀ ਹੈ ਤੇ ਚਿਰਕਾਲ ਤੋਂ ਰਾਜਨੀਤੀ ਸ਼ੋਸ਼ਣ ਦਾ ਸ਼ਿਕਾਰ ਹੁੰਦੀ ਆ ਰਹੀ ਸਾਧਾਰਨ ਜਨਤਾ ਅੰਦਰ ਡੱਟ ਕੇ ਮੁਕਾਬਲਾ ਕਰਨ ਦੀ ਸ਼ਕਤੀ ਪੈਦਾ ਕੀਤੀ ਹੈ। ਮਨੋਂ ਤਨੋਂ ਡਿੱਗੇ ਹੋਏ ਮਨੁੱਖ ਲਈ ਇਹ ਵਿਚਾਰ ਪੇਸ਼ ਕੀਤਾ ਕਿ ਪਰਮਾਤਮਾ ਪ੍ਰਾਪਤੀ ਲਈ ਇਸਤਰੀ ਤੋਂ ਦੂਰ ਭੱਜਣ ਦੀ ਪ੍ਰਕਿਰਿਆ ਨੂੰ ਛੱਡ ਕੇ ਗ੍ਰਹਿਸਥ ਦਾ ਤਿਆਗ ਨਹੀਂ ਸਗੋਂ ਗ੍ਰਹਿਸਥੀ ਜੀਵਨ ਜੀਉਂਦਿਆਂ ਕਾਮ ਤੋਂ ਰਾਮ ਵੱਲ ਤੁਰਨ ਦੀ ਲੋੜ ਹੈ। ਜਤੀ ਸਤੀ ਮਨੁੱਖ ਲਈ ਕੁਝ ਵੀ ਕਰਨਾ ਮੁਸ਼ਕਲ ਨਹੀਂ "ਏਕਾ ਨਾਰੀ ਜਤੀ ਕਹਾਵਹੁ"।

ਨਾਨਕ ਬਾਣੀ ਅੰਦਰ ਸਮਾਜ ਵਿਚ ਰਸਮ-ਰਿਵਾਜ, ਕਰਮ-ਕਾਂਡ, ਆਡੰਬਰ, ਜਾਦੂ-ਟੂਣੇ ਅਤੇ ਊਲ-ਜਲੂਲ ਰੀਤੀਆਂ ਅਪ੍ਰਵਾਨ ਹਨ। ਗੁਰੂ ਨਾਨਕ ਦਾ ਸਮਕਾਲੀ ਸਮਾਜ ਜੀਵਨ ਦੇ ਅਸਲੀ ਸੱਚ ਨੂੰ ਭੁੱਲ ਕੇ ਬਾਹਰੀ ਪਾਖੰਡਾਂ ਦਾ ਸ਼ਿਕਾਰ ਸੀ। ਝੂਠ,

ਪਾਖੰਡ, ਕਪਟ ਕਾਰਨ ਗਿਆਨ ਅਲੋਪ ਸੀ ਤੇ ਕੁਰੀਤੀਆਂ ਦੀ ਦਿਨ ਰਾਤ ਚੌਗੁਣੀ ਉੱਨਤੀ ਹੋ ਰਹੀ ਸੀ। ਸਮਕਾਲੀਨ ਸਮੇਂ ਵਿਚ ਸਭ ਤੋਂ ਵਧੇਰੇ ਪ੍ਰਚੱਲਿਤ ਰਸਮ ਸੀ— ਜਨੇਊ ਧਾਰਨ ਕਰਨਾ। ਇਸਦਾ ਮੁੱਖ ਆਸ਼ਾ ਮਨੁੱਖੀ ਮਨ ਦੀ ਇੱਛਾਵਾਂ ਦੇ ਕਾਬੂ ਪਾਉਣ ਦਾ ਇਕ ਸਾਧਨ ਸੀ। ਜਨੇਊ ਧਾਰਨ ਕਰਨ ਦਾ ਮੁੱਖ ਆਸ਼ਾ ਪਵਿੱਤਰਤਾ ਸੀ। ਪਰ ਇਥੇ ਤਾਂ ਜਨੇਊ ਦੀ ਸੰਜਮਤਾ, ਪਵਿੱਤਰਤਾ ਨੂੰ ਭੁੱਲ ਕੇ ਕਰੂਰਤਾ ਸ਼ਾਮਿਲ ਸੀ। ਜਨੇਊ ਧਾਰਨ ਕਰਨ ਵੇਲੇ ਕਈ ਤਰ੍ਹਾਂ ਦੇ ਆਡੰਬਰ ਕੀਤੇ ਜਾਂਦੇ ਸਨ ਜੋ ਕਿ ਇਕ ਸੰਜਮਤਾ, ਸੰਤੋਖ ਤੇ ਆਤਮਿਕ ਸੁੱਚ ਦੇ ਥਾਂ ਮਨੁੱਖ ਦੀ ਹੈਵਾਨੀਅਤ ਫਿਤਰਤ ਸੀ। ਉਹ ਜਨੇਊ ਧਾਰਨ ਕਰਨ ਦਾ ਕੀ ਫ਼ਾਇਦਾ ਜਿਸ ਵਿਚ ਆਤਮਕ ਸੁੱਚ ਪ੍ਰਾਪਤ ਕਰਨ ਲਈ ਜੀਵ ਦੀ ਹੱਤਿਆ ਕੀਤੀ ਜਾਂਦੀ ਹੈ।

ਗੁਰੂ ਨਾਨਕ ਬਾਣੀ ਵਿਚ ਧਰਮ ਦੀਆਂ ਫੋਕੀਆਂ ਤੇ ਅਰਥਹੀਨ ਰਹੁ-ਰੀਤਾਂ, ਕਰੂਰਤਾ, ਜ਼ਾਲਮਤਾ 'ਤੇ ਤਿੱਖਾ ਕਟਾਖ ਕੀਤਾ ਤੇ ਇਕ ਐਸੀ ਸੱਚ-ਸੁੱਚ ਤੇ ਸੰਜਮਤਾ ਦਾ ਵਿਚਾਰ ਪੇਸ਼ ਕੀਤਾ ਜਿਸ ਵਿਚ ਕਿਸੇ ਆਡੰਬਰ ਦੀ ਲੋੜ ਨਹੀਂ ਸੀ ਬਲਕਿ ਮਨੁੱਖ ਨੂੰ ਆਪਾ ਸੰਵਾਰਨ ਲਈ ਕਿਸੇ ਧਾਗੇ, ਤਵੀਤ ਜਾਂ ਜਨੇਊ ਦੀ ਲੋੜ ਦੀ ਥਾਂ, ਲੋੜ ਹੈ ਬੇਕਾਬੂ ਮਨ ਨੂੰ ਸਾਧਨ ਦੀ। ਸਾਧਨ ਲਈ ਸਾਧਨਾ ਜ਼ਰੂਰੀ ਹੈ ਜੋ ਕਿ ਬਾਹਰੀ ਅਡੰਬਰਾਂ ਨਾਲ ਪ੍ਰਾਪਤ ਕਰਨੀ ਕਠਿਨ ਹੈ। ਮਨੁੱਖੀ ਮਨ ਦੀ ਅੰਦਰਲੀ ਸੋਝੀ, ਸੂਝ-ਬੂਝ ਤੇ ਮਨ ਦੀ ਇਕਾਗਰਤਾ ਹੀ ਉਸਨੂੰ ਸਾਧਨਾ ਵਾਲੇ ਪਾਸੇ ਤੋਰ ਸਕਦੀ ਹੈ।

ਗੁਰੂ ਨਾਨਕ ਦੇਵ ਜੀ ਨੇ ਆਡੰਬਰ-ਰਹਿਤ ਉੱਚਾ ਤੇ ਸੁੱਚਾ ਤੇ ਸਰਲ ਸਾਧਨ ਪੇਸ਼ ਕੀਤਾ। ਉਨ੍ਹਾਂ ਅਨੁਸਾਰ ਆਤਮਿਕ-ਮਾਨਸਿਕ ਗੁਣਾਂ ਦੀ ਪ੍ਰਾਪਤੀ ਲਈ ਤੇ ਮਨ ਨੂੰ ਕਾਬੂ ਕਰਨ ਲਈ ਸੰਤੋਖ ਹੀ ਜਨੇਊ ਹੈ। ਝੂਠ, ਪਾਖੰਡ ਤੋਂ ਨਿਰਲੇਪ ਰਹਿਣ ਲਈ ਸਤਵਾਦੀ ਤੇ ਸਤਿਨਿਸ਼ਠ ਹੋਣਾ ਜ਼ਰੂਰੀ ਹੈ। ਇਹ ਜਨੇਊ ਤਾਂ ਸੰਸਾਰੀ ਹੈ, ਜੋ ਇਥੇ ਹੀ ਰਹਿ ਜਾਣਾ ਹੈ। ਨਾਨਕ ਬਾਣੀ ਅੰਦਰ ਜਨੇਊ ਦੀ ਨਵੀਂ ਧਾਰਨਾ 'ਤੇ ਰੂਪ ਪੇਸ਼ ਕੀਤਾ ਗਿਆ। ਦਇਆ ਰੂਪੀ ਕਪਾਹ ਹੋਵੇ, ਸੰਤੋਖ ਦਾ ਸੂਤ ਹੋਵੇ ਤੇ ਜਤ ਰੂਪੀ ਗੰਢਾਂ ਹੋਣ ਤੇ ਸੱਚ 'ਤੇ ਵੱਟ ਦਿੱਤੇ ਜਾਣ। ਆਪਣੇ ਇਸ ਵਿਚਾਰ ਰਾਹੀਂ ਪਾਂਡਿਆਂ ਨੂੰ ਚੁਣੌਤੀ ਦਿੱਤੀ ਕਿ ਜੇ ਉਹ ਇਸ ਜਨੇਊ ਨੂੰ ਧਾਰਨ ਕਰਾਉਣ ਦੀ ਸਮਰੱਥਾ ਰੱਖਦਾ ਹੈ ਤਾਂ ਮੈਂ ਪਾਉਣ ਲਈ ਤਿਆਰ ਹਾਂ। ਜਿਹੜੇ ਜਨੇਊ ਤੇਰੇ ਤੋਂ ਮੈਂ ਮੰਗਦਾ ਹਾਂ ਉਸ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ। ਉਹ ਅਦਿੱਖ, ਅਣਲੱਭ ਤੇ ਅਨਮੋਲ ਵਸਤੂ ਹੈ। ਸਦਾ ਮਨੁੱਖ ਦੇ ਅੰਦਰ ਵੱਸਣ ਵਾਲੀ ਚੀਜ਼ ਹੈ। ਤੇਰਾ ਜਨੇਊ ਤਾਂ ਮਰਨ ਉਪਰੰਤ ਇਥੇ ਹੀ ਰਹਿ ਜਾਏਗਾ ਤੇ ਮਨੁੱਖ ਸੱਖਣਾ ਹੀ ਸੰਸਾਰ ਤੋਂ ਚਲਾ ਜਾਏਗਾ। ਗੁਰੂ ਨਾਨਕ ਦੇਵ ਜੀ ਲਿਖਦੇ ਹਨ :

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥**
**ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ ॥**
**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥** *(ਪੰਨਾ 471)*

ਭਾਵ ਸਤ, ਸੰਤੋਖ, ਜਤ ਵਾਲੇ ਜਨੇਊ ਨੇ ਮਨੁੱਖ ਦੇ ਨਾਲ ਨਿਭਣਾ ਹੈ। ਪਾਂਡਿਆਂ ਦਾ ਜਨੇਊ ਤਾਂ ਸੰਸਾਰੀ ਹੈ। ਜਤ-ਸਤ, ਸਬਰ-ਸੰਤੋਖ ਐਸੇ ਮਨੁੱਖੀ ਆਤਮਿਕ ਗੁਣ ਹਨ ਜੋ ਉਸਨੂੰ ਵਾਧੂ ਦੇ ਲਾਲਚ-ਲਾਲਸਾਵਾਂ ਤੋਂ ਦੂਰ ਇਕ ਸੁੱਚ ਤੇ ਸੰਜਮ ਵਾਲਾ ਜੀਵਨ ਬਤੀਤ ਕਰਨ ਲਈ ਪ੍ਰੇਰਦੇ ਹਨ। ਇਹ ਆਤਮਿਕ ਗੁਣ ਹੀ ਮਨੁੱਖ ਦੀ ਅਸਲੀ ਪਹਿਚਾਣ ਹੈ। ਇਨ੍ਹਾਂ ਗੁਣਾਂ ਨੂੰ ਧਾਰਨ ਕਰਨ ਉਪਰੰਤ ਹੀ ਮਨੁੱਖ ਦਾ ਆਪਾ ਰੌਸ਼ਨ ਹੁੰਦਾ ਹੈ, ਮਨੁੱਖੀ ਮਨ ਗੁਰਮੁਖ ਰੂਪ ਧਾਰ ਕੇ ਆਡੰਬਰਾਂ-ਪਾਖੰਡਾਂ ਤੋਂ ਨਿਰਲੇਪ ਰਹਿ ਸੱਚਾ ਸੁੱਚਾ ਜੀਵਨ ਬਤੀਤਿ ਕਰਦਾ ਹੈ। ਉਸ ਦਾ ਇਹ ਸੱਚ-ਸੁੱਚ ਹੀ ਉਸਦੀ ਸੁਰਤਿ ਨੂੰ ਨਾਮ ਵੱਲ ਪ੍ਰੇਰਦਾ ਹੈ :

**ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥**
**ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥** *(ਪੰਨਾ 471)*

ਗੁਰੂ ਸਾਹਿਬ ਲਿਖਦੇ ਹਨ ਕਿ ਨਾਮ ਨੂੰ ਸਿਮਰਦਿਆਂ ਮਨੁੱਖੀ ਸੁਰਤਿ ਪ੍ਰਭੂ ਨਾਲ ਜੁੜਦੀ ਹੈ ਤੇ ਜਿਸ ਨਾਲ ਉਸਦਾ ਆਤਮਕ ਬਲ ਵੱਧਦਾ ਹੈ, ਪਵਿੱਤਰਤਾ ਪੈਦਾ ਹੁੰਦੀ ਹੈ। ਇਹ ਪਵਿੱਤਰਤਾ ਉਸਦੀ ਦਰਗਾਹ ਵਿਚ ਸਹਾਇਤਾ ਕਰਦੀ ਹੈ, ਕਿਉਂਕਿ ਅਟੁੱਟ ਹੈ। ਨਾਨਕ ਬਾਣੀ ਅੰਦਰ ਸਮਵਰਤੀ ਧਰਮ ਪ੍ਰਵਰਤਨਾਂ ਰਾਹੀਂ ਲਾਏ ਸਮਾਜਕ ਖੋਰੇ ਨੂੰ ਖੁੱਲ੍ਹੀ ਚੇਤਾਵਨੀ ਦਿੰਦਿਆਂ ਇਸਦੀ ਵਿਸਤਾਰ ਸਹਿਤ ਵਿਆਖਿਆ ਕੀਤੀ ਹੈ ਕਿ ਮਨੁੱਖੀ ਮਨ ਨੂੰ ਕਾਬੂ ਕਰਨ ਲਈ ਸਭ ਸੰਸਾਰੀ ਸਾਧਨ ਵਿਅਰਥ ਹਨ। ਮਨੁੱਖੀ ਅੰਗਾਂ ਨੇ ਆਪਣਾ ਕੰਮ ਨਿਰੰਤਰ ਕਰਦੇ ਰਹਿਣਾ ਹੈ। ਅੱਖ, ਜੀਭ, ਕੰਨ ਕਿਸੇ ਬਾਹਰੀ ਦਬਾਅ ਰਾਹੀਂ ਕਾਬੂ ਵਿਚ ਨਹੀਂ ਰਹਿ ਸਕਦੇ ਬਲਕਿ ਮਨ ਉਪਰ ਅਧਿਕਾਰ ਪ੍ਰਾਪਤ ਕੀਤਿਆਂ ਹੀ ਸੰਜਮ ਵਿਚ ਰਹਿ ਸਕਦੇ ਹਨ। ਮਨ ਲਾਲਚ ਵੱਲ ਲਲਾਇਤ ਹੁੰਦਾ ਹੈ। ਅਨੇਕ ਪ੍ਰਕਾਰ ਦੇ ਪਦਾਰਥਾਂ ਨੂੰ ਵੇਖ ਕੇ ਮਨ ਅੰਦਰ ਚੰਚਲ ਬਿਰਤੀ ਪਨਪਦੀ ਹੈ ਤੇ ਸੱਧਰਾਂ ਇੱਛਾਵਾਂ ਪੜਾਅ-ਦਰ-ਪੜਾਅ ਵਧਦੀਆਂ ਹਨ। ਇਨ੍ਹਾਂ ਦੀ ਪ੍ਰਾਪਤੀ ਲਈ ਮਨੁੱਖ ਬੇਵੱਸ ਹੋਇਆ ਕਈ ਤਰ੍ਹਾਂ ਦੇ ਕੁਕਰਮ ਅਣਜਾਣੇ ਕਰ ਬੈਠਦਾ ਹੈ ਜਿਸ ਨਾਲ ਮਨ ਦੂਸ਼ਿਤ ਤੇ ਗੰਧਲਾ ਹੋ ਜਾਂਦਾ ਹੈ। ਮਨੁੱਖੀ ਅੱਖ ਕਦੀ ਇਕ ਪਾਸੇ ਨਹੀਂ ਟਿਕ ਸਕਦੀ, ਉਹ ਵਧੇਰੇ ਪਰਾਈ ਇਸਤਰੀ, ਧਨ ਤੇ ਰੂਪ ਵੱਲ ਆਕਰਸ਼ਿਤ ਹੁੰਦੀ ਹੈ। ਸੰਸਾਰ ਵਿਚ ਇਹ ਤਿੰਨ ਅਜਿਹੀਆਂ ਵਸਤਾਂ ਹਨ ਜਿਹੜੀਆਂ ਧਰਮੀ ਤੋਂ ਧਰਮੀ ਮਨੁੱਖ ਨੂੰ ਡੁਲਾ ਦਿੰਦੀਆਂ ਹਨ। ਵਿਸ਼ਵਾਮਿੱਤਰ ਵਰਗੇ ਤਪੱਸੀਆਂ ਦਾ ਤੱਪ ਮੇਨਕਾ ਨੂੰ ਵੇਖ ਕੇ ਭੰਗ ਹੋ ਗਿਆ, ਭਾਵ ਇਹ ਅਤਿ ਦੀਆਂ ਜ਼ੋਰਾਵਾਰ ਸ਼ਕਤੀਆਂ ਹਨ।

ਮਨੁੱਖੀ ਕੰਨ ਦੀ ਬਿਰਤੀ ਵੀ ਨਿਰਾਲੀ ਹੈ ਜੋ ਪਰਾਈ ਚੁਗ਼ਲੀ ਸੁਣ ਕੇ ਬੜਾ ਗਦਗਦ ਹੁੰਦਾ ਹੈ। ਮਨੁੱਖੀ ਫਿਤਰਤ ਅਜਿਹੇ ਸੁਭਾਅ ਦੀ ਹੈ ਕਿ ਆਪ ਚਾਹੇ ਥੋੜੀ ਬੁੱਧੀ ਦਾ ਮਾਲਕ ਹੋਵੇ, ਗੁਣਹੀਣ ਹੋਵੇ ਪਰ ਉਸਨੂੰ ਦੂਸਰਿਆਂ ਦੀ ਬੁਰਾਈ ਸੁਣਨ ਨਾਲ ਅਜੀਬ ਜਿਹਾ ਸਕੂਨ ਆਉਂਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਅਜਿਹੇ ਉਦਾਹਰਣ ਜੀਵਨ ਦੇ ਅਨੁਭਵ 'ਚੋਂ ਉਤਾਰੇ ਹਨ। ਉਨ੍ਹਾਂ ਨੇ ਉਸੇ ਵਿਚਾਰ ਨੂੰ ਅਪਨਾਇਆ ਜੋ ਉਨ੍ਹਾਂ ਅੱਖੀਂ ਵੇਖਿਆ, ਕੰਨੀਂ ਸੁਣਿਆ ਤੇ ਜੀਵਨ ਦੇ ਹੱਡ ਬੀਤੇ ਅਨੁਭਵ 'ਚੋਂ ਪਰਖਿਆ :

**ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥**
**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥**
**ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥**
**ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ ॥** *(ਪੰਨਾ 472)*

ਪਾਂਡੇ ਦੀ ਅਗਿਆਨਤਾ ਦਾ ਪਾਜ ਖੋਲ੍ਹਦੇ ਹੋਏ ਗੁਰੂ ਸਾਹਿਬ ਲਿਖਦੇ ਹਨ :

**ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥**
**ਮਨਿ ਅੰਧਾ ਨਾਉ ਸੁਜਾਣੁ ॥** *(ਪੰਨਾ 471)*

ਬ੍ਰਾਹਮਣ ਵਰਗ ਨੇ ਆਪਣੇ ਭੇਖਵਾਦ ਅਤੇ ਚਾਲਾਕੀ ਬਿਰਤੀ ਵਾਲੇ ਰੂਪ ਨਾਲ ਬਾਹਰੀ ਕਰਮ-ਕਾਂਡਾਂ ਨਾਲ ਜਨ-ਸਾਧਾਰਨ ਦਾ ਸ਼ੋਸ਼ਣ ਕਰੀ ਰੱਖਿਆ ਤੇ ਆਪ ਗਿਆਨਵਾਨ ਹੋਣ ਦਾ ਪਾਖੰਡ ਕਰ ਕੇ ਅੰਦਰੋਂ ਖੋਖਲੇ ਹੁੰਦੇ ਹੋਏ ਉਨ੍ਹਾਂ ਨੂੰ ਅਗਿਆਨਤਾ ਦਾ ਪਾਠ ਪੜ੍ਹਾ ਸਮਾਜਕ ਗਤੀਵਿਧੀਆਂ ਤੋਂ ਕੋਹਾਂ ਦੂਰ ਰੱਖਿਆ। ਧਰਮ ਦੀ ਸੰਕੀਰਣਤਾ ਦਾ ਐਸਾ ਜਾਲ ਫੈਲਾਇਆ ਕਿ ਸਮਾਜਕ ਜਾਗਰੂਕਤਾ ਉਨ੍ਹਾਂ ਅੰਦਰ ਪੈਦਾ ਹੀ ਨਹੀਂ ਹੋਣ ਦਿੱਤੀ। ਚਿਰਕਾਲ ਤਕ ਮਨੁੱਖ ਸੁਜਾਖਾ ਹੁੰਦਾ ਹੋਇਆ ਵੀ ਅੰਨ੍ਹਾ ਜੀਵਨ ਬਤੀਤ ਕਰਦਾ ਰਿਹਾ। ਕੋਈ ਯੁਗ-ਪੁਰਸ਼ ਉਨ੍ਹਾਂ ਦੀ ਰਹਿਨੁਮਾਈ ਕਰਨ ਵਾਲਾ ਨਹੀਂ ਸੀ, ਅਜਿਹੀ ਸਮਾਜਕ ਵਿਗਠਨ ਸਥਿਤੀ ਵਿਚ ਬ੍ਰਾਹਮਣ ਪੰਡਤ ਆਪ ਹਰ ਤਰ੍ਹਾਂ ਦੀ ਮੌਜ-ਮਸਤੀ ਤੇ ਕੂੜ ਦਾ ਵਪਾਰ ਕਰਦੇ ਰਹੇ ਸਨ। ਬਾਹਰੋਂ ਸੱਚ ਦੇ ਭੇਖ ਤੇ ਅੰਦਰੋਂ ਕੂੜ ਦਾ ਵਪਾਰ। "ਛੁਰੀ ਵਗਾਇਨਿ ਤਿਨ ਗਲਿ ਤਾਗ"। ਭੋਲੇ ਭਾਲੇ ਇਨਸਾਨ ਨੂੰ ਜਨੇਊ ਪਵਾਉਣ ਵਾਲੇ ਪਾਂਡੇ ਦੂਸਰੇ ਪਾਸੇ ਛੁਰੀਆਂ ਫੇਰਦੇ। ਗੁਰੂ ਨਾਨਕ ਦੇਵ ਜੀ ਸਮਾਜ ਅੰਦਰ ਖਿਲਰੇ ਭੇਖਵਾਦ ਦੀ ਪੋਲ ਖੋਲ੍ਹਦੇ ਹੋਏ ਲਿਖਦੇ ਹਨ ਕਿ ਇਨ੍ਹਾਂ ਦਾ ਅਸਲੀ ਰੂਪ ਕੀ ਹੈ ਤੇ ਜਨਤਾ ਨੂੰ ਆਪਣਾ ਕਿਹੜਾ ਰੂਪ ਵਿਖਾਉਂਦੇ ਹਨ :

**ਕੂੜੁ ਬੋਲਿ ਕਰਹਿ ਆਹਾਰੁ ॥**
**ਸਰਮ ਧਰਮ ਕਾ ਡੇਰਾ ਦੂਰਿ ॥**
**ਨਾਨਕ ਕੂੜੁ ਰਹਿਆ ਭਰਪੂਰਿ ॥**
**ਮਥੈ ਟਿਕਾ ਤੇੜਿ ਧੋਤੀ ਕਖਾਈ ॥** *(ਪੰਨਾ 471)*

ਮਨੁੱਖ ਸਮਾਜ ਦਾ ਅਤੁੱਟ ਅੰਗ ਹੈ। ਧਰਮ ਦਾ ਕੇਂਦਰ ਬਿੰਦੂ ਵੀ ਜੀਵ ਹੈ। ਸੋ ਵਿਅਕਤੀ, ਸਮਾਜ ਅਤੇ ਧਰਮ ਦਾ ਸੰਗਮ ਹੈ। ਇਨ੍ਹਾਂ ਤਿੰਨਾਂ ਵਿੱਚੋਂ ਕੋਈ ਵੀ ਵੱਖਰਾ ਨਹੀਂ ਤੁਰ ਸਕਦਾ ਤੇ ਨਾ ਹੀ ਉੱਨਤੀ ਪ੍ਰਾਪਤ ਕਰਨ ਦੀ ਸਮਰੱਥਾ ਰੱਖਦਾ ਹੈ। ਸਭ ਤੋਂ ਵੱਡੀ, ਉੱਚੀ ਤੇ ਸ਼ਕਤੀਵਾਨ ਧਿਰ ਵਿਅਕਤੀ ਹੈ, ਜਿਸਦੇ ਸਹਾਰੇ ਸਮਾਜ ਨੇ ਸੇਧ ਫੜਨੀ ਹੁੰਦੀ ਹੈ। ਜੇਕਰ ਕਿਸੇ ਮਹਾਨ ਚਿੰਤਕ, ਵਿਦਵਾਨ ਤੇ ਸੂਝਵਾਨ ਦੇ ਹੱਥ ਸਮਾਜ ਦੀ ਵਾਗਡੋਰ ਆ ਜਾਏ ਤਾਂ ਸਮਾਜ ਨਿਰੰਤਰ ਗਤੀਸ਼ੀਲ ਰਹਿੰਦਾ ਹੈ। ਜੇਕਰ ਅਯੋਗ ਅਗਿਆਨੀ ਤੇ ਨਿਰਬਲ ਮਨੁੱਖ ਸਮਾਜ ਦੀ ਵਾਗਡੋਰ ਸੰਭਾਲੇਗਾ ਤਾਂ ਸਮਾਜ ਦਾ ਪਤਨ ਅਨਿਵਾਰੀਯ ਹੈ।

ਅਜਿਹੀਆਂ ਸਥਿਤੀਆਂ ਹੀ ਮੱਧਕਾਲ ਦੇ ਸਮਾਜਕ ਮਾਹੌਲ ਦੀਆਂ ਸਨ। ਰਾਜਸੱਤਾ ਦੀ ਵਾਗਡੋਰ ਅਨਿਆਈਂ ਤੇ ਜ਼ਾਲਮ ਰਾਜਿਆਂ ਹੱਥ ਤੇ ਧਰਮ ਦੀ ਵਾਗਡੋਰ ਅਨੈਤਿਕ ਕਾਜ਼ੀਆਂ ਤੇ ਪਾਂਡਿਆਂ ਦੇ ਹੱਥ ਸੀ। ਗਿਆਨ ਵਿਹੂਣੇ ਪਾਂਡਿਆਂ ਨੇ ਧਰਮ ਦੀ ਸੁੱਚ ਨੂੰ ਕੁਰਾਹੇ ਦੇ ਆਣ ਖੜਾ ਕੀਤਾ। ਉਨ੍ਹਾਂ ਦੀਆਂ ਨੀਚ ਬਿਰਤੀਆਂ ਨੇ ਸਮਾਜ ਤੇ ਧਰਮ ਨੂੰ ਦੂਸ਼ਿਤ ਕਰ ਦਿੱਤਾ ਸੀ। ਇਸਤਰੀ ਦੀ ਨਿਰਾਦਰੀ, ਵਹਿਮ-ਭਰਮ, ਜਨੇਊ, ਸੂਤਕ, ਤੀਰਥ ਯਾਤਰਾ, ਸ਼ਰਾਧ ਆਦਿ ਸਮਾਜਕ ਤੇ ਧਾਰਮਕ ਬੁਰਾਈਆਂ ਦਾ ਬੋਲਬਾਲ ਵਧ ਗਿਆ ਸੀ। ਸ਼ੀਲ, ਸਤਿ-ਸੰਤੋਖ, ਸੇਵਾ, ਸਹਿਜ ਤੇ ਨਿਰਮਾਣਤਾ ਦਾ ਰਾਹ ਦੱਸਣ ਦੀ ਤੇ ਉਸ ਉਪਰ ਅਮਲ ਕਰਨ ਦੀ ਜਾਂਚ ਸਿਖਾਉਣ ਦੀ ਸਖ਼ਤ ਲੋੜ ਸੀ। ਜਿਸ ਸਮੇਂ ਦਾ ਅਤੇ ਜਿਸ ਤਰ੍ਹਾਂ ਦਾ ਧਾਰਮਿਕ ਵਾਤਾਵਰਣ ਹੋਏਗਾ, ਉਸੇ ਤਰ੍ਹਾਂ ਦੀ ਹੀ ਸਮਾਜੀ ਬਣਤਰ ਹੋਏਗੀ। ਸੱਚ-ਸੁੱਚ ਵਾਲੇ ਧਰਮ ਦੇ ਅੰਤਰਗਤ ਹੀ ਇਕ ਸ਼ੁਭ ਆਚਰਣ ਵਾਲੇ ਸਮਾਜ ਦੀ ਸਥਾਪਨਾ ਹੋ ਸਕਦੀ ਹੈ। ਜਿਥੇ ਸੂਤਕ-ਸ਼ਰਾਧ, ਪਿਤਰਾਂ ਵਰਗੇ ਕਰਮ-ਕਾਂਡਾਂ ਨਾਲ ਮਨੁੱਖ ਨੂੰ ਧੋਖੇ ਵਿਚ ਰਖਿਆ ਜਾਵੇ, ਉਥੇ ਸਮਾਜਿਕ ਗਤੀਵਿਧੀਆਂ ਵਿਚ ਵਾਧਾ ਨਹੀਂ ਹੁੰਦਾ। ਭਾਰਤ ਵਰਗੇ ਦੇਸ਼ ਅੰਦਰ ਧਰਮ ਤੇ ਸਮਾਜ ਦਾ ਚੋਲੀ-ਦਾਮਨ ਦਾ ਰਿਸ਼ਤਾ ਹੈ। ਇਕ ਦੇ ਸੁਧਾਰ ਨਾਲ ਹੀ ਦੂਸਰੇ ਦਾ ਸੁਧਾਰ ਸੰਭਵ ਹੈ।

ਗੁਰੂ ਨਾਨਕ ਦੇਵ ਜੀ ਨੇ ਅਜਿਹੀ ਡਿੱਗੀ ਹੋਈ ਵਿਵਸਥਾ ਨੂੰ ਸਹੀ ਸੇਧ ਦੇਣ ਲਈ ਅਜਿਹੇ ਕਰਮ-ਕਾਂਡਾਂ ਦੀ ਨਿਖੇਧੀ ਕਰਦਿਆਂ ਇਸ ਦੀ ਥਾਂ ਨਵਾਂ ਦ੍ਰਿਸ਼ਟੀਕੋਣ ਦਿੱਤਾ। ਬਾਣੀ ਅਨੁਸਾਰ ਜਨਮ-ਮਰਨ ਉਸ ਪ੍ਰਭੂ ਦੇ ਹੱਥ ਹੈ। ਮਨੁੱਖ ਇਸ ਅਟੱਲ ਹੁਕਮ ਅੱਗੇ ਨਿਤਾਣਾ ਅਤੇ ਬੇਬੱਸ ਹੈ। ਜੇਕਰ ਮਨੁੱਖ ਇਸ ਚੱਕਰ ਨੂੰ ਸੂਤਕ ਵਰਗੇ ਵਹਿਮ-ਭਰਮ ਨਾਲ ਜੋੜਦਾ ਹੈ, ਤਾਂ ਉਸਦੀ ਵੱਡੀ ਭੁੱਲ ਹੈ :

**ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥**
**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥** *(ਪੰਨਾ 472)*

ਗੁਰੂ ਨਾਨਕ ਦੇਵ ਜੀ ਨੇ ਮਨੁੱਖ ਦੇ ਇਸ ਭਰਮ ਨੂੰ ਰੋਜ਼ਮਰਾ ਦੇ ਕੰਮਾਂ ਦੀ ਉਦਾਹਰਣ ਦੇ ਕੇ ਉਸਦੇ ਇਸ ਭਰਮ ਦੀ ਨਵਿਰਤੀ ਕੀਤੀ। ਜੇਕਰ ਮਨੁੱਖ ਜਨਮ-ਮਰਨ ਦੇ ਗੇੜ ਨਾਲ ਸੂਤਕ ਦੇ ਵਹਿਮ ਨੂੰ ਜੋੜਦਾ ਹੈ ਤਾਂ ਉਸ ਸੂਤਕ ਦਾ ਕੀ ਬਣੇਗਾ ਜਿਹੜਾ ਰੋਜ਼ ਲਕੜੀ ਤੇ ਗੋਹੇ ਦੀ ਪਾਥੀਆਂ ਦੇ ਕੀੜਿਆਂ ਨਾਲ ਪੈਦਾ ਹੁੰਦਾ ਹੈ। ਮਨੁੱਖ ਬਾਲਣ ਧਰਦਾ ਹੋਇਆ ਅੱਗ ਬਾਲਦਾ ਹੈ ਤੇ ਨਾਲ-ਨਾਲ ਉਨ੍ਹਾਂ ਹੱਥਾਂ ਨਾਲ ਹੀ ਭੋਜਨ ਪਕਾਉਂਦਾ ਹੈ ਭਾਵ ਉਹ ਸਾਰਾ ਸਮਾਂ ਭੋਜਨ ਤਿਆਰ ਕਰਦਾ ਹੋਇਆ ਸੂਤਕ ਅਵਸਥਾ ਵਿਚ ਹੀ ਰਹਿੰਦਾ ਹੈ। ਦੂਜੀ ਉਦਾਹਰਣ ਉਹ ਅੰਦਰ ਦੇ ਦਾਣਿਆਂ ਦੀ ਲੈਂਦੇ ਹਨ ਕਿ ਅਜਿਹਾ ਕਿਹੜਾ ਅੰਨ ਜਿਹੜਾ ਕੀੜੇ ਤੋਂ ਬਿਨਾਂ ਪਲਦਾ, ਵਧਦਾ, ਫੁਲਦਾ ਤੇ ਤਿਆਰ ਹੁੰਦਾ ਹੈ। ਅੰਨ ਐਸਾ ਪਦਾਰਥ ਹੈ ਜਿਸਨੂੰ ਖੇਤ ਵਿਚ ਬੀਜੇ ਨੂੰ ਵੀ ਕੀੜਾ ਲਗਿਆ ਰਹਿੰਦਾ ਹੈ ਤੇ ਸੁੱਕੇ ਨੂੰ ਵੀ ਕੀੜੇ ਤੋਂ ਬਚਾਉਣ ਲਈ ਕਈ ਸਾਧਨ ਵਰਤਣੇ ਪੈਂਦੇ ਹਨ। ਸੋ ਅਜਿਹੀ ਸਥਿਤੀ ਵਿਚ ਮਨੁੱਖ ਸਾਰਾ ਦਿਨ ਯਾਨਿ ਮਹੀਨੇ ਦੇ ਤੀਹ ਦਿਨ ਹੀ ਸੂਤਕ ਵਿਚ ਰਹਿੰਦਾ ਹੈ :

**ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥**
**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥.....**
**ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥** *(ਪੰਨਾ 472)*

ਗੁਰੂ ਨਾਨਕ ਦੇਵ ਜੀ ਨੇ ਮਨੁੱਖ ਨੂੰ ਇਹ ਸਿਖਿਆ ਦਿੱਤੀ ਹੈ ਕਿ ਇਹ ਵਹਿਮ-ਭਰਮ ਸਭ ਝੂਠ ਹਨ। ਇਨ੍ਹਾਂ ਵਿਚ ਕੋਈ ਸੱਤਯ ਨਹੀਂ। ਪਰਮਾਤਮਾ ਦੀ ਮਿਹਰ ਹੀ ਮਨੁੱਖ ਨੂੰ ਇਨ੍ਹਾਂ ਆਡੰਬਰਾਂ 'ਚੋਂ ਬਾਹਰ ਕੱਢ ਕੇ ਉਸ ਅੰਦਰ ਸ਼ੁਭ ਗੁਣਾਂ ਦਾ ਸੰਚਾਰ ਕਰਦੀ ਹੈ। ਗੁਰੂ ਦਾ ਗਿਆਨ ਤੇ ਪ੍ਰਭੂ ਦੀ ਮਿਹਰ ਨਾਲ ਹੀ ਮਨੁੱਖੀ ਮਨ ਮਸਤਕ ਤੋਂ ਸੂਤਕ ਦਾ ਭਰਮ ਉਤਰਦਾ ਹੈ ਤੇ ਮਨੁੱਖ ਨੂੰ ਸ਼ੁਭ ਗੁਣਾਂ ਲਈ ਪ੍ਰੇਰਦਾ ਹੈ। ਮਨੁੱਖ ਧਰਤੀ ਉੱਤੇ ਸਭ ਤੋਂ ਮਹਾਨ ਹਸਤੀ ਹੈ, ਜਿਸਨੂੰ ਪ੍ਰਭੂ ਨੇ ਸੋਝੀ ਬਖ਼ਸ਼ੀ ਹੈ, ਮਨੁੱਖ ਅੰਦਰ ਸਭ ਤੋਂ ਵਿਸ਼ੇਸ਼ ਹੋਂਦ ਮਨ ਹੈ। ਮਨੁੱਖ ਮਨ ਦੇ ਅਨੁਕੂਲ ਹੀ ਆਪਣੇ ਸਾਰੇ ਕਾਰਜ ਕਰਦਾ ਹੈ:

**ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥** *(ਪੰਨਾ 468)*

ਗੁਰੂ ਨਾਨਕ ਬਾਣੀ ਦਾ ਮੁੱਖ ਉਦੇਸ਼ ਮਨੁੱਖੀ ਮਨ ਨੂੰ ਮਾਇਆ, ਧਾਰਮਿਕ ਕਰਮ-ਕਾਂਡ, ਜਾਤ-ਪਾਤ, ਸੂਤਕ-ਸ਼ਰਾਧ ਆਦਿ ਤੋਂ ਦੂਰ ਕਰ ਕੇ ਧਰਮ ਦੇ ਸਹੀ ਅਰਥਾਂ ਤੋਂ ਜਾਣੂ ਕਰਾਉਣਾ ਹੈ।

ਮਨੁੱਖ ਸਮਾਜ ਦਾ ਨਿਰਮਾਤਾ ਹੈ। ਸਮਾਜ ਦਾ ਸਰੂਪ ਨਿਰਮਾਣ ਵਿਅਕਤੀ ਦੇ ਆਚਾਰ-ਵਿਚਾਰ ਅਤੇ ਵਿਹਾਰ 'ਤੇ ਨਿਰਭਰ ਕਰਦਾ ਹੈ। ਕਿਸੇ ਸਮਾਜ ਦੀ ਵਾਗਡੋਰ ਅਗਰ ਚਰਿੱਤਰਵਾਨ ਮਨੁੱਖ ਦੇ ਹੱਥ ਰਹੇ ਤਾਂ ਇਕ ਸੁਯੋਗ ਸਮਾਜ ਦੀ ਸਥਾਪਨਾ ਹੁੰਦੀ ਹੈ। ਅਗਰ ਅਨੈਤਿਕ ਲੋਕ ਸਮਾਜ ਦੀ ਅਗਵਾਈ ਕਰਨ ਵਾਲੇ ਹੋਣ ਤਾਂ ਇਕ ਮੁੱਲਹੀਨ ਸਮਾਜ ਦੀ ਸਥਾਪਨਾ ਹੁੰਦੀ ਹੈ। ਸੋ, ਮੱਧਕਾਲੀਨ ਸਮਾਜ ਦੀ ਡੋਰ ਪਹਿਲਾਂ ਅਯੋਗ, ਨਿਰਬਲ ਰਾਜਿਆਂ ਦੇ ਹੱਥ ਰਹੀ ਤੇ ਫਿਰ ਕੱਟੜ ਮੁਸਲਿਮ ਸ਼ਾਸਕਾਂ ਦੇ ਹੱਥਾਂ ਵਿਚ। ਰਾਜ-ਕਾਜ ਚਲਾਉਣ ਵਾਲੇ ਚਾਹੇ ਰਾਜਾ ਲੋਕ ਸਨ, ਪਰ ਉਸ ਸਮੇਂ ਧਰਮ ਦੇ ਪੈਰੋਕਾਰ ਰਾਜਿਆਂ 'ਤੇ ਭਾਰੂ ਸਨ। ਉਹ ਵਧੇਰੇ ਕੰਮ ਦੀ ਸ਼ੁਰੂਆਤ ਲਈ ਸਲਾਹ-ਮਸ਼ਵਰਾ, ਸੰਪੰਨਤਾ ਆਦਿ ਇਨ੍ਹਾਂ ਤੋਂ ਹੀ ਕਰਵਾਉਂਦੇ ਤੇ ਹਮੇਸ਼ਾਂ ਹਰ ਕਾਰਜ ਲਈ ਨਾਲ ਰੱਖਦੇ। ਰਾਜਾ ਆਪਣੇ ਆਪ ਨੂੰ ਬ੍ਰਾਹਮਣ ਦੇ ਅਧੀਨ ਰੱਖਦਾ ਸੀ। ਉਸ ਸਮੇਂ ਹਿੰਦੂ ਨੇਤਾਵਾਂ ਨੇ ਧਰਮ, ਸਮਾਜ ਦੇ ਅਸਲ ਤੱਥਾਂ ਨੂੰ ਨਜ਼ਰ-ਅੰਦਾਜ਼ ਕਰਦਿਆਂ ਵਹਿਮ-ਭਰਮ, ਕਰਮ-ਕਾਂਡਾਂ, ਆਡੰਬਰਾਂ ਨੂੰ ਵਿਸਥਾਰ ਦਿੱਤਾ। ਤੀਰਥ ਯਾਤਰਾ, ਵਰਤ, ਸੁੱਚ-ਭਿੱਟ, ਸ਼ਗਨ-ਅਪਸ਼ਗਨ, ਗੌਰ-ਮੜ੍ਹੀ ਵਿਚ ਵਿਸ਼ਵਾਸ, ਜਾਦੂ ਟੂਣੇ, ਕਰਾਮਾਤਾਂ ਵਿਚ ਵਿਸ਼ਵਾਸ, ਜੰਤਰ-ਮੰਤਰ ਦੇ ਭਰਮਾਂ ਨੇ ਸਮਾਜ ਨੂੰ ਬੁਰੀ ਤਰ੍ਹਾਂ ਦੂਸ਼ਿਤ ਕਰ ਦਿੱਤਾ ਸੀ। ਇਹ ਅਜਿਹੀਆਂ ਸਮਾਜਕ ਬੁਰਾਈਆਂ ਸਨ ਜੋ ਵਿਅਕਤੀ, ਸਮਾਜ ਦੇ ਵਿਕਾਸ 'ਚ ਬਹੁਤ ਵੱਡੀ ਰੁਕਾਵਟ ਸਨ। ਸਮਾਜ ਉੱਨਤੀ ਵੱਲ ਜਾਣ ਦੀ ਥਾਂ ਪਤਨ ਵੱਲ ਜਾ ਰਿਹਾ ਸੀ।

ਮਨੁੱਖ ਦੀ ਮਾਨਸਿਕ ਸਥਿਤੀ ਅਵਿਕਸਿਤ ਸੀ, ਜਿਸ ਸਮਾਜ ਅੰਦਰ ਹਰ ਸਮੇਂ ਰੋਕਾ-ਟੋਕੀ, ਬੰਧਨ ਤੇ ਭੇਦ-ਭਾਵ ਹੋਣ, ਉਸ ਸਮਾਜ ਵਿਚ ਆਮ ਵਿਅਕਤੀ ਵਿਕਾਸ ਨਹੀਂ ਕਰ ਸਕਦਾ। ਜਦੋਂ ਮਨੁੱਖ ਆਪਣੇ ਧਰਮ-ਕਰਮ ਨੂੰ ਆਜ਼ਾਦੀ ਨਾਲ ਨਹੀਂ ਅਪਨਾ ਸਕਦਾ, ਉਦੋਂ ਉਸ ਅੰਦਰ ਹੀਣਤਾ-ਭਾਵ ਪੈਦਾ ਹੋ ਜਾਂਦੇ ਹਨ। ਅਜਿਹੇ ਵਿਅਕਤੀ—ਵਿਕਾਸ ਦੀ ਘਾਟ ਕਾਰਨ ਪੂਰੀ ਸਮਾਜਕ ਵਿਵਸਥਾ ਉੱਥਲ-ਪੁੱਥਲ ਹੋ ਜਾਂਦੀ ਹੈ। ਇਸ ਨੂੰ ਦੁਬਾਰਾ ਸੰਵਾਰਨ ਤੇ ਸੇਧ ਦੇਣ ਲਈ ਕਿਸੇ ਮਹਾਨ ਪੁਰਖ ਦੀ ਲੋੜ ਹੁੰਦੀ ਹੈ। ਮੱਧਕਾਲੀਨ ਦੀ ਖਿੰਡੀ-ਪੁੰਡੀ, ਸਮਾਜਕ ਵਿਵਸਥਾ ਦਾ ਨਵ-ਨਿਰਮਾਣ ਕਰਨ ਲਈ ਯੁਗ-ਪੁਰਸ਼ ਗੁਰੂ ਨਾਨਕ ਦੇਵ ਜੀ ਨੇ ਬਾਣੀ ਰਚ ਕੇ ਸਮਕਾਲੀ ਸਮੇਂ ਅੰਦਰ ਉਸ ਸਮੇਂ ਦੇ ਮਨੋਉਦਗਾਰਾਂ ਨੂੰ ਬਾਣੀ ਰਾਹੀਂ ਪ੍ਰਗਟ ਕੀਤਾ। 'ਆਸਾ ਦੀ ਵਾਰ' ਦਾ ਮੁੱਖ ਉਦੇਸ਼ ਹੀ ਜਨ-ਸਾਧਾਰਨ ਨੂੰ ਲੱਗੇ ਸਮਾਜਕ ਕਰਮ-ਕਾਂਡਾਂ ਦੇ ਕੋਹੜ ਤੋਂ ਮੁਕਤੀ ਦਿਵਾ ਕੇ, ਬਰਾਬਰੀ ਦਾ ਹੱਕ ਦਿਵਾ ਕੇ ਉਨ੍ਹਾਂ ਨੂੰ ਜੀਊਣ ਜੋਗਾ ਕੀਤਾ ਜਾਏ। ਉਨ੍ਹਾਂ ਨੂੰ ਅਹਿਸਾਸ ਹੋ ਜਾਏ ਕਿ ਸਮਾਜ ਵਿਚ ਉਨ੍ਹਾਂ ਦੀ ਕੋਈ ਹੋਂਦ ਤੇ ਅਹਿਮੀਅਤ ਹੈ।

ਮੁਸਲਿਮ ਰਾਜੇ ਤੇ ਬ੍ਰਾਹਮਣ ਸਭ ਵਰਣਾਂ ਦਾ ਸ਼ੋਸ਼ਣ ਕਰਦੇ ਸਨ। ਮੱਧਕਾਲੀਨ ਸਮਾਜ ਦੋ ਭਾਗਾਂ ਵਿਚ ਵੰਡਿਆ ਹੋਇਆ ਸੀ—ਹਿੰਦੂ ਤੇ ਮੁਸਲਿਮ। ਅੱਗੋਂ ਹਿੰਦੂ ਸਮਾਜ ਚਾਰ ਭਾਗਾਂ ਵਿਚ ਵੰਡਿਆ ਹੋਇਆ ਸੀ। ਬ੍ਰਾਹਮਣ ਪ੍ਰੋਹਿਤਾਂ ਨੇ ਇਸ ਵੰਡ ਨੂੰ ਗੁਣ ਤੇ ਕਰਮ ਦੀ ਥਾਂ 'ਤੇ ਜਨਮ ਆਧਾਰਿਤ ਕਰ ਦਿੱਤਾ ਸੀ ਜਿਸਦੇ ਫਲਸਰੂਪ ਵੈਸ਼ ਅਤੇ ਸ਼ੂਦਰ ਜਾਤੀਆਂ ਸਭ ਤੋਂ ਵੱਧ ਸ਼ੋਸ਼ਣ ਦਾ ਸ਼ਿਕਾਰ ਹੋਈਆਂ। ਸ਼ੋਸ਼ਣ ਕਰਨ ਵਾਲੀ ਧਿਰ ਮੁੱਖ ਤੌਰ 'ਤੇ ਬ੍ਰਾਹਮਣ ਸੀ। ਸ਼ੂਦਰਾਂ ਨੂੰ ਹਰ ਸਮਾਜਕ ਧਾਰਮਕ ਕੰਮ ਤੋਂ ਵਾਂਝਿਆ ਰੱਖਿਆ ਜਾਂਦਾ ਸੀ। ਹਰ ਸਮਾਜਕ ਰਸਮ ਅਦਾ ਕਰਨ ਵੇਲੇ ਬ੍ਰਾਹਮਣ ਆਗੂ ਪ੍ਰਧਾਨ ਹੁੰਦੇ ਸਨ। ਅਜਿਹੇ ਸਮੇਂ ਉਹ ਆਪਣੇ ਅਨੁਯਾਈਆਂ ਤੋਂ ਮਨ-ਮਰਜ਼ੀ ਦਾ ਧਨ ਬਟੋਰਦੇ। ਭਾਰਤੀ ਧਰਮ ਦੀ ਓਟ 'ਤੇ ਹੀ ਆਪਣਾ ਜੀਵਨ ਬਸਰ ਕਰਦੇ। ਜੀਵਨ ਦਾ ਆਸਰਾ ਉਨ੍ਹਾਂ ਲਈ ਧਰਮ ਸ਼ਕਤੀ ਸੀ। ਐਸੀ ਸਥਿਤੀ ਵਿਚ ਬ੍ਰਾਹਮਣ ਵਰਗ ਜਨਤਾ ਦੀ ਸ਼ਰਧਾ ਨਾਲ ਮਨ-ਮਰਜ਼ੀ ਦਾ ਖਿਲਵਾੜ ਕਰਦਾ ਸੀ। ਧਰਮ ਦੀ ਆੜ ਵਿਚ ਉਹ ਲੋਕਾਂ ਨੂੰ ਠੱਗਦਾ ਸੀ। ਧਨ ਇਕੱਠਾ ਕਰਨਾ, ਉਨ੍ਹਾਂ ਦਾ ਮੂਲ ਮੰਤਵ ਸੀ :

**ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥**
**ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ ॥**
**ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ ॥**
**ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆ ਮੁਏ ਗਵਾਰ ॥** *(ਪੰਨਾ 647)*

ਬ੍ਰਾਹਮਣਾਂ ਦੇ ਭੇਖਵਾਦ, ਕਰਮ-ਕਾਂਡ, ਧੋਖੇਬਾਜ਼ੀ, ਲੋਟੂ ਬਿਰਤੀ ਨੇ ਆਮ ਮਨੁੱਖ ਦਾ ਮਨ ਤੇ ਸ਼ਰਧਾ ਤੋੜ ਦਿੱਤੀ। ਪਰ ਗੁਰੂ ਨਾਨਕ ਬਾਣੀ ਅੰਦਰ ਅਜਿਹੇ ਬ੍ਰਾਹਮਣਾਂ ਦੁਆਰਾ ਪੈਦਾ ਕੀਤੇ ਸੰਕਟ, ਧਰਮ ਹੀਣਤਾ ਤੋਂ ਉਤਪੰਨ ਹੋਈ ਸਮਾਜਕ ਗਿਰਾਵਟ

ਨੂੰ ਨਵੀਂ ਸੇਧ ਦੇਣ ਅਤੇ ਮਨੁੱਖ ਨੂੰ ਦੇਵਤਾ ਬਨਾਉਣ ਦੀ ਜਗਿਆਸਾ ਪੈਦਾ ਕੀਤੀ ਕਿ ਆਮ ਮਨੁੱਖ ਵੀ ਜਾਤ-ਪਾਤ ਦੇ ਭੇਦ-ਭਾਵ ਤੋਂ ਦੂਰ ਰਹਿ ਇਕ ਮਾਣ-ਇੱਜ਼ਤ ਵਾਲਾ ਜੀਵਨ ਜੀਊਣ ਦੀ ਸਮਰੱਥਾ ਰੱਖ ਸਕਦਾ ਹੈ। ਗੁਰੂ ਨਾਨਕ ਸਾਹਿਬ ਬ੍ਰਾਹਮਣਾਂ ਦੇ ਭੇਖਵਾਦ ਦੀ ਨਿਖੇਧੀ ਕਰਦੇ ਹੋਏ ਲਿਖਦੇ ਹਨ:

**ਆਚਾਰੀ ਨਹੀ ਜੀਤਿਆ ਜਾਇ॥**
**ਪਾਠ ਪੜੈ ਨਹੀ ਕੀਮਤਿ ਪਾਇ॥** *(ਪੰਨਾ 355)*

ਮੱਧਕਾਲੀਨ ਦੀ ਸਮਾਜਕ ਬਣਤਰ ਅੰਦਰ ਬ੍ਰਾਹਮਣ ਨੂੰ ਪਾਂਧੇ ਦੀ ਉਪਾਧੀ ਨਾਲ ਨਿਵਾਜਿਆ ਜਾਂਦਾ ਸੀ। ਪੜ੍ਹਨ-ਪੜ੍ਹਾਉਣ, ਅੱਖਰ-ਗਿਆਨ, ਸ਼ਾਸਤਰਾਂ ਦੀ ਵਿਆਖਿਆ ਕਰਨ ਦਾ ਸਮੁੱਚਾ ਕਾਰਜ ਬ੍ਰਾਹਮਣਾਂ ਕੋਲ ਸੀ। ਸੋ, ਅਜਿਹੀ ਸਥਿਤੀ ਵਿਚ ਉਹ ਆਪਣੀ ਅਕਲ ਅਨੁਸਾਰ ਲੋਕਾਂ ਨੂੰ ਪੜ੍ਹਾਉਂਦੇ। ਅਸਲ ਰੂਪ ਵਿਚ ਪਾਂਡੇ ਲੋਕ ਵਿਦਵਾਨ ਨਹੀਂ ਸਨ, ਬਲਕਿ ਵਿਦਵਾਨਗੀ ਦਾ ਮਾਣ ਉਨ੍ਹਾਂ ਨੂੰ ਰਾਜਸੀ, ਸਮਾਜੀ ਸੱਤਾ ਕੋਲੋਂ ਪ੍ਰਾਪਤ ਹੁੰਦਾ ਸੀ। ਅਗਿਆਨੀ ਪਾਂਧਾ ਆਪਣੀ ਅਗਿਆਨਤਾ ਨਾਲ ਚੰਗੀ ਭਲੀ ਲੋਕਾਈ ਨੂੰ ਮੂਰਖ ਬਣਾ ਛੱਡਦਾ ਸੀ। ਅਗਿਆਨੀ ਪਾਂਡਾ ਆਪ ਤਾਂ ਝੂਠ ਦਾ ਸਹਾਰਾ ਲੈਂਦਾ, ਬਗਲੇ ਵਾਲੀ ਸਮਾਧੀ ਲਾ ਕੇ ਰੱਖਦਾ, ਸ਼ਾਸਤਰਾਂ ਦਾ ਅਧੂਰਾ ਗਿਆਨ ਰੱਖਦਾ ਹੋਇਆ ਸ਼ਾਸਤਰ ਚਰਚਾ ਕਰਦਾ ਹੋਇਆ ਆਪਣੇ ਆਪ ਨੂੰ ਵਿਦਵਾਨ ਸਿੱਧ ਕਰਦਾ ਕਈ ਤਰ੍ਹਾਂ ਦੇ ਆਡੰਬਰਾਂ-ਪਾਖੰਡਾਂ ਨਾਲ ਆਪਣੇ ਆਪ ਨੂੰ ਸੁਸੱਜਿਤ ਰੱਖਦਾ। ਗੁਰੂ ਸਾਹਿਬ ਪਾਂਡੇ ਦੇ ਅਜਿਹੇ ਵਿਅਕਤੀਤਵ ਉਪਰ ਕਟਾਖ ਕਰਦੇ ਲਿਖਦੇ ਹਨ ਕਿ ਅਜਿਹਾ ਕਰਮ-ਕਾਂਡੀ ਪਾਂਡਾ ਜਨਤਾ ਨੂੰ ਕੀ ਉਪਦੇਸ਼ ਕਰ ਸਕਦਾ ਹੈ, ਜਿਹੜਾ ਆਪ ਹੀ ਗਿਆਨ ਵਿਹੂਣਾ ਹੈ ਤੇ ਗਿਆਨੀ ਹੋਣ ਦਾ ਦਾਅਵਾ ਕਰਨ ਲਈ ਕਈ ਤਰ੍ਹਾਂ ਦੇ ਆਸਰੇ ਲੈਂਦਾ ਹੈ:

**ਪੜਿ ਪੁਸਤਕ ਸੰਧਿਆ ਬਾਦੰ॥**
**ਸਿਲ ਪੂਜਸਿ ਬਗੁਲ ਸਮਾਧੰ॥**
**ਮੁਖਿ ਝੂਠੁ ਬਿਭੂਖਣ ਸਾਰੰ॥**
**ਤ੍ਰੈਪਾਲ ਤਿਹਾਲ ਬਿਚਾਰੰ॥**
**ਗਲਿ ਮਾਲਾ ਤਿਲਕੁ ਲਿਲਾਟੰ॥**
**ਦੁਇ ਧੋਤੀ ਬਸਤ੍ਰ ਕਪਾਟੰ॥** *(ਪੰਨਾ 470)*

ਮੱਧਕਾਲ ਵਿਚ ਸਭ ਤੋਂ ਮਾੜੀ ਸਥਿਤੀ ਸ਼ੂਦਰਾਂ ਦੀ ਸੀ। ਵਰਣ-ਵਿਵਸਥਾ ਆਪਣੀ ਕੱਟੜਤਾ ਵਿਚ ਸਿਖਰ 'ਤੇ ਸੀ। ਉੱਚ ਵਰਗ ਸ਼ੂਦਰਾਂ ਨੂੰ ਆਪਣੇ ਖੂਹਾਂ ਤੋਂ ਪਾਣੀ ਨਹੀਂ ਸਨ ਭਰਨ ਦੇਂਦੇ, ਸਰੋਵਰ 'ਤੇ ਇਸ਼ਨਾਨ ਕਰਨ ਦੀ ਮਨਾਹੀ ਸੀ। ਬ੍ਰਾਹਮਣ ਇਨ੍ਹਾਂ ਦੇ ਪਰਛਾਵੇਂ ਨਾਲ ਹੀ ਆਪਣੇ ਆਪ ਨੂੰ ਅਪਵਿੱਤਰ ਮੰਨਦੇ ਸਨ। ਇਸ ਤਰ੍ਹਾਂ ਧਰਮ ਪਵਿੱਤਰਤਾ-ਅਪਵਿੱਤਰਤਾ, ਭਿੱਟ-ਅਭਿੱਟ ਦੀ ਸੰਕੀਰਣਤਾ ਤਕ ਹੀ ਸੀਮਿਤ ਰਹਿ ਗਿਆ ਸੀ। ਮਾਨਵਤਾ ਦੀ ਥਾਂ ਕਰਮ-ਕਾਂਡਾਂ ਦਾ ਕੂੜ ਪ੍ਰਧਾਨ ਸੀ। ਗੁਰੂ ਨਾਨਕ ਬਾਣੀ ਅੰਦਰ ਅਜਿਹੇ ਧੁੰਧੂਕਾਰੇ ਨੂੰ ਖ਼ਤਮ ਕਰ ਕੇ ਧਰਮ ਤੇ

ਮਾਨਵਤਾ ਨੂੰ ਜਾਗ੍ਰਿਤ ਕਰਨ ਲਈ ਅਜਿਹੀ ਰਚਨਾ ਰਚੀ ਜਿਸ ਨਾਲ ਸਮਾਜ ਇਕ ਰੂਪ ਹੋ ਕੇ ਸਵੈਮਾਨਤਾ ਤੇ ਸ਼ਕਤੀਸ਼ਾਲੀ ਜੀਵਨ ਬਸਰ ਕਰਨ ਦੇ ਯੋਗ ਹੋ ਸਕੇ। ਇਕ ਐਸਾ ਸਮਾਜ ਸਥਾਪਿਤ ਹੋ ਸਕੇ ਜਿਸ ਵਿਚ ਲੋਕ ਸਮਾਨਤਾ, ਭਾਈਚਾਰੇ ਅਤੇ ਸਾਂਝੀਵਾਲਤਾ ਦੀ ਭਾਵਨਾ ਨਾਲ ਓਤ-ਪੋਤ ਹੋਣ। ਗੁਰੂ ਨਾਨਕ ਦੇਵ ਜੀ ਲਿਖਦੇ ਹਨ ਕਿ ਪਰਮਾਤਮਾ ਦੇ ਘਰ ਕੋਈ ਉਚ-ਨੀਚ ਜਾਤ ਦੀ ਕੋਈ ਸੁਣਵਾਈ ਨਹੀਂ, ਉਥੇ ਉਹ ਹੀ ਮਨਜ਼ੂਰ ਹੈ ਜਿਸ ਦੇ ਕਰਮ ਸ਼ੁਭ ਹੋਣ:

**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥**
**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥** *(ਪੰਨਾ 469)*

ਗੁਰੂ ਨਾਨਕ ਬਾਣੀ ਅੰਦਰ ਸਭ ਸੰਸਾਰੀ ਪ੍ਰਾਣੀਆਂ ਨੂੰ ਉਸ ਅਕਾਲ ਪੁਰਖ ਦੀ ਜੋਤ ਮੰਨਿਆ ਗਿਆ ਹੈ। ਜੇਕਰ ਸਮੂਹ ਸੰਸਾਰ ਉਸੇ ਦਾ ਰੂਪ ਹੈ ਤੇ ਵਿਤਕਰਾ ਕਿਉਂ ? "ਏਕੁ ਪਿਤਾ ਏਕਸ ਕੇ ਹਮ ਬਾਰਿਕ" ਦਾ ਸੰਕਲਪ ਦੇ ਕੇ ਏਕਤਾ ਦਾ ਸੁਨੇਹਾ ਦਿੱਤਾ। ਜਾਤ-ਪਾਤ ਦੇ ਵਖਰੇਵੇਂ ਕਰਨ ਵਾਲਿਆਂ ਨੂੰ ਚੇਤਾਵਨੀ ਦਿੰਦੇ ਹੋਏ ਭਗਤ ਕਬੀਰ ਜੀ ਵੀ ਕਹਿੰਦੇ ਹਨ:

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥** *(ਪੰਨਾ 1349)*

ਗੁਰੂ ਸਾਹਿਬ ਨੇ ਜਾਤ-ਪਾਤ, ਭੇਦ-ਭਾਵ, ਉਚ-ਨੀਚ, ਲਿੰਗ-ਭੇਦ ਦੀਆਂ ਬੁਰਾਈਆਂ ਦੀ ਨਿਖੇਧੀ ਕਰਦਿਆਂ, ਉਸ ਦੀ ਥਾਂ ਨਵਾਂ ਦ੍ਰਿਸ਼ਟੀਕੋਣ ਪੇਸ਼ ਕੀਤਾ ਕਿ ਪ੍ਰਭੂ ਦੇ ਦਰ 'ਤੇ ਜਾਤ-ਪਾਤ ਜਾਂ ਵਰਗਾਂ ਦੀ ਕਦਰ ਨਹੀਂ ਪੈਣੀ, ਉਥੇ ਤ੍ਰਾਂ ਸ਼ੁਭ ਅਮਲਾਂ, ਸ਼ੁਭ ਗੁਣਾਂ ਦੀ ਪੁੱਛ-ਗਿੱਛ ਹੈ, ਜਿਸ ਨੂੰ ਅਪਨਾਉਣ ਦੀ ਗੁਰੂ ਸਾਹਿਬ ਵੱਲੋਂ ਬਾਰ-ਬਾਰ ਤਾਕੀਦ ਕੀਤੀ ਗਈ ਹੈ। ਤਨ ਦੀ ਉੱਤਮਤਾ ਨਾਲੋਂ ਮਨ ਦੀ ਉੱਚਤਾ ਸ੍ਰੇਸ਼ਟ ਹੈ। ਮਲਕ ਭਾਗੋ ਤੇ ਭਾਈ ਲਾਲੋ ਦੀ ਸਾਖੀ ਊਚ-ਨੀਚ ਤੇ ਤਿੱਖਾ ਵਿਅੰਗ ਹੈ। ਇਸ ਵਿਚ ਪ੍ਰਤੱਖ ਵਿਖਾਇਆ ਹੈ ਕਿ ਪਰਮਾਤਮਾ ਨੂੰ ਉਹ ਪਿਆਰਾ ਹੈ ਜਿਸ ਦਾ ਮਨ ਨਿਰਮਲ ਹੈ ਨਾ ਕਿ ਅਮੀਰ, ਜਿਸ ਨੇ ਗ਼ਰੀਬਾਂ ਦੀ ਬੋਟੀਆਂ ਨੋਚ ਨੋਚ ਕੇ ਧਨ ਇਕੱਠਾ ਕੀਤਾ ਹੈ। ਐਸੇ ਮਨੁੱਖ ਦੀ ਪ੍ਰਭੂ ਦੇ ਦਰ 'ਤੇ ਕੋਈ ਢੋਈ ਨਹੀਂ।

ਮੱਧਕਾਲ ਦੀ ਦੂਸਰੀ ਸਮਾਜਕ ਬੁਰਾਈ ਭੇਖਵਾਦ, ਪਾਖੰਡ ਤੇ ਅਸੰਜਮਤਾ ਸੀ। ਇਕ ਚੰਗੇ ਸਮਾਜ ਦੇ ਨਿਰਮਾਣ ਲਈ ਸਭ ਤੋਂ ਜ਼ਰੂਰੀ ਤੇ ਚੰਗਾ ਪੱਖ ਹੈ, ਲੋਕਾਂ ਦਾ ਸੰਜਮੀ ਜੀਵਨ ਜੀਊਣਾ। ਜਿਸ ਸਮਾਜ ਦੇ ਲੋਕ ਨੈਤਿਕਤਾ, ਧਰਮ, ਕਰਮ ਤੇ ਸੰਜਮ ਦਾ ਪੱਲਾ ਛੱਡ ਬੈਠਦੇ ਹਨ, ਉਹ ਸਮਾਜ ਇਕ ਦਿਨ ਅਵੱਸ਼ ਪਤਨ ਦਿਸ਼ਾ ਵੱਲ ਜਾਂਦਾ ਹੈ। ਉਸ ਸਮੇਂ ਦੇ ਰਾਜੇ, ਜਾਗੀਰਦਾਰ ਤੇ ਸਮਾਜਕ ਆਗੂ ਇਕ ਤੋਂ ਵੱਧ ਸ਼ਾਦੀਆਂ ਕਰਦੇ ਸਨ। ਸ਼ਾਦੀਆਂ ਤੋਂ ਸਿਵਾਏ ਹੋਰ ਕਈ ਤਰ੍ਹਾਂ ਦੇ ਕੁਕਰਮ ਜੋ ਇਨ੍ਹਾਂ ਦੇ ਮਹਿਲਾਂ ਵਿਚ ਕੀਤੇ ਜਾਂਦੇ, ਉਨ੍ਹਾਂ ਦੀ ਗਿਣਤੀ ਅਣਗਿਣਤ ਸੀ। ਉੱਚ ਵਰਗ ਦਾ ਇਹ ਇਕ ਐਸਾ ਅਨੈਤਿਕ ਰੂਪ ਸੀ, ਜਿਸ ਦਾ ਸਿੱਧੇ ਜਾਂ ਅਸਿੱਧੇ ਤੌਰ 'ਤੇ ਸਮਾਜ ਉਪਰ ਅਸਰ ਪੈਂਦਾ ਸੀ। ਪਰਜਾ ਰਾਜੇ ਦਾ ਪਰਿਵਾਰ ਹੁੰਦੀ ਹੈ। ਜੈਸੀ

ਦੇਖ-ਰੇਖ, ਪਾਲਣਾ-ਪੋਸ਼ਣਾ ਮਾਤਾ-ਪਿਤਾ ਕਰੇਗਾ, ਜੈਸੇ ਸੰਸਕਾਰ ਵਿਰਸੇ ਵਿਚ ਮਿਲਣਗੇ, ਉਸੇ ਤਰ੍ਹਾਂ ਦੀ ਬੱਚਿਆਂ ਦੀ ਮਨੋਬਿਰਤੀ ਬਣੇਗੀ। ਭੇਖਵਾਦ, ਜੋਗ ਅਤੇ ਸੰਨਿਆਸ ਉਸ ਸਮੇਂ ਆਮ ਸੀ। ਕਈ ਤਰ੍ਹਾਂ ਦੇ ਭੇਖ ਬਣਾ ਕੇ ਆਪਣੇ ਆਪ ਨੂੰ ਧਰਮੀ ਵਿਖਾਉਣ ਵਾਲੇ ਅੰਦਰੋਂ ਇਸਦੇ ਉਲਟ ਕਪਟੀ ਤੇ ਪਾਖੰਡੀ ਹੁੰਦੇ, ਜੋ ਆਪ ਭੇਖਵਾਦ ਰਾਹੀਂ ਭੋਲੀ-ਭਾਲੀ ਜਨਤਾ ਨੂੰ ਠੱਗਦੇ। ਸੰਨਿਆਸੀ ਲੋਕ ਕਈ ਤਰ੍ਹਾਂ ਦੀਆਂ ਬਿਭੂਤੀਆਂ ਮਲ ਕੇ ਜੋਗ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਦੇ, ਘਰ ਤਿਆਗ ਉਹ ਪਰਮਾਤਮਾ ਵੱਲ ਜੁੜਨ ਦੀ ਕੋਸ਼ਿਸ਼ ਕਰਦੇ। ਅਸਲ ਅਰਥਾਂ ਵਿਚ ਅਜਿਹੇ ਲੋਕ ਆਲਸੀ, ਨਿਕੰਮੇ ਤੇ ਆਪਣੀਆਂ ਜ਼ੁੰਮੇਵਾਰੀਆਂ ਤੋਂ ਅਣਗਹਿਲੇ ਤੇ ਮਿਹਨਤ ਕਰਨ ਦੀ ਥਾਂ ਵਿਹਲੇ ਰਹਿਣਾ ਤੇ ਮੰਗ ਕੇ ਖਾਣਾ ਹੀ ਉਨ੍ਹਾਂ ਦੀ ਆਦਤ ਬਣ ਜਾਂਦੀ ਹੈ। ਗੁਰੂ ਸਾਹਿਬ ਨੇ ਅਜਿਹੇ ਲੋਕਾਂ ਨੂੰ ਸਮਾਜ ਉਪਰ ਬੋਝ ਦੱਸਿਆ। ਇਸ ਦੀ ਥਾਂ ਉਨ੍ਹਾਂ ਘਰ-ਗ੍ਰਹਿਸਥੀ ਸੰਭਾਲਦਿਆਂ, ਸੱਚੀ-ਸੁੱਚੀ ਕਿਰਤ ਕਰਦਿਆਂ ਪ੍ਰਭੂ ਨਾਲ ਜੁੜਨ ਦਾ ਉਪਦੇਸ਼ ਦਿੱਤਾ। ਬ੍ਰਹਮਚਾਰੀ ਦੇ ਸਿਧਾਂਤ ਨੂੰ ਨਕਾਰਦਿਆਂ ਗ੍ਰਹਿਸਥ ਧਾਰਣ ਕਰਕੇ 'ਘਰਿ ਹੀ ਮਾਹਿ ਉਦਾਸਾ' ਰਹਿਣ ਲਈ ਪ੍ਰੇਰਣਾ ਦਿੱਤੀ।

ਗੁਰੂ ਸਾਹਿਬ ਅਨੁਸਾਰ ਜਿਹੜਾ ਮਨੁੱਖ ਗ੍ਰਹਿਸਥੀ ਤਿਆਗ ਜੰਗਲਾਂ ਵਿਚ ਭੱਜਦਾ ਹੈ, ਉਹ ਪਰਮਾਤਮਾ ਦਾ ਭਗਤ ਨਹੀਂ, ਜ਼ੁੰਮੇਵਾਰੀਆਂ ਤੋਂ ਭੱਜਿਆ ਕਾਇਰ ਹੈ। ਉਸ ਵਾਹਿਗੁਰੂ ਦਾਤੇ ਦੀ ਭਾਲ ਘਰ ਵਿਚ ਰਹਿੰਦਿਆਂ ਹੀ ਸੰਭਵ ਹੈ "ਸਚਾ ਸਬਦੁ ਸਚੁ ਮਨਿ ਘਰਿ ਹੀ ਮਾਹਿ ਉਦਾਸਾ" ਗੁਰੂ ਬਾਣੀ ਅਨੁਸਾਰ ਪ੍ਰਭੂ-ਪ੍ਰੇਮੀ ਗ੍ਰਹਿਸਥੀ ਹੁੰਦਾ ਹੋਇਆ ਵੀ ਮਾਇਆ ਵਿਚ ਖੱਚਤ ਨਹੀਂ ਹੁੰਦਾ, ਉਹ ਕਮਲ ਫੁੱਲ ਵਾਂਗ ਚਿੱਕੜ ਵਿਚ ਰਹਿ ਕੇ ਵੀ ਉਸ ਤੋਂ ਨਿਰਲੇਪ ਰਹਿੰਦਾ ਹੈ:

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੈ॥** *(ਪੰਨਾ 938)*

ਸੰਸਾਰ ਦਾ ਤਿਆਗ ਜਾਂ ਸੰਨਿਆਸ ਧਾਰਨ ਕਰਨਾ ਇਕ ਸਮਾਜਕ ਦਿਖਾਵਾ ਹੈ, ਢੌਂਗ ਹੈ, ਪਾਖੰਡ ਹੈ ਕਿਉਂਕਿ ਜੰਗਲ ਵਿਚ ਰਹਿ ਕੇ ਮਨੁੱਖ ਦਾ ਮਨ ਤਾਂ ਉਸਦੇ ਨਾਲ ਹੀ ਰਹਿਣਾ ਹੈ, ਮਨ ਦੇ ਇੱਛਾਵਾਂ ਵੱਲ ਰੁਚਿਤ ਹੋਣਾ ਹੀ ਹੈ, ਉਸ 'ਤੇ ਸੰਨਿਆਸ ਦਾ ਕੋਈ ਅਸਰ ਨਹੀਂ:

**ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥**
**ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ॥**
**ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ॥** *(ਪੰਨਾ 140)*

ਅਜਿਹੇ ਭੇਖਾਂ, ਪਾਖੰਡਾਂ, ਬਿਭੂਤੀਆਂ, ਜਟਾਂ ਵਧਾ ਕੇ ਸਮਾਜਕ ਰੁਚੀਆਂ ਨੂੰ ਗ਼ਲਤ ਸੇਧ ਦੇਣ ਦੀ ਥਾਂ, ਘਰ ਦਾ ਤਿਆਗ ਕਰਨ ਦੀ ਥਾਂ ਆਪਣੇ ਮਨ ਨੂੰ ਕਾਬੂ ਕਰੇ, ਕਿਸੇ ਅੱਗੇ ਹੱਥ ਨਾ ਫੈਲਾਏ; ਨਿਮਰਤਾ, ਨਿਰਮਾਣਤਾ, ਸੇਵਾ, ਖਿਮਾ ਰੂਪੀ ਅਮੋਲਕ ਧਨ ਪ੍ਰਾਪਤ ਕਰੇ:

**ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ॥**
**ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ॥**

**ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ ॥**
**ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ॥** *(ਪੰਨਾ 1013)*

ਜਨੇਊ, ਸ਼ਰਾਧ ਅਤੇ ਪਿਤਰ ਦਾਨ ਕਰਨਾ ਆਦਿ ਬੁਰਾਈਆਂ ਵੀ ਬਹੁਤ ਪ੍ਰਚੱਲਤ ਸਨ। ਸ਼ਰਾਧਾਂ ਰਾਹੀਂ ਗੁਜ਼ਰ ਗਏ ਮਾਤਾ-ਪਿਤਾ ਨੂੰ ਭੋਜਨ ਛਕਾਉਣ ਦੀ ਚਾਹ ਵਿਚ ਬ੍ਰਾਹਮਣਾਂ ਨੂੰ ਚੰਗੇ ਤੋਂ ਚੰਗਾ ਭੋਜਨ ਛਕਾਇਆ ਜਾਂਦਾ, ਤਾਂ ਕਿ ਇਸਦਾ ਫਲ ਮਾਤਾ-ਪਿਤਾ ਨੂੰ ਮਿਲੇ। ਅਸਲ ਵਿਚ ਇਹ ਵੀ ਇਕ ਬ੍ਰਾਹਮਣਾਂ ਦੁਆਰਾ ਚਲਾਇਆ ਢੌਂਗ ਸੀ। ਗੁਰੂ ਨਾਨਕ ਦੇਵ ਜੀ ਨੇ ਇਸ ਵਹਿਮ ਦੀ ਨਿਖੇਧੀ ਕਰਦਿਆਂ ਜੀਉਂਦੇ ਜੀਅ ਆਪਣੀ ਸੱਚੀ-ਸੁੱਚੀ ਤੇ ਨੇਕ ਕਮਾਈ ਵਿੱਚੋਂ ਲੋੜਵੰਦਾਂ ਲਈ ਦਾਨ ਦੇਣ ਦੇ ਪੁੰਨ ਨੂੰ ਹੀ ਫਲ ਦਸਿਆ। ਇਸ ਦਾ ਫਲ ਹੀ ਮਨੁੱਖ ਨੂੰ ਪਰਲੋਕ ਵਿਚ ਪ੍ਰਾਪਤ ਹੁੰਦਾ ਹੈ। ਗ਼ਰੀਬ ਸੇਵਾ ਜਿਥੇ ਇਕ ਪਾਸੇ ਸਮਾਜ ਸੇਵਾ ਹੈ, ਉਥੇ ਦੂਜੇ ਪਾਸੇ ਮਨੁੱਖ ਦੀ ਆਤਮਕ ਸ਼ਾਂਤੀ ਵੀ ਹੈ :

**ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥**
**ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥**
**ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥**
**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥** *(ਪੰਨਾ 472)*

ਮੱਧਕਾਲੀਨ ਸਮਾਜ ਦੀ ਸਭ ਤੋਂ ਵੱਡੀ ਸਮਾਜਕ ਬੁਰਾਈ ਨਸ਼ਿਆਂ ਦਾ ਸੇਵਨ ਸੀ। ਸਭ ਤੋਂ ਵੱਧ ਨਸ਼ਿਆਂ ਦਾ ਸੇਵਨ ਮੁਸਲਮਾਨ ਵਰਗ ਅੰਦਰ ਸੀ, ਮੁਜਰੇ ਸਮੇਂ ਅਤੇ ਸ਼ਾਹੀ ਘਰਾਣਿਆਂ ਵਿਚ ਔਰਤਾਂ ਦੇ ਨਾਚ-ਗਾਣੇ ਦੇ ਅਵਸਰਾਂ 'ਤੇ ਵਿਸ਼ੇਸ਼ ਰੂਪ ਵਿਚ ਇਸਦਾ ਸੇਵਨ ਕੀਤਾ ਜਾਂਦਾ ਸੀ। ਹਿੰਦੂ ਸਮਾਜ ਵੀ ਇਸ ਤੋਂ ਅਛੂਤਾ ਨਹੀਂ ਸੀ। ਧਾਰਮਿਕ ਵਿਵਰਜਣਾ ਹੋਣ ਦੇ ਬਾਵਜੂਦ ਵੀ ਇਸਦਾ ਪ੍ਰਯੋਗ ਕੀਤਾ ਜਾਂਦਾ ਸੀ। ਨਸ਼ੇ ਦਾ ਸੇਵਨ ਸਮਾਜ ਲਈ ਐਸਾ ਘੁਣ ਸੀ ਜੋ ਇਕ ਪਾਸੇ ਮਨੁੱਖੀ ਅਕਲ ਨੂੰ ਖਾਂਦਾ ਸੀ ਤੇ ਦੂਜੇ ਪਾਸੇ ਪੈਸੇ ਦੀ ਬਰਬਾਦੀ ਕਾਰਨ ਸਮਾਜ ਵਿਚ ਗ਼ਰੀਬੀ ਪੈਦਾ ਕਰਦਾ ਸੀ। ਇਹ ਇਕ ਐਸੀ ਆਦਤ ਸੀ ਜਿਹੜੀ ਇਨਸਾਨ ਨੂੰ ਬਾਰ-ਬਾਰ ਆਪਣੇ ਵੱਲ ਖਿਚਦੀ ਹੈ। ਰੋਜ਼ ਸੇਵਨ ਕਰਨ ਨਾਲ ਉਸਨੂੰ ਆਪਣੇ ਪਰਾਏ ਦੀ ਪਛਾਣ ਨਹੀਂ ਸੀ ਰਹਿੰਦੀ ਤੇ ਉਹ ਸੁਧ-ਬੁਧ ਖੋ ਬੈਠਦਾ ਸੀ। ਗੁਰੂ ਨਾਨਕ ਦੇਵ ਜੀ ਨੇ ਮਨੁੱਖ ਨੂੰ ਅਜਿਹੀਆਂ ਬੁਰਾਈਆਂ ਤੋਂ ਮੂੰਹ ਮੋੜਨ ਦੀ ਤਾਕੀਦ ਕਰਦਿਆਂ ਇਸ ਅਮਲ ਤੋਂ ਬਚ ਕੇ ਪਰਮਾਤਮਾ ਦੇ ਨਾਮ ਰੂਪੀ ਅਮਲ ਨਾਲ ਜੁੜਨ ਦਾ ਸੰਦੇਸ਼ ਦਿੱਤਾ, ਜਿਸਦੇ ਰਸ ਦਾ ਸਥਾਈ ਅਸਰ ਹੈ :

**ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ॥**
**ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ ॥**
**ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ ॥** *(ਪੰਨਾ 15-16)*

ਸ਼ਰਾਬ ਭੰਗ ਦੀ ਤਰ੍ਹਾਂ ਜੂਆਬਾਜ਼ੀ ਸਮਾਜ ਦੀ ਆਰਥਿਕਤਾ ਲਈ ਲਾਹਨਤ ਸੀ, ਜੋ ਪ੍ਰਾਚੀਨ ਕਾਲ ਤੋਂ ਪਹਿਲਾਂ ਇਹ ਮਨ-ਪ੍ਰਚਾਵੇ ਦਾ ਸਾਧਨ ਸੀ। ਰਾਜਾ,

ਜਾਗੀਰਦਾਰ ਆਪਣੇ ਮਨੋਰੰਜਨ ਲਈ ਖੇਡਦੇ। ਸਮੇਂ ਦਰ ਸਮੇਂ ਹਰ ਵਰਗ ਦਾ ਪ੍ਰਚਾਵਾ ਬਣ ਗਿਆ। ਮਨੁੱਖ ਇਸ ਮਨੋਰੰਜਨ ਦਾ ਇਥੋਂ ਤਕ ਆਦੀ ਹੋ ਗਿਆ ਕਿ ਉਹ ਆਪਣੀ ਕੀਮਤੀ ਤੋਂ ਕੀਮਤੀ ਵਸਤੂ ਵੀ ਦਾਅ 'ਤੇ ਲਾਉਣ ਲੱਗ ਪਿਆ। ਪਾਂਡਵ ਇਸਦਾ ਪ੍ਰਤੱਖ ਉਦਾਹਰਣ ਸਨ :

> **ਗੈਵਰ ਹੈਵਰ ਕੰਚਨ ਸੁਤ ਨਾਰੀ॥**
> **ਬਹੁ ਚਿੰਤਾ ਪਿੜ ਚਾਲੈ ਹਾਰੀ॥**
> **ਜੂਐ ਖੇਲਣੁ ਕਾਚੀ ਸਾਰੀ॥** *(ਪੰਨਾ 222)*

ਗੁਰੂ ਨਾਨਕ ਦੇਵ ਜੀ ਨੇ ਅਜਿਹੇ ਔਗੁਣ ਤੋਂ ਬਚਣ ਦੀ ਤਾਕੀਦ ਕਰਦਿਆਂ ਮਨੁੱਖ ਨੂੰ ਪਰਮਾਤਮਾ ਨਾਲ ਜੁੜਨ ਦੀ ਗੁਜ਼ਾਰਿਸ਼ ਕੀਤੀ :

> **ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥**
> **ਕਿਛੁ ਲਾਹੇ ਉਪਰਿ ਘਾਲੀਐ॥** *(ਪੰਨਾ 474)*

ਨਿਰਸੰਦੇਹ ਨਾਨਕ ਬਾਣੀ ਇਕ ਅਜਿਹਾ ਝਰੋਖਾ ਹੈ, ਜਿਸ ਵਿੱਚੋਂ ਸਮਕਾਲੀ ਸਮਾਜ ਦਾ ਬਿੰਬ ਪ੍ਰਗਟ ਹੁੰਦਾ ਹੈ। ਇਸ ਬਾਣੀ-ਚਿੰਤਨ ਦੀ ਸ਼ਕਤੀ ਇਹ ਹੈ ਕਿ ਇਹ ਦੂਸ਼ਿਤ ਸਮਾਜ ਨੂੰ ਰੱਦ ਕੇ ਇਕ ਨਵੇਂ ਸਮਾਜ ਦੀ ਕਲਪਨਾ ਕਰਦਾ ਹੈ। ਇਸ ਬਾਣੀ-ਚਿੰਤਨ 'ਚ ਉਹ ਸਾਰੀਆਂ ਧਿਰਾਂ ਰੱਦ ਹਨ ਜੋ ਧਰਤੀ ਅਤੇ ਸਮਾਜ ਨੂੰ ਅਪਵਿੱਤਰ ਕਰਦੀਆਂ ਹਨ। ਗੁਰੂ ਨਾਨਕ ਇਕ ਅਜਿਹੇ ਸਮਾਜ ਦੀ ਕਲਪਨਾ ਕਰਦੇ ਹਨ ਜਿਸ ਵਿਚ ਬਰਾਬਰੀ ਹੋਵੇ, ਸ਼ੁਭ ਅਮਲ ਹੋਣ ਅਤੇ ਮਨੁੱਖੀ ਦ੍ਰਿਸ਼ਟੀ ਸੱਚ ਸੁੱਚ ਵਾਲੀ ਹੋਵੇ। ਸੰਜਮ, ਨਿਰਮਾਣਤਾ ਅਤੇ ਪਿਆਰ ਵਾਲਾ ਵਿਵਹਾਰ ਹੀ ਇਕ ਚੰਗੇਰੇ ਸਮਾਜ ਦਾ ਆਧਾਰ ਹੋ ਸਕਦਾ ਹੈ। ਗੁਰੂ ਨਾਨਕ ਨੇ ਮਨੁੱਖ ਨੂੰ ਵਹਿਮਾਂ ਭਰਮਾਂ ਅਤੇ ਅਰਥਹੀਣ ਸੰਸਕਾਰਾਂ ਤੋਂ ਮੁਕਤ ਕਰਵਾ ਕੇ ਰੱਬੀ ਹੋਂਦ ਨਾਲ ਜੋੜਿਆ ਹੈ। ਨਾਨਕ ਬਾਣੀ ਦੀ ਸਮਾਜਕ ਚੇਤਨਾ ਬਹੁ-ਪਰਤੀ ਅਤੇ ਬਹੁ-ਦਿਸ਼ਾਵੀ ਹੈ। ਇਕ ਨਵੇਂ ਆਦਰਸ਼ਕ ਮਨੁੱਖ ਦੀ ਸਿਰਜਣਾ ਇਸੇ ਚੇਤਨਾ ਵਿੱਚੋਂ ਹੋਈ ਹੈ। ਨਾਨਕ ਬਾਣੀ ਦੁਆਰਾ ਸਿਰਜਿਆ ਮਨੁੱਖ ਧਰਤੀ ਨੂੰ ਪਵਿੱਤਰ ਕਰਦਾ ਹੋਇਆ ਰੱਬੀ ਮਾਰਗ ਉਪਰ ਤੁਰਦਾ ਹੈ। ਇਹੀ ਉਸ ਦੀ ਵਡਿਆਈ ਹੈ ਕਿ ਉਹ ਆਪਣੇ ਚੌਗਿਰਦੇ ਨੂੰ ਵੀ ਦਿਸ਼ਾ ਦੇਂਦਾ ਹੈ ਅਤੇ ਆਪਣੇ ਮਾਰਗ ਨੂੰ ਵੀ ਕਰਤਾਰੀ ਕਰਮ ਵਾਲਾ ਬਣਾਉਂਦਾ ਹੈ। ਬਾਣੀ-ਚਿੰਤਨ ਵਿਚ ਸਮਾਜਕ ਸਰੋਕਾਰਾਂ ਨੂੰ ਪਹਿਲ ਦੇ ਕੇ ਮਾਨਵੀ ਹੋਂਦ ਨੂੰ ਨਵੇਂ ਅਰਥ ਦਿੱਤੇ ਗਏ ਹਨ। ਇਨ੍ਹਾਂ ਅਰਥਾਂ ਵਿਚ ਹੀ ਬਾਣੀ ਲੌਕਿਕ ਚਰਿੱਤਰ ਵਾਲੀ ਹੈ ਜੋ ਇਕ ਚੰਗੇਰੇ ਸਮਾਜ ਦੀ ਸਿਰਜਣਾ ਵਿੱਚੋਂ ਹੀ ਮੁਕਤੀ ਦਾ ਮਾਰਗ ਉਲੀਕਦੀ ਹੈ। ਬਾਣੀ ਦਾ ਸਮਕਾਲੀ ਪ੍ਰਾਸੰਗਿਕਤਾ ਦਾ ਰਹੱਸ ਵੀ ਸਮਾਜਕ ਚਿੰਤਨ ਵਿਚ ਹੈ ਜੋ ਇਸ ਨੂੰ ਸਰਬਕਾਲੀ ਬਣਾਉਂਦਾ ਹੈ।

